# A CRITICAL STUDY OF VARAN BHAI GURDAS

(ਭਾਈ ਗੁਰਦਾਸ ਦੀਆਂ ਵਾਰਾਂ ਦਾ ਆਲੋਚਨਾਤਮਕ ਅਧਿਐਨ)

Revised Thesis submitted to
THE PANJAB UNIVERSITY,
CHANDIGARH
for the degree of
DOCTOR OF PHILOSOPHY
1975

Supervisor:
DR. S. S. KOHLI
Senior Professor & Head of the Deptt. of Punjabi,
Panjab University, Chandigarh.

By :
GURBAKHSH SINGH SHANT
Senior Lecturer in Punjabi
D.A.V. College, Ambala City.

ਤਤਕਰਾ

ਭੂਮਿ

ਭੂਮਿਕਾ

ਪੰਜਾਬੀ ਕਾਵਿ ਦੇ ਇਤਿਹਾਸ ਵਿਚ ਭਾਈ ਗੁਰਦਾਸ ਦਾ ਵਿਸ਼ੇਸ਼ ਸਥਾਨ ਹੈ। ਪੰਜਾਬੀ ਵਿਚ ਭਾਈ ਸਾਹਿਬ ਦੀ ਰਚਨਾ ਕੇਵਲ 'ਵਾਰਾਂ' ਹੀ ਪ੍ਰਾਪਤ ਹੈ। ਇਸ ਰਚਨਾ ਨੂੰ ਵਿਸ਼ੇ-ਵਸਤੂ ਤੇ ਬੋਲੀ ਕਾਰਨ ਆਪਣਾ ਨਵੇਕਲਾ ਮਾਣ ਮਿਲਿਆ ਹੈ। ਵਿਚਾਰ, ਸ਼ਰਧਾ, ਵਿਸ਼ਵਾਸ਼, ਸ਼ੈਲੀ, ਕਾਵਿ-ਰੂਪ ਦੀ ਚੋਣ ਤੇ ਖ਼ਾਸ ਖ਼ਾਸ ਨੁਕਤਿਆਂ ਉਤੇ ਜ਼ੋਰ ਦੇਣ ਕਰ ਕੇ, ਆਪਣੇ ਸਮੇ ਦੇ ਕਵੀਆਂ ਵਿਚ, ਭਾਈ ਸਾਹਿਬ ਦੀ ਪ੍ਰਾਪਤੀ ਮੌਲਿਕ ਤੇ ਨਵੇਕਲੀ ਹੈ। ਪਰਵਰਤੀ ਵਾਰ-ਕਾਰਾਂ ਉਤੇ ਬੋਲੀ, ਸ਼ੈਲੀ ਤੇ ਅਲੰਕਾਰਾਂ ਆਦਿ ਦੇ ਪੱਖ ਤੋਂ ਆਪ ਦਾ ਪ੍ਰਭਾਵ ਪਿਆ ਹੈ।

ਆਪਣੇ ਸਮੇਂ ਦੇ ਗਿਆਨ ਤੇ ਕਲਾ-ਚੇਤਨਾ ਨਾਲ ਭਰਪੂਰ ਇਹ ਵਾਰਾਂ ਪੰਜਾਬੀ ਲੋਕ-ਜੀਵਨ, ਸੰਸਕ੍ਰਿਤੀ ਤੇ ਲੋਕ-ਪ੍ਰਤਿਭਾ ਦੀ ਸੁਯੋਗ ਅਗਵਾਈ ਕਰਦੀਆਂ ਹਨ। ਇਹਨਾਂ ਵਿਚ ਨਵੀਨ ਆਚਰਣਕ-ਆਦਰਸ਼ਾਂ, ਕਲਾ-ਦ੍ਰਿਸ਼ਟੀਆਂ ਤੇ ਸੁਹਜ-ਸੁੰਦਰਤਾ ਦੇ ਨਵੇਂ ਮਿਆਰਾਂ ਦੀ ਸਥਾਪਨਾ ਹੋਈ ਹੈ। ਇਹਨਾਂ ਵਾਰਾਂ ਵਿਚ, ਸਮਾਜਕ ਉਲਾਰਾਂ, ਸੰਪ੍ਰਦਾਇਕ ਰੁਚੀਆਂ ਧਾਰਮਕ ਹਦ-ਬੰਦੀਆਂ, ਜਾਤੀ ਵਿਤਕਰਿਆਂ, ਦੁਬਾਜਰਿਆਂ, ਨਿੰਦਕਾਂ, ਲੂਣ-ਹਰਾਮੀਆਂ, ਮਨਮੁਖਾਂ ਦੀ ਪ੍ਰਤਖ ਤੇ ਕਰੜੀ ਆਲੋਚਨਾ ਕੀਤੀ ਗਈ ਹੈ ਜਿਸ ਕਾਰਨ ਢਾਹੂ ਤੇ ਮਾਰੂ ਸ਼ਕਤੀਆਂ ਮਾਂਦ ਪੈਂਦੀਆਂ ਦਿਸਦੀਆਂ ਹਨ ਤੇ ਜੀਵਨ ਦੇ ਉਸਾਰੂ ਤੱਤਾਂ ਨੂੰ ਪ੍ਰੇਰਣਾ ਮਿਲਦੀ ਜਾਪਦੀ ਹੈ।

ਭਾਈ ਗੁਰਦਾਸ ਨੇ ਪੰਜਾਬੀ ਵਿਚ 39 ਵਾਰਾਂ ਲਿਖੀਆਂ ਹਨ। ਵਾਰਾਂ ਦੀ ਗਿਣਤੀ, ਕਲਾ ਤੇ ਸ਼ੈਲੀ ਆਦਿ ਦੇ ਪੱਖ ਤੋਂ ਪੰਜਾਬੀ ਸਾਹਿਤ ਵਿਚ ਆਪ ਵਾਰਾਂ ਦੇ ਪ੍ਰਮੁਖ ਰਚਨਹਾਰ ਹਨ। ਇੰਨੀਆਂ ਵਾਰਾਂ ਪੰਜਾਬੀ ਦੇ ਕਿਸੇ ਹੋਰ ਵਾਰ-ਲੇਖਕ ਨੇ ਹੁਣ ਤਕ ਵੀ ਨਹੀਂ ਰਚੀਆਂ। ਭਾਈ ਸਾਹਿਬ ਨੇ ਪੰਜਾਬੀਆਂ ਨੂੰ ਗੁਰਸਿਖੀ ਦੇ ਅਸੂਲਾਂ ਤੇ ਗੁਰਮਤ ਦੇ ਰਹੱਸਾਂ ਤੋਂ ਜਾਣੂ ਕਰਾਇਆ ਹੈ, ਗੁਰਬਾਣੀ ਦੀ ਵਿਆਖਿਆ ਕੀਤੀ ਹੈ ਤੇ ਗੁਰ-ਸੰਦੇਸ਼ ਨੂੰ ਸੌਖੀ, ਸਰਲ, ਸਪੱਸ਼ਟ, ਭਰਵੀਂ ਤੇ ਬਲਵਾਨ ਬੋਲੀ ਰਾਹੀਂ ਲੋਕਾਂ ਤਕ ਪੁਚਾਇਆ ਹੈ ਤੇ ਲੋਕਾਂ ਨੂੰ ਜਾਬਰ ਹਾਕਮਾਂ, ਜ਼ਾਲਮਾਂ, ਮੂਰਖਾਂ, ਨਿੰਦਕਾਂ, ਅਕ੍ਰਿਤਘਣਾਂ, ਮੀਣਿਆਂ, ਵਿਰੁਧ ਡਟ ਜਾਣ ਦਾ ਸਾਹਸ ਦਿੱਤਾ ਹੈ।

ਪੰਜਾਬੀ ਸਾਹਿਤ ਨੂੰ ਆਪ ਦੀ ਦੇਣ ਇੰਨੀ ਮਹਾਨ ਹੈ ਕਿ ਪੰਜਾਬੀ ਸਾਹਿਤ ਵਿਚ ਹੁਣ ਤਕ ਵੀ ਕੋਈ ਦੂਜਾ ਭਾਈ ਗੁਰਦਾਸ ਨਹੀਂ ਹੋ ਸਕਿਆ।

ਪੰਜਾਬੀ ਸਾਹਿਤ ਦੇ ਅਜਿਹੇ ਉਚ-ਕੋਟੀ ਦੇ ਲੇਖਕ ਭਾਈ ਗੁਰਦਾਸ ਦੀਆਂ ਵਾਰਾਂ ਦਾ ਆਲੋਚਨਾਤਮਕ ਅਧਿਐਨ ਇਸ ਸ਼ੋਧ-ਪ੍ਰਬੰਧ ਦਾ ਪ੍ਰਮੁਖ ਉਦੇਸ਼ ਹੈ। ਇਹ ਅਧਿਐਨ ਆਪਣੇ ਭਰਵੇਂ ਰੂਪ ਵਿਚ ਇਸ ਪਾਸੇ ਪਹਿਲਾ ਜਤਨ ਹੈ। ਇਸ ਤੋਂ ਪਹਿਲਾਂ ਭਾਈ ਸਾਹਿਬ ਦੀਆਂ ਵਾਰਾਂ ਬਾਰੇ ਚੰਕੋਰਵੇਂ ਰੂਪ ਵਿਚ ਕੁਝ ਕੁ ਜਤਨ ਜ਼ਰੂਰ ਹੋਏ ਹਨ ਤੇ ਇਹਨਾਂ ਵਿਚੋ ਕਈ ਜਤਨ ਸ਼ਲਾਘਾ ਯੋਗ ਹਨ, ਪਰ ਇਹ ਜਤਨ ਆਪੋ ਆਪਣੇ ਦਾਇਰਿਆਂ ਤੇ ਖੋਜ-ਸੀਮਾਵਾਂ ਵਿਚ ਸੀਮਿਤ ਰਹਿਣ ਕਰ ਕੇ ਇਸ ਸੰਬੰਧ ਵਿਚ ਇਕ ਦੋ ਪੱਖਾਂ ਜਾਂ ਵਿਕੋਲਿਤਰੇ ਵਿਚਾਰਾਂ ਉਤੇ ਹੀ ਚਾਨਣਾ ਪਾਉਂਦੇ ਹਨ। ਇਹਨਾਂ ਮੁਢਲੇ ਜਤਨਾਂ ਪ੍ਰਤੀ ਅਸੀਂ ਆਪਣੀ ਸਨਿਮਰ ਕ੍ਰਿਤਗਿਅਤਾ ਪਰਗਟਾਂਦੇ ਹੋਏ ਵੀ ਮਹਿਸੂਸ ਕਰਦੇ ਹਾਂ ਕਿ ਇਹ ਜਤਨ ਭਾਈ ਸਾਹਿਬ ਦੀ ਰਚਨਾ 'ਵਾਰਾਂ' ਦੇ ਸਮੂਹਕ, ਸਰਬੰਗੀ ਤੇ ਸਰਬਪੱਖੀ ਅਧਿਐਨ ਨੂੰ ਕਿਸੇ ਤਰਤੀਬ ਵਿਚ ਪੇਸ਼ ਨਹੀਂ ਕਰ ਸਕੇ।

ਸਾਡੇ ਇਸ ਸ਼ੋਧ-ਪ੍ਰਬੰਧ ਦੇ ਵਿਸ਼ੇ ਨਾਲ ਮਿਲਦੇ-ਜੁਲਦੇ ਜਿਹੜੇ ਜਤਨ ਪਹਿਲਾਂ ਹੋ ਚੁਕੇ ਹਨ, ਉਹਨਾਂ ਦਾ ਸੰਖੇਪ ਜਿਹਾ ਸਰਵੇਖਣ ਦਿੱਤਾ ਜਾਂਦਾ ਹੈ।

ਇਸ ਪਾਸੇ ਸਭ ਤੋਂ ਪਹਿਲਾ ਜਤਨ ਗਿਆਨੀ ਹਰਿੰਦਰ ਸਿੰਘ ਰੂਪ ਦੀ ਪੁਸਤਕ 'ਭਾਈ ਗੁਰਦਾਸ' ਹੈ। ਰੂਪ, ਚਿਤਰਕਾਰ ਵੀ ਸੀ ਤੇ ਕਵੀ ਵੀ। ਇਸ ਵਿਦਵਾਨ ਲੇਖਕ ਨੇ ਭਾਈ ਸਾਹਿਬ ਦੀਆਂ ਵਾਰਾਂ ਨੂੰ ਇਕ ਕਲਾਕਾਰ ਦੀ ਜਜ਼ਬਾਤੀ ਨਜ਼ਰ ਨਾਲ ਵੇਖਿਆ ਹੈ ਤੇ ਲੋੜੀਂਦੀਆਂ ਟੂਕਾਂ ਦੇ ਕੇ ਆਪਣੇ ਵਿਚਾਰਾਂ ਦੀ ਪੁਸ਼ਟੀ ਕੀਤੀ ਹੈ। ਭਾਈ ਸਾਹਿਬ ਦੇ ਜੀਵਨ, ਬਹੁਮੁਖੀ ਗਿਆਨ, ਬੋਲੀ, ਚਿਤਰਕਾਰੀ ਆਦਿ ਬਾਰੇ ਵਿਚਾਰ ਦਿੱਤੇ ਹੋਏ ਹਨ। ਇਹ ਪੁਸਤਕ ਸਮੁੱਚਾ ਆਲੋਚਨਾਤਮਕ ਅਧਿਐਨ ਪੇਸ਼ ਨਹੀਂ ਕਰਦੀ, ਹਾਂ, ਇਸ ਪਾਸੇ ਝਾਤ ਜ਼ਰੂਰ ਪੁਆਉਂਦੀ ਹੈ। ਫਿਰ ਵੀ ਇਹ ਜਤਨ ਮਹੱਤਵ-ਪੂਰਣ ਹੈ ਤੇ ਖੋਜਕਾਰਾਂ ਨੂੰ ਪ੍ਰੇਰਣਾ ਦੇਂਦਾ ਹੈ।

1961 ਈ: ਵਿਚ ਪ੍ਰੋ: ਸਰਦੂਲ ਸਿੰਘ ਦੀ ਪੁਸਤਕ 'ਭਾਈ ਗੁਰਦਾਸ' ਭਾਸ਼ਾ ਵਿਭਾਗ, ਪੰਜਾਬ ਵਲੋਂ ਪ੍ਰਕਾਸ਼ਿਤ ਹੋਈ। ਇਹ ਪੁਸਤਕ ਆਪਣੇ ਆਪ ਵਿਚ ਇਕ ਚੰਗਾ ਜਤਨ

ਹੈ। ਇਸ ਵਿਚ ਭਾਈ ਗੁਰਦਾਸ ਦੀ ਵਿਚਾਰ-ਧਾਰਾ ਤੇ ਕਾਵਿ-ਧਾਰਾ ਸੰਬੰਧੀ ਸੰਖੇਪ ਜਿਹੀ ਵਿਚਾਰ ਕੀਤੀ ਹੋਈ ਹੈ। ਵਾਰਾਂ ਵਿਚ ਪ੍ਰਸਤੁਤ ਵੱਖ ਵੱਖ ਖ਼ਿਆਲਾਂ ਨੂੰ ਇਕ ਦੋ ਟੂਕਾਂ ਰਾਹੀਂ ਸਪੱਸ਼ਟ ਕੀਤਾ ਗਿਆ ਹੈ। ਇਹ ਪੁਸਤਕ ਇਕ ਲੰਮੇ ਨਿਬੰਧ ਦਾ ਰੂਪ ਧਾਰਦੀ ਪ੍ਰਤੀਤ ਹੁੰਦੀ ਹੈ। ਖੋਜੀ ਇਸ ਤੋਂ ਅਗਵਾਈ ਲੈ ਸਕਦੇ ਹਨ।

ਭਾਸ਼ਾ ਵਿਭਾਗ, ਪੰਜਾਬ ਵਲੋਂ 1952 ਤੇ 1968 ਈ: ਵਿਚ ਮਾਸਿਕ ਪੱਤਰ ਪੰਜਾਬੀ ਦੁਨੀਆਂ ਦੇ 'ਭਾਈ ਗੁਰਦਾਸ ਅੰਕ' ਛਾਪੇ ਗਏ। ਇਹਨਾਂ ਅੰਕਾਂ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਦੇ ਵੱਖ ਵੱਖ ਪਹਿਲੂਆਂ ਉੱਤੇ ਵਿਦਵਾਨ ਲੇਖਕਾਂ ਦੇ ਵਿਦਵਤਾ-ਪੂਰਣ ਲੇਖ ਛਾਪੇ ਗਏ ਹਨ। ਇਹ ਭਾਈ ਗੁਰਦਾਸ ਦੀਆਂ ਵਾਰਾਂ ਸੰਬੰਧੀ ਖੋਜ ਲਈ ਇਕ ਸੁੰਦਰ ਜਤਨ ਹੈ ਤੇ ਵਧੇਰੀ ਖੋਜ ਲਈ ਸਹਾਈ ਹੋ ਸਕਦਾ ਹੈ।

ਮਈ, 1971 ਈ: ਵਿਚ ਬੀਬੀ ਰਾਜਿੰਦਰ ਕੌਰ ਨੇ ਆਪਣੇ ਐਮ. ਏ. ਦੇ ਖੋਜ-ਪੱਤਰ ਨੂੰ ਥੋੜਾਬਹੁਤ ਸੋਧ ਕੇ 'ਭਾਈ ਗੁਰਦਾਸ ਦੀਆਂ ਵਾਰਾਂ- ਇਕ ਸਾਹਿਤਕ ਅਧਿਐਨ" ਨਾਂ ਹੇਠ ਪ੍ਰਕਾਸ਼ਿਤ ਕੀਤਾ। ਇਸ ਪੁਸਤਕ ਵਿਚ ਭਾਈ ਸਾਹਿਬ ਦੇ ਜੀਵਨ ਤੇ ਰਚਨਾ ਬਾਰੇ ਇਕ ਵਿਦਿਆਰਥੀ ਦੇ ਪੱਧਰ ਤੇ ਝਾਤ ਪਾਈ ਗਈ ਹੈ ਤੇ ਵਾਰਾਂ ਸੰਬੰਧੀ ਖੋਜ ਦੀ ਦਿਸ਼ਾ ਵਲ ਇਕ ਸਫਲ ਜਤਨ ਹੈ।

ਡਾ: ਦਲੀਪ ਸਿੰਘ ਦੀਪ ਨੇ ਜੁਲਾਈ, 1971 ਵਿਚ "ਵਾਰਾਂ ਭਾਈ ਗੁਰਦਾਸ-29ਵੀਂ, 32ਵੀਂ ਤੇ 35ਵੀਂ ਵਾਰ ਦਾ ਸਾਹਿਤਕ ਅਧਿਐਨ" ਨਾਂ ਦੀ ਇਕ ਪੁਸਤਕ ਛਪਵਾਈ। ਇਸ ਪੁਸਤਕ ਵਿਚ ਐਮ. ਏ. ਪੰਜਾਬੀ ਦੇ ਕੋਰਸ ਵਿਚ ਨਿਯਤ ਤਿੰਨਾਂ ਵਾਰਾਂ ਨੂੰ ਹੀ ਜਾਂਚਿਆ ਗਿਆ ਹੈ ਤੇ ਲੇਖਕ ਦੇ ਆਪਣੇ ਕਥਨ ਅਨੁਸਾਰ ਇਹਨਾਂ ਵਾਰਾਂ ਦਾ ਮੁਲਾਂਕਣ ਵਧੇਰੇ ਕਰ ਕੇ ਐਮ. ਏ. ਦੇ ਵਿਦਿਆਰਥੀਆਂ ਦੀ ਦ੍ਰਿਸ਼ਟੀ ਤੋਂ ਕੀਤਾ ਗਿਆ ਹੈ।

ਇਸੇ ਖੋਜ-ਪਰੰਪਰਾ ਵਿਚ ਡਾ: ਜਗਜੀਤ ਸਿੰਘ ਦੀ ਪੁਸਤਕ" ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਆਲੋਚਨਾਤਮਕ ਅਧਿਐਨ" ਜਨਵਰੀ, 1974 ਵਿਚ ਪ੍ਰਕਾਸ਼ਿਤ ਹੋਈ ਹੈ।

ਇਹ ਜਤਨ ਭਾਈ ਸਾਹਿਬ ਦੀ ਪਹਿਲੀ ਵਾਰ ਤਕ ਹੀ ਸੀਮਿਤ ਹੈ। ਇਸ ਪੁਸਤਕ ਦੇ ਵਧੇਰੇ ਭਾਗ ਵਿਚ ਵਾਰ ਦਾ ਟੀਕਾ ਤੇ ਗੁਰੂ ਨਾਨਕ ਦੇਵ ਦੀਆਂ ਜੀਵਨ-ਸਾਖੀਆਂ ਦਿੱਤੀਆਂ ਗਈਆਂ ਹਨ। ਇਸ ਵਿਚ ਭਾਈ ਗੁਰਦਾਸ ਦੀ ਸਮੁਚੀ ਵਿਚਾਰ-ਧਾਰਾ ਤੇ ਕਾਵਿ-ਕਲਾ ਆਦਿ ਪੱਖਾਂ ਨੂੰ ਨਾ ਲਿਆ ਜਾ ਸਕਦਾ ਸੀ ਤੇ ਨਾ ਹੀ ਲਿਆ ਗਿਆ ਹੈ।

ਸਾਲ 1974 ਈ: ਵਿਚ ਹੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਉਚ-ਕੋਟੀ ਤੇ ਖੋਜੀ ਡਾ: ਰਤਨ ਸਿੰਘ ਜੱਗੀ, ਡੀਲਿਟ, ਦੀ ਪੁਸਤਕ "ਭਾਈ ਗੁਰਦਾਸ, ਜੀਵਨੀ ਤੇ ਰਚਨਾ" ਪ੍ਰਕਾਸ਼ਿਤ ਕੀਤੀ ਹੈ। ਡਾ: ਜੱਗੀ ਨੇ ਇਸ ਪੁਸਤਕ ਵਿਚ ਭਾਈ ਗੁਰਦਾਸ ਦੇ ਜੀਵਨ, ਵਿਅਕਤਿਤਵ ਤੇ ਰਚਨਾ ਉਤੇ ਭਰਪੂਰ ਰੋਸ਼ਨੀ ਪਾਈ ਹੈ ਤੇ ਇਕ ਪਾਰਖੂ ਦ੍ਰਿਸ਼ਟੀ ਤੋਂ ਭਾਈ ਸਾਹਿਬ ਦੀ ਸਾਹਿਤਕ ਪ੍ਰਤਿਭਾ ਦਾ ਮੁਲਾਂਕਣ ਕੀਤਾ ਹੈ। ਇਹ ਪੁਸਤਕ ਉਨ੍ਹਾਂ ਦੇ ਆਪਣੇ ਕਥਨ ਅਨੁਸਾਰ ਜਨ-ਸਾਧਾਰਣ ਨੂੰ ਭਾਈ ਸਾਹਿਬ ਬਾਰੇ ਲੋੜੀਂਦੀ ਜਾਣਕਾਰੀ ਦੇਣ ਲਈ ਰਚੀ ਗਈ ਹੈ। ਪਰ ਸਾਡੇ ਵਿਚਾਰ ਵਿਚ ਖੋਜ ਦੇ ਪੱਖ ਤੋਂ ਇਹ ਪੁਸਤਕ ਇਕ ਬਹੁਤ ਵਡੇ ਘਾਟੇ ਨੂੰ ਪੂਰਾ ਕਰਦੀ ਹੈ।

ਇਹਨਾਂ ਉਦਮਾਂ ਤੋਂ ਇਲਾਵਾ ਪੰਜਾਬੀ ਦੁਨੀਆਂ, ਸਾਹਿਤ ਸਮਾਚਾਰ, ਆਲੋਚਨਾ ਆਦਿ ਮਾਸਿਕ ਪੱਤਰਾਂ ਵਿਚ ਸਮੇਂ ਸਮੇਂ ਵਿਦਵਾਨ ਲੇਖਕਾਂ ਦੇ ਅਜਿਹੇ ਲੇਖ ਛਪਦੇ ਰਹੇ ਹਨ ਜਿ-ਨ੍ਹਾਂ ਵਿਚ ਭਾਈ ਸਾਹਿਬ ਦੇ ਜੀਵਨ ਤੇ ਰਚਨਾ ਸੰਬੰਧੀ ਵਿਚਾਰ ਪਰਗਟ ਕੀਤੇ ਗਏ ਹਨ।

ਉਦੇਸ਼:

ਇਸ ਉਪਰੋਕਤ ਸਰਵੇਖਣ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਪੱਖ ਵਿਚ ਪਹਿਲਾਂ ਹੋਏ ਸਾਰੇ ਜਤਨ ਜਾਂ ਤਾਂ ਸੀਮਿਤ ਘੇਰੇ ਵਿਚ ਰਹੇ ਹਨ ਤੇ ਜਾਂ ਇਕ ਪੱਖੀ ਅਧਿਐਨ ਦੀ ਮਨੋਰਥ ਪੂਰਤੀ ਲਈ ਕੀਤੇ ਗਏ ਹਨ। ਇਸ ਲਈ ਇਹਨਾਂ ਜਤਨਾਂ ਦੇ ਹੁੰਦੇ ਹੋਏ ਵੀ ਭਾਈ ਗੁਰਦਾਸ ਦੀਆਂ ਵਾਰਾਂ ਦੇ ਆਲੋਚਨਾਤਮਕ ਅਧਿਐਨ ਦੀ ਬੜੀ ਲੋੜ ਭਾਸਦੀ ਰਹੀ ਹੈ। ਇਸ ਲੋੜ ਨੂੰ ਨਿਮਰਤਾ ਸਹਿਤ ਪੂਰਾ ਕਰਨ ਲਈ ਤੇ ਭਾਈ ਸਾਹਿਬ

ਦੀਆਂ ਵਾਰਾਂ ਦੇ ਸਮੁੱਚੇ ਆਲੋਚਨਾਤਮਕ ਰੂਪ ਨੂੰ ਪਰਗਟ ਕਰਨ ਦੇ ਮਨੋਰਥ ਨੂੰ ਸਾਹਮਣੇ ਰਖ ਕੇ ਇਹ ਸ਼ੋਧ-ਪ੍ਰਬੰਧ ਪ੍ਰਸਤੁਤ ਕੀਤਾ ਗਿਆ ਹੈ।

ਅਸਾਂ ਇਸ ਸ਼ੋਧ-ਪ੍ਰਬੰਧ ਨੂੰ ਸਤ ਅਧਿਆਵਾਂ ਵਿਚ ਵੰਡਿਆ ਹੈ।

ਪਹਿਲੇ ਅਧਿਆਇ ਵਿਚ ਭਾਈ ਸਾਹਿਬ ਦੇ ਜਨਮ ਤੇ ਵੰਸ਼ ਸੰਬੰਧੀ ਵਿਚਾਰ ਕਰ ਕੇ ਉਨ੍ਹਾਂ ਦੇ ਜੀਵਨ ਦੇ ਵੱਖ-ਵੱਖ ਪਹਿਲੂਆਂ ਤੇ ਝਾਤ ਪਾਈ ਗਈ ਹੈ। ਆਪ ਦੇ ਜੀਵਨ ਦੀਆਂ ਵਿਸ਼ੇਸ਼ ਘਟਨਾਵਾਂ ਦੇ ਕੇ, ਆਪ ਦੇ ਜੀਵਨ ਬਾਰੇ ਪਾਏ ਗਏ ਭੁਲੇਖਿਆਂ ਦਾ ਨਿਪਟਾਰਾ ਕਰ ਕੇ , ਅਸਲੀਅਤ ਨੂੰ ਪਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਭਾਈ ਸਾਹਿਬ ਦੀ ਸਾਹਿਤਕ ਦੇਣ ਤੇ ਸਿਖੀ-ਪਰਚਾਰ ਸੰਬੰਧੀ ਜਾਣਕਾਰੀ ਕਰਾਈ ਗਈ ਹੈ।

ਦੂਜੇ ਅਧਿਆਇ ਵਿਚ ਭਾਈ ਸਾਹਿਬ ਦੇ ਸਮੇਂ ਦੀਆਂ ਪਰਿਸਥਿਤੀਆਂ ਤੇ ਪਰੰਪਰਾ ਦਾ ਬਿਓਰਾ ਦਿਤਾ ਗਿਆ ਹੈ। ਸਾਹਿਤ ਦਾ ਕਰਤਵ ਦਸ ਕੇ ਤੇ ਇਤਿਹਾਸਕ ਪਿਛੋਕੜ ਦੇ ਕੇ ਭਾਈ ਸਾਹਿਬ ਦੇ ਸਮੇਂ ਦੀਆਂ ਤੇ ਵਾਰਾਂ ਵਿਚੋਂ ਉਜਾਗਰ ਹੁੰਦੀਆਂ ਰਾਜਸੀ, ਸਮਾਜਕ ਤੇ ਧਾਰਮਕ ਪਰਿਸਥਿਤੀਆਂ ਤੇ ਚਾਨਣਾ ਪਾਇਆ ਗਿਆ ਹੈ। ਇਸ ਦੇ ਨਾਲ ਹੀ ਚਲ ਰਹੀ ਸਾਹਿਤਕ ਪਰੰਪਰਾ ਨਾਲ ਭਾਈ ਸਾਹਿਬ ਦੀ ਕਵਿਤਾ ਦਾ ਸੰਬੰਧ ਵੀ ਸਥਾਪਿਤ ਕੀਤਾ ਗਿਆ ਹੈ।

ਤੀਜੇ ਅਧਿਆਇ ਵਿਚ ਵਾਰਾਂ ਦੇ ਵਿਸ਼ੇ ਵਸਤੂ,ਸੰਬੰਧੀ ਸਵਿਸਥਾਰ ਵਿਚਾਰ ਪ੍ਰਸਤੁਤ ਕੀਤੀ ਗਈ ਹੈ। ਵਿਸ਼ੇ ਅਤੇ ਅਨੁਭਵ ਦੇ ਪੱਖੋਂ ਸੁਜੋਗਤਾ, ਅਧਿਆਤਮਵਾਦ, ਆਚਾਰ ਨੀਤੀ, ਰਹੱਸਵਾਦ ਤੇ ਗੁਰਦਾਸ-ਬਾਣੀ ਦੀ ਗੁਰਬਾਣੀ ਨਾਲ ਸਮਰੂਪਤਾ ਆਦਿ ਇਸ ਅਧਿਆਇ ਵਿਚ ਉਜਾਗਰ ਹੋਏ ਹਨ। ਬ੍ਰਹਮ, ਸਤਿਗੁਰ, ਗੁਰਮੁਖ, ਮਨਮੁਖ ਆਦਿ ਬਾਰੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਸਪੱਸ਼ਟ ਕਰਨ ਦਾ ਜਤਨ ਕੀਤਾ ਗਿਆ ਹੈ।

ਚੌਥੇ ਅਧਿਆਇ ਵਿਚ, ਵਾਰਾਂ ਵਿਚ ਮਿਲਦੀ, ਇਤਿਹਾਸਿਕਤਾ ਤੇ ਪੌਰਾਣਿਕਤਾ ਨੂੰ ਵਰਣਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਗੁਰੂ ਸਾਹਿਬਾਨ ਦਾ ਸਰੂਪ, ਗੁਰੂ ਸਾਹਿਬਾਨ ਦੀਆਂ

ਸੰਖੇਪ ਜੀਵਨੀਆਂ , ਭਗਤਾਂ ਦੇ ਹਾਲ ਤੇ ਪ੍ਰਸਿਧ ਗੁਰਸਿੱਖਾਂ ਬਾਰੇ ਮਿਲਦੀ ਜਾਣਕਾਰੀ ਪੇਸ਼ ਕੀਤੀ ਗਈ ਹੈ ਤੇ ਇਸ ਦੇ ਨਾਲ ਹੀ ਪੌਰਾਣਿਕ-ਕਥਾਵਾਂ ਵੱਲ ਵੀ ਸੰਕੇਤ ਕੀਤਾ ਗਿਆ ਹੈ।

ਪੰਜਵੇਂ ਅਧਿਆਇ ਵਿਚ ਭਾਈ ਗੁਰਦਾਸ ਦੀ ਸੌਂਦਰਯ-ਚੇਤਨਾ ਦਾ ਉਲੇਖ ਕੀਤਾ ਗਿਆ ਹੈ। ਸੌਂਦਰਯ ਦੇ ਸੰਕਲਪ ਦੀ ਸੰਖੇਪ ਜਿਹੀ ਗੱਲ ਕਰ ਕੇ ਭਾਈ ਸਾਹਿਬ ਦੀਆਂ ਵਾਰਾਂ ਵਿਚ ਮਿਲਦੇ ਰਸ, ਅਲੰਕਾਰ, ਸ਼ਬਦ-ਸ਼ਕਤੀਆਂ , ਕਾਵਿ-ਗੁਣ ਆਦਿ ਸੁਹਜ-ਸੁਆਦੀ ਤੱਤਾਂ ਤੇ ਝਾਤ ਪਾਈ ਗਈ ਹੈ।

ਛੇਵੇਂ ਅਧਿਆਇ ਵਿਚ ਭਾਈ ਗੁਰਦਾਸ ਦੀ ਕਲਾ ਪ੍ਰਬੀਨਤਾ ਤੇ ਚਾਨਣਾ ਪਾਇਆ ਗਿਆ ਹੈ। ਭਾਈ ਸਾਹਿਬ ਦੀਆਂ ਵਾਰਾਂ ਦੀ ਕਵਿਤਾ ਦਾ ਵਰਗੀਕਰਣ ਕਰ ਕੇ, ਵਾਰਾਂ ਵਿਚਲੇ ਬਿੰਬ, ਸ਼ਬਦ ਚਿੱਤਰ, ਪ੍ਰਤੀਕ ਤੇ ਵਾਰਾਂ ਦੇ ਛੰਦ-ਪ੍ਰਬੰਧ ਉਤੇ ਵਿਚਾਰ ਕੀਤੀ ਗਈ ਹੈ।

ਸਤਵੇਂ ਅਧਿਆਇ ਵਿਚ ਭਾਈ ਸਾਹਿਬ ਦੀਆਂ ਵਾਰਾਂ ਦੀ ਬੋਲੀ ਦਾ ਵਿਸ਼ਲੇਸ਼ਣ ਕਰਨ ਦਾ ਜਤਨ ਕੀਤਾ ਹੈ। ਇਸ ਵਿਸ਼ਲੇਸ਼ਣ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ। ਪਹਿਲੇ ਹਿੱਸੇ ਵਿਚ ਉਨ੍ਹਾਂ ਦੀਆਂ ਵਾਰਾਂ ਦਾ ਕੋਸ਼ ਅਤੇ ਸੁਹਜ ਦਿੱਤੇ ਗਏ ਹਨ। ਕੋਸ਼ ਵਾਲੇ ਭਾਗ ਵਿਚ ਪੂਰਵ-ਕਾਲੀਨ, ਸਮਕਾਲੀਨ ਤੇ ਵਿਦੇਸ਼ੀ ਬੋਲੀਆਂ ਵਿਚੋਂ ਲੈ ਕੇ ਵਰਤੇ ਗਏ ਸ਼ਬਦਾਂ ਨਾਲ ਜਾਣਕਾਰੀ ਕਰਾਈ ਗਈ ਹੈ। ਦੂਜੇ ਹਿੱਸੇ ਵਿਚ ਧੁਨੀ ਵਿਚਾਰ ਤੇ ਧੁਨੀ-ਪਰਿਵਰਤਨ ਪ੍ਰਸਤੁਤ ਕੀਤਾ ਗਿਆ ਹੈ ਅਤੇ, ਤੀਜੇ ਹਿੱਸੇ ਵਿਚ ਭਾਈ ਸਾਹਿਬ ਦੀ ਬੋਲੀ ਦਾ ਵਿਆਕਰਣ-ਪੱਖ ਉਜਾਗਰ ਕੀਤਾ ਗਿਆ ਹੈ।

ਇਸ ਅਧਿਐਨ ਵਿਚ ਵਾਰਾਂ ਦੇ ਕਈ ਨਵੇਂ ਤੱਥ ਸਾਹਮਣੇ ਆਏ ਹਨ। ਇਸ ਜਤਨ ਸਮੇਂ ਪਹਿਲਾਂ ਹੋ ਚੁਕੀਆਂ ਖੋਜਾਂ ਤੋਂ ਵੀ ਲੋੜ ਅਨੁਸਾਰ ਤੇ ਨਿਮਰਤਾ ਸਹਿਤ ਸਹਾਇਤਾ ਲੈ ਕੇ ਪੇਸ਼ ਕੀਤੇ ਗਏ ਵਿਚਾਰਾਂ ਦੀ ਮੌਲਿਕ ਵਿਆਖਿਆ ਕੀਤੀ ਹੈ ਤੇ ਨਵੇਂ ਤੱਥ ਉਜਾਗਰ ਕੀਤੇ ਹਨ। ਕਈ ਅਣਛੋਹੇ ਵਿਸ਼ਿਆਂ ਨੂੰ ਪਹਿਲੀ ਵਾਰ ਇਸ ਸ਼ੋਧ-ਪ੍ਰਬੰਧ ਵਿਚ ਛੋਹਿਆ ਗਿਆ ਹੈ।

ਪ੍ਰਸੰਗ-ਵੱਸ ਕੁਝ ਤੁਕਾਂ ਜਾਂ ਪਉੜੀਆਂ ਨੂੰ ਦੁਹਰਾਉਣਾ ਪਿਆ ਹੈ।

ਧੰਨਵਾਦ :

ਮੈਂ ਉਹਨਾਂ ਸਤਿਕਾਰ ਯੋਗ ਵਿਦਵਾਨਾਂ ਦਾ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਦੀਆਂ ਮਹਾਨ ਖੋਜਾਂ ਤੇ ਰਚਨਾਵਾਂ ਤੋਂ ਭਰਪੂਰ ਪ੍ਰੇਰਣਾ ਤੇ ਠੋਸ ਸਹਾਇਤਾ ਪ੍ਰਾਪਤ ਕੀਤੀ ਹੈ। ਮੈਂ ਆਪਣੇ ਸੁਪਰਵਾਈਜ਼ਰ, ਪਰਮ ਪੂਜਨੀਯ ਡਾ: ਸੁਰਿੰਦਰ ਸਿੰਘ ਕੋਹਲੀ ਜੀ ਦਾ ਹਾਰਦਿਕ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀ ਸੁਯੋਗ ਤੇ ਵਿਦਵਤਾ-ਭਰਪੂਰ ਅਗਵਾਈ ਤੇ ਹਰ ਸਮੇਂ ਹਮਦਰਦੀ ਭਰੀ ਪ੍ਰੇਰਣਾ ਮੈਨੂੰ ਅੱਗੇ ਹੀ ਅੱਗੇ ਵਧਣ ਲਈ ਉਤੇਜਿਤ ਕਰਦੀ ਰਹੀ ਹੈ। ਇਹ ਨਿਮਾਣਾ ਜਿਹਾ ਜਤਨ ਉਹਨਾਂ ਦੀ ਅਪਾਰ ਕਿਰਪਾ ਦਾ ਫਲ ਹੈ।

ਅਰਪਣ :

ਇਹ ਤੁਛ ਭੇਟਾ ਗੁਰੂ ਰਾਮ ਦਾਸ ਜੀ ਦੇ ਇਸ ਮਹਾਵਾਕ ਨੂੰ ਅਰਪਿਤ ਹੈ:

"ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ।
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ।
ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ।
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ।"

ਗੁਰਬਖ਼ਸ਼ ਸਿੰਘ ਸ਼ਾਂਤ
ਗੁਰਬਖ਼ਸ਼ ਸਿੰਘ 'ਸ਼ਾਂਤ'

## ਅਧਿਆਇ ਪਹਿਲਾ

## ਭਾਈ ਗੁਰਦਾਸ ਦਾ ਜੀਵਨ

(ੳ) ਜਨਮ ਤੇ ਵੰਸ਼

(ਅ) ਮੁਢਲਾ ਜੀਵਨ ਤੇ ਵਿਦਿਆ ਪ੍ਰਾਪਤੀ

(ੲ) ਵਿਸ਼ੇਸ਼ ਜੀਵਨ-ਘਟਨਾਵਾਂ

(ਸ) ਭਾਈ ਸਾਹਿਬ ਦੀ ਸਾਹਿਤਕ ਦੇਣ

(ਹ) ਬੀੜ ਲਿਖਣ ਦੀ ਸੇਵਾ

(ਕ) ਭਾਈ ਸਾਹਿਬ ਇਕ ਪਰਚਾਰਕ ਦੇ ਰੂਪ ਵਿਚ

(ਖ) ਭਾਈ ਸਾਹਿਬ ਦਾ ਦੇਹਾਂਤ

## ਭਾਈ ਗੁਰਦਾਸ ਦਾ ਜੀਵਨ

### (ੳ) ਜਨਮ ਤੇ ਬੰਸ

ਭਾਈ ਗੁਰਦਾਸ ਦੀਆਂ 'ਵਾਰਾਂ' ਅਤੇ 'ਕਬਿਤ ਸਵੱਯੇ' ਦੇ ਆਧਾਰ ਤੇ ਵਿਦਵਾਨਾਂ ਨੇ ਆਪ ਨੂੰ ਵੇਦ ਵਿਆਸ, ਸੈਂਟ ਪਾਲ[1], ਅਮਾਮ ਆਜ਼ਮ ਤੇ ਮਿਲਟਨ ਆਦਿ ਆਖ ਕੇ ਸਨਮਾਨਿਤ ਕੀਤਾ ਹੈ,[2] ਤੇ ਕਈ ਵਾਰ ਕਈ ਵਿਦਵਾਨਾਂ ਨੇ ਜਜ਼ਬਾਤੀ ਹੋ ਕੇ ਭਾਈ ਸਾਹਿਬ ਦੇ ਮਹੱਤਵ ਨੂੰ ਤੁਲਨਾਤਮਕ ਦ੍ਰਿਸ਼ਟੀ ਤੋਂ ਪਰਗਟਾਂਦਿਆਂ ਲਿਖਿਆ ਹੈ ਕਿ:-

> "ਵੇਦ ਨੂੰ ਸਮਝ ਗੋਚਰਾ ਕਰਨ ਲਈ ਰਿਸ਼ੀ ਵੇਦ ਵਿਆਸ ਨੇ ਵਿਸਥਾਰ ਕੀਤਾ। ਅੰਜੀਲ ਦੀ ਵਿਆਖਿਆ ਸੈਂਟ ਪਾਲ ਤੇ ਸੈਂਟ ਪੀਟਰ ਨੇ ਕੀਤੀ ਅਤੇ ਕੁਰਾਨ ਦੀਆਂ ਹਦੀਸਾਂ ਅਬੂ ਹਰੈਰਾ ਤੇ ਹਜ਼ਰਤ ਮੂਸਾ ਨੇ ਲਿਖੀਆਂ। ਜੋ ਮਾਣ ਤੇ ਸਥਾਨ ਇਨ੍ਹਾਂ ਵਿਅਕਤੀਆਂ ਨੂੰ ਪੁਰਾਣੇ ਸਾਹਿਤ ਦੀ ਵਿਆਖਿਆ ਤੋਂ ਪ੍ਰਾਪਤ ਹੋਇਆ ਹੈ ਉਹੋ ਹੀ ਮਾਣ ਤੇ ਸਥਾਨ ਗੁਰਮਤ ਸਾਹਿਤ ਦੇ ਵਿਆਖਿਆਕਾਰ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੈ"[3]।

ਦੁੱਖ ਦੀ ਗੱਲ ਇਹ ਹੈ ਕਿ ਭਾਈ ਸਾਹਿਬ ਦੇ ਮੁਢਲੇ ਜੀਵਨ ਬਾਰੇ ਕੋਈ ਭਰੋਸੇਯੋਗ ਜਾਣਕਾਰੀ ਪ੍ਰਾਪਤ ਨਹੀਂ। ਇਹੀ ਗੱਲ ਪੰਜਾਬੀ ਦੇ ਲਗ ਭਗ ਸਾਰੇ ਪੁਰਾਤਨ ਸਾਹਿਤਕਾਰਾਂ ਬਾਰੇ, ਗੁਰੂ ਸਾਹਿਬਾਨ ਨੂੰ ਛੱਡ ਕੇ, ਕਹੀ ਜਾ ਸਕਦੀ ਹੈ। ਪੰਜਾਬੀ ਬੋਲੀ ਦੇ ਮਹਾਨ ਸਾਹਿਤਕਾਰਾਂ

---

1. ਹੀਸ ਚੋਗ, ਬਾਵਾ ਬੁਧ ਸਿੰਘ, ਪੰਨਾ 221
2. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 71
3. ਉਹੀ, ਸੰਪਾਦਕੀ ਪੰਨਾ 'ੳ'

ਦੇ ਸਬੰਧ ਵਿੱਚ ਅਜਿਹੀ ਅਣਗਹਿਲੀ ਦੇ ਕਈ ਕਾਰਨ ਹੋ ਸਕਦੇ ਹਨ, ਪਰ ਕਾਰਨਾਂ ਦੀ ਗਿਣਤੀ ਕਰਨ ਨਾਲ ਇਹ ਘਾਟ ਪੂਰੀ ਨਹੀਂ ਹੋ ਸਕਦੀ ।

ਗੁਰਬਾਣੀ ਦੇ ਵਿਆਖਿਆਕਾਰ ਭਾਈ ਗੁਰਦਾਸ ਦੇ ਜਨਮ, ਵੰਸ਼ ਤੇ ਮੁਢਲੇ ਜੀਵਨ ਆਦਿ ਬਾਰੇ ਇਤਿਹਾਸ ਵਿਚੋਂ ਕੋਈ ਬਹੁਤਾ ਮਸਾਲਾ ਨਹੀਂ ਮਿਲਦਾ, ਸਿਖ-ਇਤਿਹਾਸ ਵੀ ਕੋਈ ਖ਼ਾਸ ਰੋਸ਼ਨੀ ਨਹੀਂ ਪਾਂਦਾ ਤੇ ਭਾਈ ਗੁਰਦਾਸ ਨੇ ਵੀ ਆਪਣੇ ਬਾਰੇ ਕਿਤੇ ਕੋਈ ਟੂਕ ਨਹੀਂ ਦਿੱਤੀ । ਭਾਈ ਸਾਹਿਬ ਦੀ ਰਚਨਾ ਇਸ ਪੱਖ ਵਿਚ ਪੂਰਨ ਚੁੱਪ ਸਾਧੀ ਬੈਠੀ ਹੈ। ਅਜਿਹੀ ਸਥਿਤੀ ਵਿਚ ਸਿਵਾਏ ਅਨੁਮਾਨ ਲਗਾਉਣ ਦੇ ਹੋਰ ਕੋਈ ਚਾਰਾ ਨਹੀਂ ਰਹਿ ਜਾਂਦਾ ਤੇ ਜਦੋਂ ਕੇਵਲ ਅੰਦਾਜ਼ੇ ਲਗਾ ਕੇ ਹੀ ਘਰ ਪੂਰਾ ਕਰਨਾ ਪਵੇ ਤਾਂ ਇਹਨਾਂ ਅੰਦਾਜ਼ਿਆਂ, ਅਨੁਮਾਨਾਂ ਵਿਚ ਫ਼ਰਕ ਪੈ ਜਾਣਾ ਇਕ ਕੁਦਰਤੀ ਗੱਲ ਹੈ। ਇਹੀ ਕਾਰਨ ਹੈ ਕਿ ਭਾਈ ਸਾਹਿਬ ਦੇ ਜਨਮ- ਸੰਮਤ, ਜਨਮ-ਸਥਾਨ ਅਤੇ ਪਰਿਵਾਰ ਬਾਰੇ ਕੋਈ ਸੰਤੋਖ-ਜਨਕ ਜਾਣਕਾਰੀ ਨਹੀਂ ਮਿਲਦੀ। ਹਾਂ, ਇਕ ਤੱਥ ਜਿਸ ਉਤੇ ਸਭ ਵਿਦਵਾਨ ਸਹਿਮਤ ਹਨ ਉਹ ਇਹ ਹੈ ਕਿ ਭਾਈ ਸਾਹਿਬ ਤੀਜੇ ਗੁਰੂ, ਗੁਰੂ ਅਮਰ ਦਾਸ ਦੇ ਭਤੀਜੇ ਤੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਦੇ, ਨੇੜ ਦੇ ਰਿਸ਼ਤੇ ਵਜੋਂ, ਮਾਮੇ ਸਨ। ਗੁਰੂ ਅਮਰ ਦਾਸ ਖਤਰੀ ਜਾਤੀ ਦੀ ਭੱਲਾ ਗੋਤ ਵਿਚੋਂ ਸਨ, ਇਸ ਲਈ ਭਾਈ ਗੁਰਦਾਸ ਨੂੰ ਵੀ ਭਾਈ ਗੁਰਦਾਸ ਭੱਲਾ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਭਾਈ ਸਾਹਿਬ ਦੇ ਜਨਮ-ਸੰਮਤ, ਵੰਸ਼ ਤੇ ਮੁਢਲੇ ਜੀਵਨ ਸਬੰਧੀ ਕਿਸੇ ਸਿੱਟੇ ਤੇ ਪੁੱਜਣ ਲਈ, ਇਸ ਸਬੰਧ ਵਿਚ ਵਿਦਵਾਨ ਖੋਜੀਆਂ ਦੇ ਵਿਚਾਰਾਂ ਦੀ ਜਾਣਕਾਰੀ ਜ਼ਰੂਰੀ ਹੈ।

ਡਾ: ਭਾਈ ਵੀਰ ਸਿੰਘ ਜੀ ਨੇ ਭਾਈ ਗੁਰਦਾਸ ਦੇ ਜਨਮ-ਸੰਮਤ ਬਾਰੇ ਕੁਝ ਅਨੁਮਾਨ ਇੰਜ ਲਗਾਇਆ ਹੈ ਕਿ ਗੁਰੂ ਅਰਜਨ ਦੇਵ ਦੇ ਗੁਰਗੱਦੀ ਧਾਰਣ ਕਰਨ ਉਪਰੰਤ ਭਾਈ ਸਾਹਿਬ ਅੰਮ੍ਰਿਤਸਰ ਆਏ ਤਾਂ ਉਨ੍ਹਾਂ ਨੇ ਗੁਰੂ ਅਰਜਨ ਦੀ ਮਾਤਾ ਭਾਨੀ ਨੂੰ, ਜੋ ਰਿਸ਼ਤੇ ਵਿੱਚ ਉਨ੍ਹਾਂ ਦੀ ਭੈਣ ਸੀ, ਮੱਥਾ ਟੇਕਿਆ। ਇਸ ਤੇ ਇਹ ਸਿਧ ਹੋਇਆ ਕਿ ਉਹ ਬੀਬੀ ਭਾਨੀ ਤੇ ਛੋਟੇ ਸਨ। ਬੀਬੀ ਭਾਨੀ ਜੀ ਦਾ ਜਨਮ 1590-91 ਬਿ:

ਦਾ ਪਤਾ ਲਗਦਾ ਹੈ, ਇਸ ਲਈ ਭਾਈ ਜੀ ਦਾ ਜਨਮ 1590-91 ਬਿ: ਤੋਂ ਬਾਦ ਦਾ ਹੈ। ਦੂਜੀ ਗੱਲ ਇਹ ਹੈ ਕਿ ਭਾਈ ਗੁਰਦਾਸ ਦੇ ਵੱਡੇ ਵਡੇਰੇ ਗੁਰੂ-ਭਗਤ ਨਹੀਂ ਸਨ। ਸਭ ਤੋਂ ਪਹਿਲਾਂ ਸੰ: 1597 ਬਿ: ਵਿੱਚ ਅਮਰ ਦਾਸ ਭੱਲਾ ਗੁਰੂ ਅੰਗਦ ਦੀ ਸ਼ਰਨ ਵਿਚ ਆਏ ਸਨ। ਇਸ ਤੋਂ ਪਿਛੋਂ ਹੀ ਇਸ ਭੱਲਾ ਪਰਿਵਾਰ ਵਿਚ ਗੁਰੂ ਨਾਨਕ ਸਾਹਿਬ ਲਈ ਸ਼ਰਧਾ ਦੀ ਅਥਾਹ ਭਾਵਨਾ ਪੈਦਾ ਹੋਈ ਸੀ। ਅਮਰਦਾਸ ਦੀ ਅਨਿੰਨ ਭਗਤੀ, ਸੇਵਾ-ਸਾਧਨਾ ਤੇ ਅਗਾਧ ਸ਼ਰਧਾ ਨੇ ਉਨ੍ਹਾਂ ਨੂੰ ਗੁਰੂ-ਪਦਵੀ ਦੇ ਯੋਗ ਬਣਾ ਦਿੱਤਾ, ਜੋ 1609 ਬਿ: ਦੀ ਘਟਨਾ ਹੈ। ਇਹੋ ਜਿਹੀ ਸ਼ਰਧਾ-ਭਰਪੂਰ ਅਵਸਥਾ ਵਿਚ ਪੈਦਾ ਹੋਏ ਬੱਚੇ ਦਾ ਨਾਂ ਹੀ ਗੁਰਦਾਸ (ਗੁਰੂ ਦਾ ਦਾਸ) ਰਖਿਆ ਜਾ ਸਕਦਾ ਹੈ। ਇਸ ਤਰ੍ਹਾਂ ਭਾਈ ਸਾਹਿਬ ਦਾ ਜਨਮ 1600 ਬਿ: ਤੋਂ 1610 ਬਿ: ਦੇ ਵਿਚਾਲੇ ਕਿਸੇ ਸਮੇ ਹੋਇਆ ਪ੍ਰਤੀਤ ਹੁੰਦਾ ਹੈ।[1]

ਗਿਆਨੀ ਹਰਿੰਦਰ ਸਿੰਘ ਰੂਪ ਅਨੁਸਾਰ, "ਭਾਈ ਦਾਤਾਰ ਚੰਦ ਦੇ ਘਰ ਲਾਲ ਹੋਇਆ ਜਿਸ ਦੀ ਚਮਕ ਦਮਕ ਨੇ ਗੁਰੂ ਅਮਰਦਾਸ ਜੀ ਨੂੰ ਖਿਚਿਆ ਤੇ ਆਪ ਜੀ ਨੇ ਬਾਲਕ ਨੂੰ ਆਪਣੀ ਨਿਗਰਾਨੀ ਹੇਠ ਰਖਿਆ। ਇਸ ਬਾਲਕ ਦੇ ਪਰਗਟਣ ਦਾ ਕੋਈ ਸੰਨ ਸੰਮਤ ਨਹੀਂ ਮਿਲਦਾ ਪਰ 1600 ਤੋਂ 1610 ਬਿਕਰਮੀ ਦੇ ਵਿਚ ਵਿਚ ਮਿਥਿਆ ਜਾਣ ਲੱਗਾ ਹੈ।"[2]

ਡਾ. ਗੋਪਾਲ ਸਿੰਘ ਦਰਦੀ[3] ਤੇ ਪ੍ਰੋ ਸਰਦੂਲ ਸਿੰਘ ਨੇ ਭਾਈ ਗੁਰਦਾਸ ਦਾ ਜਨਮ ਸੰਮਤ 1615 ਬਿਕਰਮੀ ਲਿਖਿਆ ਹੈ। ਪ੍ਰੋ ਸਰਦੂਲ ਸਿੰਘ ਦੀ ਲਿਖਤ ਅਨੁਸਾਰ ਗੁਰੂ ਅਮਰ ਦਾਸ ਨੇ ਆਪਣੇ ਭਰਾ ਦਾਤਾਰ ਚੰਦ ਅਤੇ ਭਰਜਾਈ ਦੀ ਅਦੁੱਤੀ ਸੇਵਾ ਤੋਂ ਪ੍ਰਭਾਵਿਤ ਹੋ ਕੇ ਇਹ ਵਿਚਾਰਿਆ ਕਿ ਅਜਿਹੀ ਉਚ-ਆਤਮਾ ਦੰਪਤੀ ਦੇ ਘਰ ਕਿਸੇ ਮਹਾਨ ਰੂਹ ਦਾ ਪਰਕਾਸ਼ ਹੋਣਾ ਚਾਹੀਦਾ ਹੈ। ਇਸ ਕੂਰਨੇ ਤੋਂ ਇਕ ਸਾਲ ਪਿੱਛੋਂ ਸੰਮਤ 1615 ਬਿ: ਨੂੰ ਮਾਤਾ ਜੀਵਣੀ ਦੀ ਕੁੱਖੋਂ ਗੋਇੰਦਵਾਲ ਵਿਖੇ ਬਾਲਕ ਨੇ ਜਨਮ ਲਿਆ। ਸਿਖ ਪਰਿਵਾਰ ਨੇ ਆਪਣੀ ਸ਼ਰਧਾ ਦੇ ਮੁਤਾਬਿਕ ਸਤਿਗੁਰੂ ਅਤੇ ਸੰਗਤ ਦੀ ਹਜ਼ੂਰੀ ਵਿੱਚ ਉਸ ਬਾਲਕ ਦਾ

---

1. ਕਬਿੱਤ ਭਾਈ ਗੁਰਦਾਸ, ਦੂਸਰਾ ਸੰਸਕ, ਪੰਨਾ 26.
2. ਭਾਈ ਗੁਰਦਾਸ, ਪੰਨਾ 9.
3. ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 95.

ਨਾਂ ਗੁਰਦਾਸ ਰਖਿਆ, ਕਿਉਂਕਿ ਇਸ ਦੈਵੀ ਬਾਲਕ ਦਾ ਜਨਮ ਗੁਰਦੇਵ ਦੀ ਬਖ਼ਸ਼ਿਸ਼ ਦਾ ਸਦਕਾ ਹੈ।[1]

ਡਾ. ਮੋਹਨ ਸਿੰਘ ਦੀਵਾਨਾ [2] ਤੇ ਡਾ: ਸੁਰਿੰਦਰ ਸਿੰਘ ਕੋਹਲੀ[3] ਅਨੁਸਾਰ ਭਾਈ ਗੁਰਦਾਸ ਦਾ ਜਨਮ ਸੰਮਤ 1616 ਬਿ: ਮੰਨਿਆ ਗਿਆ ਹੈ।

ਪ੍ਰੋ: ਦੀਵਾਨ ਸਿੰਘ ਵੀ ਇਹੀ ਰਾਏ ਰਖਦੇ ਹੋਏ ਲਿਖਦੇ ਹਨ, " ਆਪ ਦੇ ਜਨਮ ਸੰਬੰਧੀ ਭਾਵੇਂ ਸਿਖ ਇਤਿਹਾਸ ਦੇ ਪੁਰਾਤਨ ਗ੍ਰੰਥ ਕੁਝ ਨਹੀਂ ਦਸਦੇ ਫਿਰ ਵੀ ਅਨੁਮਾਨ ਲਾਇਆ ਜਾਂਦਾ ਹੈ ਕਿ ਆਪ ਦਾ ਜਨਮ ਸੰਨ 1559 ਈ: ਵਿਚ ਹੋਇਆ। ਪਿਤਾ ਦਾ ਨਾਉਂ ਦਾਤਾਰ ਚੰਦ ਸੀ।[4]

ਡਾ. ਗੰਡਾ ਸਿੰਘ ਅਨੁਸਾਰ ਭਾਈ ਗੁਰਦਾਸ ਦਾ ਜਨਮ ਸੰਨ 1559 ਈ: ਵਿੱਚ ਹੋਇਆ।[5]

ਸ੍ਰ. ਜਗਤ ਸਿੰਘ[6] ਨੇ ਭਾਈ ਸਾਹਿਬ ਦਾ ਜਨਮ ਸੰਮਤ 1608 ਬਿ:ਮੰਨਿਆ ਹੈ। ਸ. ਉਜਾਗਰ ਸਿੰਘ 'ਸਦਾ ਅਨੰਦ' ਨੇ ਵੀ ਭਾਈ ਗੁਰਦਾਸ ਦਾ ਜਨਮ 1608 ਬਿ: ਵਿਚ ਹੋਇਆ ਦਸਿਆ ਹੈ।[7]

---

1. ਭਾਈ ਗੁਰਦਾਸ, ਪੰਨਾ 5
2. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 71.
3. ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 149
4. ਗੁਰੂ ਨਾਨਕ ਦੀ ਸਾਹਿਤੱਕ ਪ੍ਰਤਿਭਾ ਤੇ ਹੋਰ ਲੇਖ: ਪੰਨਾ 86
5. ਪੰਜਾਬ ਦੀਆਂ ਵਾਰਾਂ, ਭੂਮਿਕਾ।
6. ਜੀਵਨ ਭਾਈ ਗੁਰਦਾਸ,
7. ਖ਼ਾਲਸਾ ਜੀ ਦੇ ਪੰਜ ਹੀਰੇ,

ਭਾਈ ਰਣਧੀਰ ਸਿੰਘ ਨੇ 'ਭਾਈ ਗੁਰਦਾਸ ਭੱਲੇ ਦਾ ਜੀਵਨ' ਲੇਖ ਵਿਚ ਭਾਈ ਸਾਹਿਬ ਦੇ ਜਨਮ ਤੇ ਵੰਸ਼ ਬਾਰੇ ਆਪਣੇ ਵਿਚਾਰ ਪਰਗਟ ਕਰਦਿਆਂ ਲਿਖਿਆ ਹੈ ਕਿ ਭਾਈ ਸਾਹਿਬ ਦਾ ਜਨਮ ਭੱਲਾ ਪਰਿਵਾਰ ਦੇ ਸਿਖ ਧਰਮ ਧਾਰਣ ਕਰਨ ਤੇ ਗੋਇੰਦਵਾਲ ਆ ਵੱਸਣ ਤੋ ਪਿਛੋਂ ਸੰਮਤ 1608 ਬਿ: ਵਿਚ, ਅਰਥਾਤ ਗੁਰੂ ਅਰਜਨ ਦੇਵ ਦੇ ਜਨਮ ਤੋਂ ਦੋ ਵਰ੍ਹੇ ਪਹਿਲਾਂ ਹੋਇਆ।[1]

ਭਾਈ ਕੇਸਰ ਸਿੰਘ ਜੀ ਛਿਬਰ ਦੇ ਕਥਨ ਅਨੁਸਾਰ ਆਪ ਦਾ ਜਨਮ ਸੰਮਤ 1608 ਦਾ ਹੈ ਅਤੇ ਪਿਤਾ ਦਾ ਨਾਂ ਸ੍ਰੀ ਈਸ਼ਰ ਦਾਸ ਜੀ ਹੈ। "ਇਹਨਾਂ ਦੇ ਵਡੇਰੇ ਬਿਸ਼ਨ ਦਾਸ ਜੀ ਹੋਏ ਹਨ ਜਿਨ੍ਹਾਂ ਦੀ ਬੰਸਾਵਲੀ ਹੇਠ ਲਿਖੇ ਅਨੁਸਾਰ ਮਿਲਦੀ ਹੈ:-




ਇਸ ਬੰਸਾਵਲੀ ਨੂੰ ਵੇਖਦਿਆਂ ਹੋਇਆਂ, ਭਾਈ ਸਾਹਿਬ ਦੇ ਜਨਮ ਬਾਰੇ ਪ੍ਰੋ: ਸਰਦੂਲ ਸਿੰਘ ਦੀ ਬਿਆਨ ਕੀਤੀ ਘਟਨਾ ਸੱਚੀ ਨਹੀਂ ਜਾਪਦੀ।

ਇਸ ਸਮੱਸਤ ਵਿਚਾਰ ਦੇ ਅਧਾਰ ਤੇ ਭਾਈ ਗੁਰਦਾਸ ਦੇ ਜਨਮ ਸੰਮਤ ਆਦਿ ਬਾਰੇ ਸਪੱਸ਼ਟ ਭਾਂਤ ਕੋਈ ਨਿਰਣਾ-ਜਨਕ ਗੱਲ ਨਹੀਂ ਆਖੀ ਜਾ ਸਕਦੀ। ਵਿਦਵਾਨਾਂ ਨੇ

---

1. ਪੰਜਾਬੀ ਦੁਨੀਆ- ਭਾਈ ਗੁਰਦਾਸ ਅੰਕ, 1968, ਪੰਨਾ 1-2
2. ਬੰਸਾਵਲੀ ਨਾਮਾ, ਭਾਈ ਕੇਸਰ ਸਿੰਘ ਛਿਬਰ

ਕੇਵਲ ਅਨੁਮਾਨ ਹੀ ਲਗਾਏ ਗਏ ਤੇ ਅਨੁਮਾਨ ਲਗਾਉਣ ਦੇ ਕੋਈ ਖ਼ਾਸ ਆਧਾਰ ਨਾ ਹੋਣ ਕਰਕੇ ਵੱਖ ਵੱਖ ਮਤ ਬਣ ਜਾਣੇ ਕੁਦਰਤੀ ਗੱਲ ਸੀ। ਭਾਈ ਸਾਹਿਬ ਦਾ ਕੋਈ ਜਨਮ ਸੰਮਤ ਵਿਸ਼ੇਸ਼ ਮੰਨਦਿਆਂ ਹੋਇਆਂ ਵਿਦਵਾਨਾਂ ਨੇ ਕਿਸੇ ਪ੍ਰਮਾਣ ਜਾਂ ਆਧਾਰ ਦਾ ਜ਼ਿਕਰ ਨਹੀਂ ਕੀਤਾ। ਅਜਿਹੀ ਹਾਲਤ ਵਿਚ ਭਾਈ ਸਾਹਿਬ ਦੇ ਜਨਮ ਸੰਮਤ ਸੰਬੰਧੀ ਨਿਰਣਾ ਕਰਨਾ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ।

ਤਵਾਰੀਖ਼ ਗੁਰੂ ਖ਼ਾਲਸਾ ਵਿਚ ਜ਼ਿਕਰ ਆਇਆ ਹੈ ਕਿ ਸ੍ਰੀ ਗੁਰੂ ਅਮਰਦਾਸ ਨੇ ਸੰਮਤ 1627 ਬਿ. ਵਿਚ ਭਾਈ ਜੇਠਾ ਨੂੰ ਅੰਮ੍ਰਿਤ ਸਰੋਵਰ ਦੇ ਨੇੜੇ ਤੁੰਗ ਪਾਈ ਪਿੰਡ ਦੀ ਜੂਹ ਵਿਚੋਂ ਕੁਝ ਜ਼ਮੀਨ ਮੁੱਲ ਲੈ ਕੇ ਨਵਾਂ ਨਗਰ ਵਸਾਉਣ ਦਾ ਆਦੇਸ਼ ਦਿੱਤਾ ਸੀ। ਏਸ ਕੰਮ ਨੂੰ ਭਲੀ ਭਾਂਤ ਨੇਪਰੇ ਚਾੜ੍ਹਨ ਖ਼ਾਤਰ ਸਲਾਹ ਮਸ਼ਵਰੇ ਲਈ ਭਾਈ ਸਾਲੋ, ਰੂਪ ਰਾਮ, ਗੁਰੀਆ, ਗੁਰਦਾਸ[1], ਉਦਮ, ਆਦਿ ਨਾਲ ਘੱਲੇ। ਇਸ ਬਿਰਤਾਂਤ ਤੋਂ ਇਹ ਸਿਧ ਹੁੰਦਾ ਹੈ ਕਿ ਭਾਈ ਗੁਰਦਾਸ, ਗੁਰੂ ਅਮਰਦਾਸ ਦੇ ਸਮੇ, ਕੁਝ ਕੁ ਚੋਣਵੇਂ ਤੇ ਨਿਕਟ-ਵਰਤੀ ਸਿੱਖਾਂ ਵਿਚੋਂ ਸਨ ਜਿਨ੍ਹਾਂ ਦੇ ਸਲਾਹ-ਮਸ਼ਵਰੇ ਦੀ ਕਦਰ ਕੀਤੀ ਜਾਂਦੀ ਸੀ।

ਹੁਣ ਜੇ ਭਾਈ ਗੁਰਦਾਸ ਦਾ ਜਨਮ ਸੰਮਤ 1615 ਬਿ: ਜਾਂ 1616 ਬਿ: ਮੰਨ ਲਿਆ ਜਾਏ ਤਾਂ 1627 ਬਿ: ਵਿਚ ਭਾਈ ਸਾਹਿਬ ਦੀ ਉਮਰ ਕੁਲ 12 ਕੁ ਸਾਲ ਬਣਦੀ ਹੈ। ਇਹ ਛੋਟੀ ਉਮਰ ਸੁਲਾਹਿਆ ਹੋਇਆ ਸਲਾਹ ਮਸ਼ਵਰਾ ਦੇਣ ਵਾਲੀ ਨਹੀਂ ਮੰਨੀ ਜਾ ਸਕਦੀ। ਇਸੇ ਤਰ੍ਹਾਂ ਸੰਮਤ 1612 ਬਿ: ਵੀ ਠੀਕ ਨਹੀਂ ਜਚਦਾ। ਕੁਝ ਸਿਆਣੀ ਉਮਰ ਦਾ ਮਨੁੱਖ ਹੀ ਸਲਾਹ ਮਸ਼ਵਰਾ ਦੇਣ ਦੇ ਯੋਗ ਹੋ ਸਕਦਾ ਹੈ।

ਭਾਈ ਵੀਰ ਸਿੰਘ ਨੇ ਬੀਬੀ ਭਾਨੀ ਦਾ ਜਨਮ 1590-91 ਬਿ: ਦਸਦਿਆਂ[2] ਸ੍ਰੀ ਅਮਰਦਾਸ ਦਾ ਗੁਰੂ ਅੰਗਦ ਦੇਵ ਦੀ ਸ਼ਰਨ ਵਿਚ ਆਉਣ ਦਾ ਸੰਮਤ 1597 ਬਿ:

---

1. ਤਵਾਰੀਖ਼ ਗੁਰੂ ਖ਼ਾਲਸਾ, ਪੰਨਾ 344

2. ਸੋਢੀ ਚਮਤਕਾਰ (ਤਰਲੋਕ ਸਿੰਘ) ਪੰਨਾ 24: (ਬੀਬੀ ਭਾਨੀ ਜੀ ਬਾਰੇ ਲਿਖਿਆ ਹੈ) 22 ਵਰਣ ਸੰਮਤ 1610 ਬਿ: ਦਾ ਵਿਹਾਜ਼ਾ ਵਿਆਹ ਦਾ ਮਿਥਿਆ ਹੈ। ਪੰਨਾ 26 ਤੇ ਲਿਖਿਆ ਹੈ- ਉਸ ਵੇਲੇ ਆਪ ਦੀ ਆਯੂ 19 ਸਾਲ ਦੀ ਸੀ।

ਲਿਖਿਆ ਹੈ ਅਤੇ ਗੁਰੂ ਅਰਜਨ ਦੇਵ ਦੀ ਗੱਦੀ ਨਸ਼ੀਨੀ ਮਗਰੋਂ, ਭਾਈ ਗੁਰਦਾਸ ਦੇ ਅੰਮ੍ਰਿਤਸਰ ਆ ਕੇ, ਬੀਬੀ ਭਾਨੀ ਨੂੰ ਮੱਥਾ ਟੇਕਣ ਦਾ ਜ਼ਿਕਰ ਕਰ ਕੇ ਇਹ ਨਿਰਣਾ ਕੀਤਾ ਹੈ ਕਿ ਭਾਈ ਸਾਹਿਬ ਬੀਬੀ ਭਾਨੀ ਤੋਂ ਛੋਟੇ ਸਨ ਤੇ 'ਭਾਈ ਸਾਹਿਬ ਜੀ ਦਾ ਜਨਮ ਸੰਮਤ 1602 ਵਿਕ੍ਰਮੀ ਦੇ ਨੜ ਭੜ ਜਾ ਟਿਕਦਾ ਹੈ।"[1] ਗੋਇੰਦਵਾਲ ਵੀ 1603[2] ਬਿ: ਵਿਚ ਵਸਿਆ ਲਿਖਿਆ ਹੈ ਤੇ ਗੁਰਪ੍ਰਤਾਪ ਸੂਰਜ ਦੇ ਹਿਸਾਬ ਵੀ ਗੁਰੂ ਅਮਰ ਦਾਸ ਨੂੰ ਗੱਦੀ ਮਿਲਣ (1609 ਬਿ:) ਤੋਂ ਪਹਿਲੋਂ ਗੋਇੰਦ ਵਾਲ ਵਸ ਚੁਕਾ ਸੀ।[3]

ਇਸ ਤਰ੍ਹਾਂ ਸੰਮਤ 1602 ਬਿ: ਜਨਮ ਸੰਮਤ ਮੰਨ ਲੈਣ ਨਾਲ ਬਹੁਤ ਸਾਰੀ ਸਮੱਸਿਆ ਹੱਲ ਹੋ ਜਾਂਦੀ ਹੈ। ਇਕ ਤਾਂ ਇਹ ਕਿ ਭੂੰਗ ਪਾਣੀ ਦੇ ਨੇੜੇ ਨਗਰ ਵਸਾਉਣ ਸਮੇ ਭਾਈ ਸਾਹਿਬ ਦੀ ਆਯੂ 25 ਸਾਲ ਦੀ ਸੀ ਤੇ ਉਹ ਸਲਾਹ ਮਸ਼ਵਰੇ ਲਈ ਯੋਗ ਸਮਝੇ ਜਾ ਸਕਦੇ ਸਨ ਅਤੇ ਦੂਜਾ ਇਹ ਕਿ ਜਦੋਂ 1603 ਬਿ: ਵਿਚ ਗੋਇੰਦਵਾਲ ਵਸ ਚੁਕਾ ਸੀ ਤਾਂ ਭਾਈ ਗੁਰਦਾਸ ਦੇ ਪਿਤਾ (ਈਸ਼ਰ ਦਾਸ ਜੀ)[4] ਆਪਣੇ ਭਰਾ ਸ੍ਰੀ ਅਮਰਦਾਸ ਪਾਸ ਆ ਗਏ। ਇੱਥੇ ਹੀ ਭਾਈ ਸਾਹਿਬ ਦਾ ਬਚਪਨ ਬੀਤਿਆ ਤੇ ਜਵਾਨੀ ਦੇ ਨਾਲ ਨਾਲ ਸਿਆਣਪ ਤੇ ਸੂਝ-ਬੂਝ ਵੀ ਆਈ। ਆਪ ਨੇ ਗੁਰੂ ਅਮਰ ਦਾਸ ਦੇ ਖੁਲ੍ਹੇ ਦਰਸ਼ਨ ਕੀਤੇ, ਸੰਗਤ ਦਾ ਰਸ ਮਾਣਿਆ ਤੇ ਗੁਰੂ ਅਮਰ ਦਾਸ ਦੇ ਦਰਬਾਰ ਵਿਚ ਨਾਮ ਦੀ ਅਟੁੱਟ ਦਾਤ ਵੰਡੀ ਜਾਂਦੀ ਵੇਖੀ। ਜੋਤਿ ਤੇ ਜੋਤਿ ਜਗਦੀ ਡਿੱਠੀ ਤੇ ਇਸ ਨਜ਼ਾਰੇ ਨੂੰ ਵਾਰਾਂ ਵਿਚ ਅੰਕਿਤ ਕੀਤਾ:-

---

1. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 26
2. "ਸੋ ਵਿਸਵੇ ਇਸ ਦੀ (ਗੋਇੰਦਵਾਲ ਦੀ) ਉਸਾਰੀ 1546 ਈ: ਵਿਚ ਆਰੰਭ ਹੋਈ।" ਪੰਜਾਬ ਦਾ ਇਤਿਹਾਸ, ਕਿਰਪਾਲ ਸਿੰਘ ਨਾਰੰਗ, ਪੰਨਾ 87
3. ਤਵਾਰੀਖ਼ ਗੁਰੂ ਖ਼ਾਲਸਾ, ਪੰਨਾ 315
4. ਭਾਈ ਗੁਰਦਾਸ ਈਸ਼ਰ ਭੱਲੇ ਦਾ ਬੇਟਾ ' ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ ਚਰਣ ਪੰਜਵਾਂ /100.

ਸਤਿਗੁਰ ਹੋਆ ਸਤਿਗੁਰਹੁੰ ਅਚਰਜ ਅਮਰ ਅਮਰ ਵਰਤਾਯਾਂ।
ਸੋ ਟਿਕਾ ਸੋ ਬੈਹਣਾ ਸੋਈ ਸੱਚਾ ਹੁਕਮ ਚਲਾਯਾ।
ਖੋਲ੍ਹ ਖ਼ਜ਼ਾਨਾ ਸ਼ਬਦ ਦਾ ਸਾਧ ਸੰਗਤ ਸਚ ਮੇਲ ਮਿਲਾਯਾ।
ਗੁਰ ਚੇਲਾ ਪਰਵਾਣ ਕਰ ਚਾਰ ਵਰਨ ਲੈ ਪੈਰੀ ਪਾਯਾ।
ਗੁਰਮੁਖਿ ਇੱਕ ਧਿਆਈਐ ਦੁਰਮਤ ਦੂਜਾ ਭਾਉ ਮਿਟਾਯਾ।
ਕੁਲਾ ਧਰਮ ਗੁਰਸਿਖ ਸਭ ਮਾਇਆ ਵਿਚ ਉਦਾਸ ਰਹਾਯਾ।
ਪੂਰੇ ਪੂਰਾ ਥਾਟ ਬਣਾਯਾ।[1]

## (ਅ) ਮੁਢਲਾ ਜੀਵਨ ਤੇ ਵਿਦਿਆ ਪ੍ਰਾਪਤੀ

ਗੁਰੂ ਅੰਗਦ ਦੇਵ ਦੇ ਹੁਕਮ ਅਨੁਸਾਰ ਸ੍ਰੀ ਅਮਰਦਾਸ ਨੇ ਗੋਇੰਦਵਾਲ ਵਸਾਇਆ ਤੇ ਆਪਣੇ ਸਾਰੇ ਪਰਿਵਾਰ ਨੂੰ ਗੋਇੰਦਵਾਲ ਹੀ ਲੈ ਆਏ। ਗੁਰੂ ਅੰਗਦ ਦੇਵ, ਸ੍ਰੀ ਅਮਰਦਾਸ ਦੀ ਨਿਸ਼ਕਾਮ ਸੇਵਾ ਦੇ ਸਦਕੇ ਆਪ ਨੂੰ ਗੁਰਗੱਦੀ ਸੌਂਪ ਕੇ, 1609 ਬਿ: ਵਿਚ ਜੋਤੀ ਜੋਤਿ ਸਮਾ ਗਏ। ਭਾਈ ਗੁਰਦਾਸ ਦਾ ਮੁਢਲਾ ਜੀਵਨ ਗੋਇੰਦਵਾਲ ਵਿਚ ਹੀ ਬੀਤਿਆ। ਭਾਵੇ ਆਪ ਦੇ ਮੁਢਲੇ ਜੀਵਨ ਦੇ ਹਾਲਾਤ ਬਾਰੇ ਇਤਿਹਾਸ ਵਿਚੋਂ ਕੁਝ ਨਹੀਂ ਲਭਦਾ, ਪਰ ਇਕ ਗੱਲ ਤਾਂ ਸਪੱਸ਼ਟ ਹੈ ਕਿ ਆਪ ਦੇ ਮੁਢਲੇ ਜੀਵਨ ਦਾ ਇਹ ਸਮਾਂ ਗੁਰੂ ਅਮਰ ਦਾਸ ਦੀ ਪਾਵਨ-ਪਵਿਤਰ ਸੰਗਤ ਵਿਚ ਬੀਤਿਆ ਤੇ ਆਪ ਨੇ ਗੁਰੂ,ਜੀ ਤੋਂ ਧਾਰਮਕ ਪ੍ਰਭਾਵ ਗ੍ਰਹਿਣ ਕੀਤਾ।

ਆਪ ਦੀ ਰਚਨਾ ਵਾਰਾਂ ਤੇ ਕਬਿੱਤ ਸਵੱਯੇ ਪੜ੍ਹਨ ਤੋਂ ਇਹ ਗੱਲ ਭਲੀ ਭਾਂਤ ਸਿਧ ਹੋ ਜਾਂਦੀ ਹੈ ਕਿ ਆਪ ਨੂੰ ਸੰਸਕ੍ਰਿਤ, ਫ਼ਾਰਸੀ, ਬ੍ਰਜੀ ਤੇ ਪੰਜਾਬੀ ਉੱਤੇ ਅਧਿਕਾਰ ਪ੍ਰਾਪਤ ਸੀ। ਡਾ: ਜੱਗੀ ਅਨੁਸਾਰ ਭਾਈ ਸਾਹਿਬ ਸੱਤ ਜ਼ਬਾਨਾਂ ਦੇ ਮਾਹਿਰ ਸਨ।[2]

---

1. ਵਾਰਾਂ ਭਾਈ ਗੁਰਦਾਸ, ਵਾਰ 24 ਪਉੜੀ 12) ਇਸ ਵਾਰ ਦੀ ਪਉੜੀ 9, 10, 11 ਅਤੇ 13 ਵਿਚ ਵੀ ਗੁਰੂ ਅਮਰਦਾਸ ਦਾ ਜਸ ਗਾਇਆ ਗਿਆ ਹੈ।
2. ਭਾਈ ਗੁਰਦਾਸ ਜੀਵਨੀ ਤੇ,ਰਚਨਾ, ਪੰਨਾ 26

ਗੁਰਮਤ ਤੋਂ ਇਲਾਵਾ ਆਪ ਨੇ ਹਿੰਦੂ ਧਰਮ, ਦਰਸ਼ਨ, ਇਤਿਹਾਸ ਮਿਥਿਹਾਸ ਦਾ ਚੰਗਾ ਡੂੰਘਾ ਅਧਿਐਨ ਕੀਤਾ। ਇਸਲਾਮ ਤੇ ਹੋਰ ਧਰਮਾਂ ਬਾਰੇ ਵੀ ਆਪ ਦੀ ਜਾਣਕਾਰੀ ਦਾ ਘੇਰਾ ਕੋਈ ਘਟ ਵਿਸ਼ਾਲ ਨਹੀਂ। ਆਪ ਇਕ ਚੰਗੇ ਪੜ੍ਹੇ ਲਿਖੇ ਤੇ ਸੁਘੜ ਵਿਦਵਾਨ ਸਨ।

ਭਾਈ ਸਾਹਿਬ ਦੀ ਮੁਢਲੀ ਵਿਦਿਆ ਦਾ ਪ੍ਰਬੰਧ ਗੋਇੰਦਵਾਲ ਵਿਚ ਹੀ ਹੋਇਆ ਜਿਥੇ ਕਿ ਉਹ ਪਹਿਲਾਂ ਸ੍ਰੀ ਅਮਰਦਾਸ ਤੇ ਫੇਰ ਗੁਰੂ ਅਮਰਦਾਸ ਦੀ ਛਤਰ ਛਾਇਆ ਹੇਠ ਵਧੇ ਫੁਲੇ ਤੇ ਪਰਵਾਨ ਚੜ੍ਹੇ। ਗੋਇੰਦਵਾਲ ਇਕ ਨਵਾਂ ਵਸਿਆ ਨਗਰ ਸੀ ਤੇ ਨਾਲ ਹੀ ਗੁਰ-ਨਿਵਾਸ ਸਥਾਨ ਸੀ। ਇਸ ਕਰ ਕੇ ਉਥੇ ਆਲਿਮ ਲੋਕ ਆਉਂਦੇ ਜਾਂਦੇ ਰਹਿੰਦੇ ਸਨ, ਹਰ ਮਤ ਦੇ ਵਿਦਵਾਨ ਤੇ ਹਰ ਵਿਦਿਆ ਦੇ ਜਾਣਕਾਰ ਸੰਤ ਮਹਾਤਮਾ ਗੁਰਮਤ ਬਾਰੇ ਜਾਣਨ ਤੇ ਗੁਰ-ਦਰਸ਼ਨਾਂ ਲਈ ਆ ਜਾਇਆ ਕਰਦੇ ਸਨ। ਫਿਰ ਉਸ ਸਮੇ ਗੋਇੰਦਵਾਲ ਦਿੱਲੀ ਤੋਂ ਲਾਹੌਰ ਜਾਣ ਵਾਲੀ ਜਰਨੈਲੀ ਸੜਕ ਤੇ ਹੋਣ ਕਰ ਕੇ ਲੋਕਾਂ ਦੀ ਆਵਾਜਾਈ ਆਮ ਲੱਗੀ ਰਹਿੰਦੀ ਸੀ, ਗੁਣੀ ਗਿਆਨੀ ਤੇ ਵਿਚਾਰਕ ਲੋਕ ਵੀ ਆਉਂਦੇ ਜਾਂਦੇ ਬਸੇਰਾ ਕਰ ਲਿਆ ਕਰਦੇ ਸਨ। ਇਉਂ ਸਾਧੂਆਂ ਸੰਤਾਂ ਦੇ ਮੇਲ ਮਿਲਾਪ ਤੇ ਇਹਨਾਂ ਦੇ ਗੁਰੂ ਅਮਰਦਾਸ ਨਾਲ ਵਿਚਾਰ ਵਟਾਂਦਰੇ ਤੋਂ ਭਾਈ ਸਾਹਿਬ ਦੇ ਗਿਆਨ ਭੰਡਾਰ ਵਿਚ ਢੇਰ ਵਾਧਾ ਹੋਇਆ। ਭਾਈ ਸਾਹਿਬ ਨੇ ਵੇਦਾਂ, ਸ਼ਾਸਤ੍ਰਾਂ, ਉਪਨਿਸ਼ਦਾਂ, ਪੁਰਾਣਾਂ ਆਦਿ ਦੀ ਚੰਗੀ ਜਾਣਕਾਰੀ ਪ੍ਰਾਪਤ ਕੀਤੀ।

ਉਸ ਸਮੇਂ ਸ੍ਰੀ ਗੁਰੂ ਅਮਰ ਦਾਸ ਨੇ ਗੋਇੰਦਵਾਲ ਨੂੰ ਇਕ ਚੰਗੇ ਵਿਦਿਅਕ ਕੇਂਦਰ ਦਾ ਰੂਪ ਦਿੱਤਾ। ਦੇਸ਼ ਦੇ ਵੱਖ ਵੱਖ ਭਾਗਾਂ ਵਿਚੋਂ ਚੰਗੇ ਚੰਗੇ ਵਿਦਵਾਨ ਆਉਣ ਲੱਗੇ ਜਿਨ੍ਹਾਂ ਦੀ ਸੰਗਤ ਤੋਂ ਭਾਈ ਗੁਰਦਾਸ ਨੇ ਲਾਭ ਉਠਾਇਆ।

ਭਾਈ ਗੁਰਦਾਸ ਦੀ ਵਿਦਿਆ ਪ੍ਰਾਪਤੀ ਬਾਰੇ ਪ੍ਰੋ: ਸਰਦੂਲ ਸਿੰਘ ਲਿਖਦੇ ਹਨ:-

" ਭਾਈ ਗੁਰਦਾਸ ਜੀ ਗੋਇੰਦਵਾਲ ਵੀ ਵਿਦਿਆ ਪ੍ਰਾਪਤ ਕਰਦੇ ਸਨ ਤੇ ਕਾਂਸ਼ੀ ਵੀ ਚਲੇ ਜਾਂਦੇ ਸਨ। ਚੋਟੀ ਦੇ ਵਿਦਵਾਨ ਕੇਸ਼ੋ ਗੋਪਾਲ ਪੰਡਤ ਨੇ (ਜਿਸ ਦੇ ਖ਼ਿਆਲ ਗੁਰਸਿਖੀ ਵਾਲੇ ਹੋ ਚੁਕੇ ਸਨ) ਆਪ ਨੂੰ ਸੰਸਕ੍ਰਿਤ

ਪੜ੍ਹਾਉਣ ਲਈ ਕਾਫ਼ੀ ਸਮਾਂ ਦਿੱਤਾ। ਆਪ ਦੀ ਬੁਧ ਉਜੱਲ ਸੀ ਇਸ ਲਈ ਸੰਸਕ੍ਰਿਤ ਵਿਦਿਆ ਬਹੁਤ ਹੀ ਜਲਦੀ ਗ੍ਰਹਿਣ ਕੀਤੀ। ਜੋ ਇਕ ਵਾਰੀ ਪੜ੍ਹਨਾ ਜਾਂ ਸੁਣਨਾ ਉਸ ਨੂੰ ਕੇਵਲ ਯਾਦ ਹੀ ਨਾ ਰਖਣਾ ਸਗੋਂ ਉਸ ਦੇ ਗੂੜ੍ਹ ਭਾਵਾਂ ਨੂੰ ਸਪੱਸ਼ਟ ਕਰ ਕੇ ਪਰਗਟਾ ਦੇਣਾ ਆਪ ਦਾ ਮਾਮੂਲੀ ਕਰਤਵ ਸੀ।"[1]

ਭਾਈ ਸਾਹਿਬ ਦੀ ਵਿਦਿਆ ਪ੍ਰਾਪਤੀ ਸੰਬੰਧੀ ਸ: ਰਣਧੀਰ ਸਿੰਘ ਲਿਖਦੇ ਹਨ:-

"ਸੁਰਤ ਸੰਭਾਲਣ ਪੁਰ ਆਪ ਨੂੰ, ਗੁਰੂ-ਵੰਸ਼ ਦੇ ਹੋਰਨਾਂ ਹਾਣੀ ਬਾਲਕਾਂ ਨਾਲ ਹੀ ਚਟਸਾਲੇ ਪਾਇਆ ਗਿਆ ਅਤੇ ਟਾਕਰੇ, ਦੇਵਨਾਗਰੀ, ਗੁਰਮੁਖੀ ਆਦਿ ਅੱਖਰਾਂ ਦੀ ਜਾਣ ਪਛਾਣ ਕਰਾਈ ਗਈ। ਫਿਰ ਸੰਸਕ੍ਰਿਤ ਪ੍ਰਾਕਿਰਤ ਭੀ ਪੜ੍ਹਾਈ ਗਈ। ਉਸ ਵਕਤ ਗੋਇੰਦਵਾਲ ਦੇ ਨੇੜੇ ਹੀ ਬਿਆਸ ਨਦੀਓਂ ਪਾਰ 'ਸੁਲਤਾਨਪੁਰ ਲੋਧੀ' ਵਿਚ ਇਸਲਾਮੀ ਵਿਦਿਆਪੀਠ ਭੀ ਕਾਇਮ ਸੀ। ਜਿਸ ਵਿਚ, ਬਾਦਸ਼ਾਹ ਜ਼ਾਦੇ, ਖ਼ਾਨਜ਼ਾਦੇ ਤੇ ਹੋਰ ਸਾਹਿਬਜ਼ਾਦੇ ਵੀ ਉੱਚ ਵਿਦਿਆ ਪ੍ਰਾਪਤ ਕਰ ਰਹੇ ਸਨ। ਸ਼ਾਹ ਜਹਾਨ ਬਾਦਸ਼ਾਹ ਦੇ ਪੁਤ੍ਰ-ਪੋਤ੍ਰੇ ਇਸੇ ਯੂਨੀਵਰਸਿਟੀ ਵਿਚ ਸੁਸਿਖਤ ਹੋਏ ਹਨ। ਹੋ ਸਕਦਾ ਹੈ ਸੰਮਤ 1623 ਬਿ (1566 ਈ.) ਤਕ ਭਾਈ ਸਾਹਿਬ ਨੇ ਭੀ ਅਰਬੀ ਫ਼ਾਰਸੀ ਇਸੇ ਵਿਦਿਆ-ਪੀਠ ਵਿਚ ਸਿਖੀ ਤੇ ਇਸਲਾਮ ਸੰਬੰਧੀ ਮੁਢਲੀ ਵਾਕਫ਼ੀਅਤ ਹਾਸਲ ਕੀਤੀ ਹੋਵੇ।"[2]

ਇਕ ਵਿਚਾਰ ਇਹ ਵੀ ਹੈ ਕਿ ਅਕਬਰ ਬਾਦਸ਼ਾਹ ਸਿਖ-ਧਰਮ ਸੰਬੰਧੀ ਵਧੇਰੀ ਜਾਣਕਾਰੀ ਪ੍ਰਾਪਤ ਕਰਨ ਲਈ ਸ੍ਰੀ ਈਸ਼ਰ ਦਾਸ ਭੱਲੇ ਨੂੰ ਗੁਰੂ ਅਮਰ ਦਾਸ ਦੀ ਇਜਾਜ਼ਤ ਨਾਲ, ਆਪਣੇ ਕੋਲ ਲੈ ਗਿਆ। ਇਉਂ ਭਾਈ ਗੁਰਦਾਸ ਨੂੰ ਬਚਪਨ ਤੋਂ ਸ਼ਾਹੀ ਦਰਬਾਰ ਦੇ ਨੇੜੇ ਰਹਿਣ ਦਾ ਮੌਕਾ ਮਿਲ ਗਿਆ ਤੇ 'ਮੁਗਲਈ ਮਿਰਜਾਦਾ ਤੇ ਰਾਜ-ਪ੍ਰਬੰਧ ਦਾ ਵਿਸ਼ਾਲ ਗਿਆਨ, ਆਪ ਨੇ ਇਸੇ ਲੋੜ ਵਿਚ 'ਲਾਹੌਰ' ਤੇ 'ਆਗਰੇ' ਰਹਿ ਕੇ ਪ੍ਰਾਪਤ ਕੀਤਾ।"[3]

---

1. ਭਾਈ ਗੁਰਦਾਸ, ਪੰਨਾ 7
2. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 2
3. ਉਹੀ, ਪੰਨਾ 3

ਇਸ ਉਪਰੋਕਤ ਵਿਚਾਰ ਤੋਂ ਇਹ ਗੱਲ ਭਲੀ ਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ ਜਿੱਥੇ ਭਾਈ ਸਾਹਿਬ ਨੂੰ ਬਚਪਨ ਵਿਚ ਹੀ ਪੜ੍ਹਨ ਲਿਖਣ ਦਾ ਸ਼ੌਕ ਸੀ ਉਥੇ ਵਿਦਿਆ ਪ੍ਰਾਪਤੀ ਲਈ ਸਭ ਸਹੂਲਤਾਂ ਵੀ ਮਿਲਦੀਆਂ ਰਹੀਆਂ। ਇਉਂ 'ਸੋਨੇ ਤੇ ਸੁਹਾਗੇ' ਵਾਂਗ ਭਾਈ ਸਾਹਿਬ ਜੋ ਬਾਲ ਅਵੱਸਥਾ ਵਿਚ ਹੀ 'ਹੋਣਹਾਰ ਬਿਰਵਾਨ ਕੇ ਹੋਤ ਚੀਕਣੇ ਪਾਤ' ਸਨ, ਭਾਂਤ ਭਾਂਤ ਦੀ ਵਿਦਿਆ ਤੇ ਗਿਆਨ ਪ੍ਰਾਪਤ ਕਰ ਕੇ ਛੇਤੀ ਹੀ ਮਹਾਨ ਵਿਦਵਾਨ ਬਣ ਗਏ।

ਸੰਸਾਰਕ ਵਿਦਿਆ ਪ੍ਰਾਪਤੀ ਦੇ ਨਾਲ ਨਾਲ ਸਤਿਗੁਰਾਂ ਦੇ ਹਜ਼ੂਰ ਬਹੁਤ ਸਮਾਂ ਰਹਿਣ ਕਰ ਕੇ ਆਪ ਆਤਮਕ ਵਿਦਿਆ ਵਿਚ ਵੀ ਨਿਪੁੰਨ ਹੋ ਗਏ। ਗੁਰੂ ਅਮਰ ਦਾਸ ਦੀ ਮਹਾਨ ਪ੍ਰਭਾਵਸ਼ਾਲੀ ਸ਼ਖ਼ਸੀਅਤ ਤੇ ਸਿੱਧੀ ਅਗਵਾਈ ਦੇ ਫਲ-ਸਰੂਪ ਭਾਈ ਸਾਹਿਬ ਗੁਰਮਤ ਦੇ ਵਿਦਵਾਨ ਅਤੇ ਵਿਸ਼ਲੇਸ਼ਕ ਦੇ ਰੂਪ ਵਿਚ ਨਿਖਰੇ। ਮਨੁੱਖਾ ਜੀਵਨ ਨੂੰ, ਆਪਣੀ ਤੀਖਣ ਬੁੱਧੀ ਦੇ ਬਲ ਨਾਲ, ਏਨਾ ਨੇੜਿਉਂ ਘੋਖਿਆ ਕਿ ਉਹਨਾਂ ਨੂੰ ਜੀਵਨ ਦਾ ਬਹੁ-ਪੱਖੀ ਗਿਆਨ ਪ੍ਰਾਪਤ ਹੋ ਗਿਆ। ਇਸ ਉੱਚ ਵਿਦਵਤਾ ਦਾ ਅੰਦਾਜ਼ਾ ਆਪ ਦੀ ਰਚਨਾ 'ਵਾਰਾਂ' ਤੋਂ ਭਲੀ ਭਾਂਤ ਲਾਇਆ ਜਾ ਸਕਦਾ ਹੈ। ਬਚਪਨ ਤੋਂ ਹੀ ਗੁਰ-ਚਰਨ-ਛੋਹ ਦਾ ਸਦਕਾ ਆਪ ਸਿਖ ਧਰਮ ਦੇ ਲਾਸਾਨੀ ਪਰਚਾਰਕ ਦੇ ਰੂਪ ਵਿਚ ਹੁਣ ਤਕ ਸਤਿਕਾਰੇ ਜਾ ਰਹੇ ਹਨ ਤੇ ਇਹ ਸਤਿਕਾਰ ਸਿਖ ਸੰਗਤਾਂ ਵਲੋਂ ਸਦਾ ਹੀ ਆਪ ਨੂੰ ਮਿਲਦਾ ਰਹੇਗਾ।

## (ੲ) ਵਿਸ਼ੇਸ਼ ਜੀਵਨ-ਘਟਨਾਵਾਂ

ਤੀਜੇ ਪਾਤਸ਼ਾਹ, ਗੁਰੂ ਅਮਰਦਾਸ ਤੋਂ ਲੈ ਕੇ ਛੇਵੇਂ ਸਤਿਗੁਰੂ, ਗੁਰੂ ਹਰਿਗੋਬਿੰਦ ਸਾਹਿਬ ਤਕ ਭਾਈ ਗੁਰਦਾਸ ਨੂੰ ਜੋ ਵੀ ਸੇਵਾ ਸੌਂਪੀ ਗਈ, ਭਾਈ ਸਾਹਿਬ ਨੇ ਬੜੀ ਸੁਘੜਤਾ ਨਾਲ ਨਿਭਾਈ। ਇਉਂ ਆਪ ਨੇ ਹਰੇਕ ਕੰਮ ਨੂੰ ਸਫ਼ਲਤਾ ਸਹਿਤ ਪੂਰਾ ਕਰਨ ਦੀ ਯੋਗਤਾ ਦਾ ਸਬੂਤ ਦਿੱਤਾ। ਭਾਈ ਸਾਹਿਬ ਇਹਨਾਂ ਸਾਰੇ ਗੁਰੂ ਸਾਹਿਬਾਨ ਦੇ ਨਿਕਟ-ਸੰਬੰਧੀ ਸਨ ਤੇ ਸਭ ਕੁਝ ਗੁਰੂ-ਘਰ ਤੋਂ ਸਦਕੇ ਕੀਤਾ ਹੋਇਆ ਸੀ, ਘਰ-ਬਾਰ,

ਪਰਿਵਾਰ ਸਭ ਕੁਝ ਗੁਰੂ ਹੀ ਸੀ। ਸਿਵਾਏ ਗੁਰੂ ਅਮਰਦਾਸ ਦੇ ਬਾਕੀ ਗੁਰੂ ਸਾਹਿਬਾਨ ਉਮਰ ਵਿਚ ਭਾਈ ਸਾਹਿਬ ਤੋਂ ਛੋਟੇ ਸਨ ਇਸ ਲਈ ਸਤਿਗੁਰਾਂ ਦੇ ਘਰੇਲੂ ਕੰਮਾਂ ਕਾਜਾਂ ਦਾ ਪ੍ਰਬੰਧ ਕੁਦਰਤੀ ਤੌਰ ਤੇ ਆਪ ਦੇ ਜ਼ਿੰਮੇ ਰਿਹਾ। ਆਪ ਹਰ ਕਾਰਜ ਵਿਚ ਸ਼ਾਮਲ ਹੁੰਦੇ ਸਨ। ਬਾਬਾ ਸੂਰਜ ਮਲ ਦੇ ਵਿਆਹ ਸਮੇ ਭਾਈ ਸਾਹਿਬ ਨਾਲ ਗਏ ਤੇ ਬਾਬਾ ਗੁਰਦਿੱਤਾ ਦੇ ਵਿਆਹ ਸਮੇ ਆਪ ਨੇ ਹੀ ਅਰਦਾਸ ਕੀਤੀ। ਮਾਤਾ ਗੰਗਾ ਜੀ ਦੇ ਚਲਾਣੇ ਸਮੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਰਖਿਆ, ਭੋਗ ਪਾਇਆ ਤੇ ਫਿਰ ਅਰਦਾਸ ਵੀ ਕੀਤੀ।[1]

ਜਦੋ ਜਦੋਂ ਵੀ ਕਿਸੇ ਕਾਰਜ ਲਈ ਸਤਿਗੁਰੂ ਜੀ ਨੂੰ ਬਾਹਰ ਜਾਣ ਦੀ ਲੋੜ ਪਈ ਤਾਂ ਪਿਛੋਂ ਮੁਖ ਪ੍ਰਬੰਧਕ ਭਾਈ ਸਾਹਿਬ ਹੀ ਥਾਪੇ ਜਾਂਦੇ ਰਹੇ। ਜਦੋਂ ਬਾਬਾ ਬੁੱਢਾ ਜੀ ਦਾ ਦੇਹਾਂਤ ਹੋਇਆ ਤਾਂ ਉਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਭੀ ਭਾਈ ਸਾਹਿਬ ਨੇ ਕੀਤਾ ਤੇ ਅਰਦਾਸਾ ਵੀ ਸੋਧਿਆ।

ਬਾਬਾ ਬੁੱਢਾ ਜੀ ਦੇ ਗੁਰਪੁਰੀ ਸਿਧਾਰਨ ਪਿਛੋ ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ, ਭਾਈ ਸਾਹਿਬ ਨੂੰ ਹਰਿਮੰਦਰ ਸਾਹਿਬ ਦੇ ਗ੍ਰੰਥੀ ਦੀ ਪਦਵੀ ਸੌਂਪੀ ਗਈ। ਇਸ ਸਮੇ ਭਾਈ ਸਾਹਿਬ ਨੇ ਆਪਣੀਆਂਕਈ ਵਾਰਾਂ ਦੀ ਰਚਨਾ ਕੀਤੀ। ਗੁਰੂ ਹਰਿਗੋਬਿੰਦ ਸਾਹਿਬ ਦਾ ਜ਼ਿਕਰ ਜਿਨ੍ਹਾਂ ਵਾਰਾਂ ਵਿਚ ਹੈ ਉਹ ਗੁਰੂ ਜੀ ਦੇ ਜੰਗਾਂ ਯੁੱਧਾਂ ਦੇ ਸਮੇ ਜਾਂ ਬਾਦ ਵਿੱਚ ਲਿਖੀਆਂ ਗਈਆਂ। ਕੁਝ ਕੁ ਰਚਨਾਂ ਗੁਰੂ ਅਰਜਨ ਦੇਵ ਦੇ ਸਮੇ ਤਕ ਵੀ ਕੀਤੀ ਜਾ ਚੁਕੀ ਸੀ ਜਿਸ ਵਿਚ ਗੁਰਮਤ ਦੇ ਮਾਰਗ ਨੂੰ ਸੌਖੇ ਢੰਗ ਤੇ ਸੌਖੀ ਬੋਲੀ ਵਿਚ ਸਮਝਾਉਣ ਦਾ ਜਤਨ ਕੀਤਾ ਗਿਆ ਸੀ ਤੇ ਇਸੇ ਕਾਰਨ ਗੁਰੂ ਅਰਜਨ ਦੇਵ ਨੇ ਕਿਹਾ ਜਾਪਦਾ ਹੈ ਕਿ ਆਪ ਦੀ ਰਚਨਾ 'ਗੁਰਬਾਣੀ ਦੀ ਕੁੰਜੀ' ਹੋਵੇਗੀ। ਗੁਰੂ ਪੰਚਮ ਪਾਤਸ਼ਾਹ ਨੇ ਭਾਈ ਸਾਹਿਬ ਦੀ ਉਸ ਸਮੇਂ ਤਕ ਰਚੀ ਬਾਣੀ ਦੇ ਵਿਚਾਰ ਤੇ ਕਲਾ ਪੱਖ ਤੋ ਅਨੁਮਾਨ ਲਾ ਕੇ ਇਹ ਭਵਿਖਤ ਵਾਕ ਕਹੇ ਜਾਪਦੇ ਹਨ।

ਭਾਈ ਸਾਹਿਬ ਨੇ ਆਪਣਾ ਸਾਰਾ ਜੀਵਨ ਗੁਰੂ-ਅਰਪਨ ਕੀਤਾ ਹੋਇਆ ਸੀ ਤੇ ਗੁਰੂ ਸਾਹਿਬਾਨ ਦੀ ਆਗਿਆ ਵਿਚ ਰਹਿੰਦੇ ਹੋਏ ਸਭ ਕਾਰਜ ਕਰਦੇ ਰਹੇ। ਆਪ ਦਾ ਮੁਖ

---

1. ਗੁਰ ਪ੍ਰਤਾਪ ਸੂਰਜ, ਰਾਸ 5 ਅੰਸੂ 63, ਅੰਕ 45.

ਨਿਸ਼ਾਨਾ ਗੁਰਸਿਖੀ ਦਾ ਪਰਚਾਰ ਰਿਹਾ ਤੇ ਇਸ ਵਿਚ ਉਹ ਇੰਨੇ ਮਗਨ ਰਹੇ ਕਿ ਹੋਰ ਕਿਸੇ ਗੱਲ ਵੱਲ ਧਿਆਨ ਹੀ ਨਹੀਂ ਗਿਆ ਜਾਪਦਾ। ਇਥੋਂ ਤਕ ਕਿ ਆਪ ਨੇ, ਲਗਦਾ ਹੈ, ਵਿਆਹ ਵੀ ਨਹੀਂ ਕਰਵਾਇਆ। ਭਾਈ ਸਾਹਿਬ ਦੇ ਜੀਵਨ ਸੰਬੰਧੀ ਜੋ ਕੁਝ ਵੀ ਲਿਖਿਆ ਹੋਇਆ ਮਿਲਦਾ ਹੈ, ਉਸ ਵਿਚ ਭਾਈ ਸਾਹਿਬ ਦੇ ਵਿਆਹ ਕਰਨ ਦਾ ਜ਼ਿਕਰ ਤਕ ਨਹੀਂ ਮਿਲਦਾ। ਜੇ ਇਹ ਗੱਲ ਹੋਈ ਹੁੰਦੀ ਤਾਂ ਕਿਤੇ ਨਾ ਕਿਤੇ ਤਾਂ ਭਿਣਕ ਪੈ ਹੀ ਜਾਂਦੀ।

<u>ਗੁਰਬਾਣੀ ਦੀ ਕੁੰਜੀ</u>:- ਇੱਥੇ ਇਕ ਹੋਰ ਗੱਲ ਵੱਲ ਧਿਆਨ ਦੇਣਾ ਵੀ ਜ਼ਰੂਰੀ ਹੈ। ਉਹ ਇਹ ਕਿ ਭਾਈ ਸਾਹਿਬ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਕਿਉਂ ਨਹੀਂ ਚੜ੍ਹਾਈ ਗਈ। ਇਸ ਸੰਬੰਧ ਵਿਚ ਹੋਰ ਸਾਰੀਆਂ ਵਿਚਾਰਾਂ ਨੂੰ ਛੱਡ ਕੇ ਇਕੋ ਹੀ ਵਿਚਾਰ ਤੇ ਮਨ ਟਿਕਦਾ ਹੈ ਕਿ (ਪਰਚਾਰ ਸਾਹਿਤ ਹੋਣ ਕਰ ਕੇ) ਭਾਈ ਗੁਰਦਾਸ ਨੇ ਆਪ ਹੀ ਆਪਣੀ ਰਚਨਾ ਨੂੰ ਗੁਰਬਾਣੀ ਦੇ ਤੁਲ ਰਖਣਾ ਠੀਕ ਨਹੀਂ ਸਮਝਿਆ।[1] ਪਰ ਗੁਰੂ ਜੀ ਨੇ ਆਪ ਦੀ ਰਚਨਾ ਦਾ ਸਤਿਕਾਰ ਕਰਦਿਆਂ, ਜਿਵੇਂ ਕਿ ਉਪਰ ਕਿਹਾ ਗਿਆ ਹੈ, 'ਗੁਰਬਾਣੀ ਦੀ ਕੁੰਜੀ' ਹੋਣ ਦੀ ਭਵਿਖ ਬਾਣੀ ਕੀਤੀ।

<u>ਸਿਖ ਸਿਦਕ ਨਾ ਹਾਰੇ</u> :- ਇਕ ਹੋਰ ਘਟਨਾ ਜਿਸ ਬਾਰੇ ਲਗ ਭਗ ਸਾਰੀਆਂ ਪੁਸਤਕਾਂ ਵਿਚ ਜ਼ਿਕਰ ਮਿਲਦਾ ਹੈ ਉਹ ਹੈ ਭਾਈ ਸਾਹਿਬ ਦੇ ਸਿਦਕ ਤੋਂ ਥਿੜਕ ਜਾਣ ਦੀ ਘਟਨਾ। ਇਸ ਘਟਨਾ ਦਾ ਆਧਾਰ "ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨ ਹਾਰੇ"[2] ਅਤੇ "ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿਖ ਵਿਚਾਰਾ"[3] ਤੁਕਾਂ ਤੇ ਮਿਥਿਆ ਗਿਆ ਹੈ। ਇਸ ਘਟਨਾ ਅਨੁਸਾਰ ਭਾਈ ਗੁਰਦਾਸ ਘੋੜੇ ਖ਼ਰੀਦਣ ਲਈ ਕਾਬਲ ਗਏ, ਸਿਦਕ ਡੋਲ ਗਿਆ ਤੇ ਰੁਪਏ ਠੀਕਰੀਆਂ ਦੇ ਰੂਪ ਵਿਚ ਨਜ਼ਰ ਆਏ।

ਜਿਵੇਂ ਹੋਰ ਕਈ ਗੱਲਾਂ ਬਾਰੇ ਵਿਦਵਾਨਾਂ ਵਿਚ ਇਤਫ਼ਾਕ-ਰਾਏ ਨਹੀਂ, ਇਸ ਘਟਨਾ ਬਾਰੇ ਵੀ ਉਹੀ ਹਾਲ ਹੈ। ਭਾਈ ਰਣਧੀਰ ਸਿੰਘ ਇਹ ਘਟਨਾ ਸੰਮਤ 1667 ਬਿ:

---

1. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 44
2. ਵਾਰ 35, ਪਉੜੀ 20, ਤੁਕ 6.
3. ਵਾਰ 35, ਪਉੜੀ 22, ਤੁਕ 6.

ਵਿਚ ਹੋਈ ਲਿਖਦੇ ਹਨ ਤੇ ਘਟਨਾ-ਸਥਲ ਅੰਮ੍ਰਿਤਸਰ ਦਸਦੇ ਹਨ। ਨਾਲ ਹੀ ਇਹ, ਕਿ ਜਦੋਂ ਗੁਰੂ ਜੀ ਖ਼ਜ਼ਾਨਚੀ ਕੋਲੋਂ ਰੁਪਏ ਗਿਣਵਾ ਕੇ ਭਾਈ ਸਾਹਿਬ ਨੂੰ ਦੇ ਰਹੇ ਸਨ ਓਦੋਂ ਹੀ ਉਹ ਠੀਕਰੀਆਂ ਨਜ਼ਰ ਆਏ।[1] ਗਿਆਨੀ ਤਰਲੋਕ ਸਿੰਘ ਅਨੁਸਾਰ ਇਹ ਘਟਨਾ ਕਾਬਲ ਵਿਚ ਵਾਪਰੀ ਤੇ "ਸੰਦੂਕ ਵਿਚ ਕੋਲੇ ਨਜ਼ਰ ਆਏ।"[2] ਇਸੇ ਤਰ੍ਹਾਂ "ਸੂਰਜ ਪ੍ਰਕਾਸ਼ ਤੇ ਤਵਾਰੀਖ ਗੁਰੂ ਖ਼ਾਲਸਾ ਵਿਚ ਭਾਈ ਗੁਰਦਾਸ ਦਾ ਕਾਬਲ ਘੋੜੇ ਖ਼ਰੀਦਣ ਜਾਣਾ ਦਸਿਆ ਹੈ, ਪਰ ਮਹਿਮਾ ਪ੍ਰਕਾਸ਼ ਵਾਰਤਕ ਤੇ ਮਹਿਮਾ ਪ੍ਰਕਾਸ਼ ਵੱਡਾ, ਦੋਹਾਂ ਵਿਚ ਘੋੜੇ ਖ਼ਰੀਦਣ ਦਾ ਪ੍ਰਸੰਗ ਅੰਮ੍ਰਿਤਸਰ (ਰਾਮਦਾਸਪੁਰੇ) ਵਰਤਿਆ ਹੀ ਦਸਿਆ ਹੈ।"[3] ਜੇ ਕਿਸੇ ਨੇ ਇਸ ਘਟਨਾ ਦਾ ਸੰਮਤ 1667 ਬਿ: ਦਸਿਆ ਹੈ ਤਾਂ ਕਿਸੇ ਹੋਰ ਨੇ ਸੰਮਤ 1686 ਬਿ[4] ਲਿਖਿਆ ਹੈ। ਆਮ ਵਿਚਾਰ ਅਨੁਸਾਰ ਭਾਈ ਸਾਹਿਬ ਕਾਬਲ ਤੋਂ ਜਾਂ ਅੰਮ੍ਰਿਤਸਰ ਤੋਂ ਕਾਂਸ਼ੀ ਗਏ।

"ਗੁਰ ਬਿਲਾਸ ਵਿਚ ਲਿਖਿਆ ਹੈ ਕਿ ਭਾਈ ਜੀ ਵਲੋਂ ਮਾਫ਼ੀ ਦੀ ਚਿੱਠੀ ਲਿਖਣ ਤੇ ਗੁਰੂ ਜੀ ਨੇ ਉਨ੍ਹਾਂ ਨੂੰ ਸਦਵਾਇਆ। ਫਿਰ ਆਪ ਹੀ ਲਿਖਦੇ ਹਨ ਕਿ ਗੁਰੂ ਜੀ ਨੇ ਕਾਂਸ਼ੀ ਦੇ ਰਾਜਾ ਨੂੰ ਲਿਖਿਆ ਕਿ ਸਾਡਾ ਚੋਰ ਤੁਹਾਡੇ ਪਾਸ ਹੈ, ਬੰਨ੍ਹ ਕੇ ਘੱਲੋ।[5]

ਭਾਈ ਵੀਰ ਸਿੰਘ ਲਿਖਦੇ ਹਨ:-

"ਸੂਰਜ ਪ੍ਰਕਾਸ਼ ਆਦਿ ਸਾਰਿਆਂ ਨੇ ਭਾਈ ਗੁਰਦਾਸ ਜੀ ਦਾ ਘੋੜੇ ਖ਼ਰੀਦਣਾ, ਨਸ ਜਾਣਾ ਤੇ ਵਾਪਸ ਸੱਦੇ ਜਾਣਾ-ਦੋਵੇਂ ਪ੍ਰਸੰਗ ਛੇਵੇਂ ਸਤਿਗੁਰਾਂ ਦੇ ਵੇਲੇ ਲਿਖੇ ਹਨ। ਪਰ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਘੋੜਿਆਂ ਵਾਲਾ ਤੇ ਨਸ ਜਾਣ ਵਾਲਾ ਪ੍ਰਸੰਗ ਪੰਜਵੇਂ ਸਤਿਗੁਰਾਂ ਦੇ ਵੇਲੇ ਹੋਇਆ ਤੇ ਵਾਪਸ ਛੇਵੇਂ

---

1. ਪੰਜਾਬੀ ਦੁਨੀਆ- ਭਾਈ ਗੁਰਦਾਸ ਅੰਕ, 1968, ਪੰਨਾ 12.
2. ਜੀਵਨ ਭਾਈ ਗੁਰਦਾਸ, ਪੰਨਾ 125.
3. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 64, ਫੁਟਨੋਟ
4. ਗੁਰਦਾਸ ਦਰਸ਼ਨ, ਲਾਲ ਸਿੰਘ, ਪੰਨਾ 28
5. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 73, ਫੁਟ ਨੋਟ

ਸਤਿਗੁਰਾਂ ਨੇ ਸਦਿਆ। ਇਹ ਗੱਲ ਵੀ ਠੀਕ ਸਹੀ ਨਹੀਂ ਹੁੰਦੀ। ਇਤਿਹਾਸਕਾਰਾਂ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੇ ਛੇਵੇਂ ਗੁਰੂ ਜੀ ਦੀ ਗੱਦੀ ਨਸ਼ੀਨੀ ਸਮੇਂ ਭਾਈ ਗੁਰਦਾਸ ਜੀ ਅੰਮ੍ਰਿਤਸਰ ਦੱਸੇ ਹਨ ਅਤੇ ਇਹ ਸੰਭਵ ਵੀ ਨਹੀਂ ਕਿ ਗੁਰੂ ਅਰਜਨ ਦੇਵ ਜੀ ਦਾ ਹਿਰਦੇ ਵੇਧਕ ਸਾਕਾ ਵਰਤ ਜਾਏ ਤੇ ਪਰਮ ਪ੍ਰੇਮੀ ਭਾਈ ਗੁਰਦਾਸ ਜੀ ਲੁਕੇ ਬੈਠੇ ਰਹਿਣ ਤੇ ਅੰਮ੍ਰਿਤਸਰ ਆਪੇ ਨਾ ਆ ਜਾਣ।"[1]

ਦੂਦ ਭਰੀ ਇਸ ਸਾਰੀ ਚਰਚਾ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਸਾਖੀ ਮਨਘੜਤ ਹੈ। ਇਹ ਸਾਖੀ ਲਿਖਣ ਵਾਲਿਆਂ ਦੀ ਲਿਖਤ ਵਿਚ ਇਕ ਹੋਰ ਵਖੇਵਾਂ ਵੀ ਹੈ, ਕਿਸੇ ਨੇ ਪੰਜਾਹ ਹਜ਼ਾਰ 'ਮੋਹਰਾਂ' ਤੇ ਕਿਸੇ ਨੇ 'ਰੁਪਏ' ਲਿਜਾਣੇ ਲਿਖੇ ਹਨ; ਕਿਸੇ ਨੇ ਸਾਥੀ ਦੁਨੀ ਚੰਦ ਪਸ਼ੌਰੀ ਤੇ ਭਾਈ ਹਰਾ ਕਾਬਲੀ ਲਿਖਿਆ ਹੈ ਤੇ ਕਿਸੇ ਨੇ ਭਾਈ ਭਾਨਾ (ਬਾਬਾ ਬੁੱਢਾ ਜੀ ਦਾ ਪੁੱਤਰ) ਤੇ ਭਾਈ ਗੁਰਦਿੱਤਾ ਆਦਿ।[2]

ਇੰਜ ਜਾਪਦਾ ਹੈ ਕਿ ਮਸੰਦ ਪਾਰਟੀ ਵਲੋਂ ਭਾਈ ਸਾਹਿਬ ਤੇ ਦੂਸ਼ਨ ਲਾਉਣ ਦਾ ਜਤਨ ਕੀਤਾ ਗਿਆ ਸੀ। ਗੁਰੂ ਜੀ ਕਿਸੇ ਸਿਖ ਨੂੰ ਭਰੋਸੇ ਤੋਂ ਡੁਲਾਉਂਦੇ ਨਹੀਂ, ਸਗੋਂ ਔਖ ਵੇਲੇ ਡੋਲਣ ਤੋਂ ਬਚਾਉਂਦੇ ਹਨ, ਲੋੜ ਪਵੇ ਤਾਂ ਪਹਿਰਾ ਵੀ ਦੇਂਦੇ ਹਨ।

ਅਸਲ ਗੱਲ ਇਉਂ ਜਾਪਦੀ ਹੈ ਕਿ ਗੁਰੂ ਹਰਿ ਗੋਬਿੰਦ ਦਾ ਰਾਜਸੀ ਠਾਠ ਬਾਠ ਵੇਖ ਕੇ ਕੁਛ ਵਿਚਾਰਾਂ ਫੁਰ ਪਈਆਂ ਜਿਨ੍ਹਾਂ ਵਿਚੋਂ ਨਿੰਦਾ ਦੀ ਝਲਕ ਪੈਂਦੀ ਸੀ। ਭਾਈ ਸਾਹਿਬ ਨੇ ਇਸ ਲੋਕ-ਚਰਚਾ ਦਾ ਜ਼ਿਕਰ ਇਕ ਪਉੜੀ ਵਿਚ ਕੀਤਾ ਹੈ:-

ਧਰਮ ਸਾਲ ਕਰ ਬਹੀਦਾ, ਇਕਤ ਥਾਂ ਨ ਟਿਕੈ ਟਿਕਾਇਆ।
ਪਾਤਸ਼ਾਹ ਘਰਿ ਆਵਦੇ ਗੜ੍ਹ ਚੜ੍ਹਿਆ ਪਾਤਿਸ਼ਾਹ ਚੜ੍ਹਾਯਾ।

---

1. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 73-74 ਫੁਟਨੋਟ
2. ਗੁਰਦਾਸ ਦਰਸ਼ਨ, ਪੰਨਾ 30.

ਉਮੱਤ ਮਹਿਲ ਨ ਪਾਂਵਦੀ ਨਠੇ ਫਿਰੇ ਨ ਡਰੇ ਡਰਾਯਾ।
ਮੰਜੀ ਬਹਿ ਸੰਤੋਖਦਾ ਕੁੱਤੇ ਰਖ ਸ਼ਿਕਾਰ ਖਿਲਾਯਾ।
ਬਾਣੀ ਕਰ ਸੁਣ ਗਾਂਵਦਾ ਕਥੇ ਨ ਸੁਣੇ ਨ ਗਾਵ ਸੁਣਾਯਾ।
ਸੇਵਕ ਪਾਸ ਨ ਰਖੀਅਨਿ ਦੋਖੀ ਦੁਸ਼ਟ ਆਗੂ ਮੁਹਿ ਲਾਯਾ।
ਸੱਚ ਨੇ ਲੁਕੇ ਲੁਕਾਇਆ ਚਰਨ ਕਵਲ ਸਿਖ ਭਵਰ ਭੁਲਾਯਾ।
ਅਜਰ ਜਰੇ ਨ ਆਪ ਜਣਾਯਾ।[1]

ਇਸ ਕਿਸਮ ਦੀ ਚਰਚਾ ਨੂੰ ਸਾਮ੍ਹਣੇ ਰਖ ਕੇ ਭਾਈ ਗੁਰਦਾਸ ਨੇ ਸਿਖਾਂ ਨੂੰ ਛੇਵੇਂ ਗੁਰੂ ਜੀ ਦੇ ਸ੍ਵਾਂਗ ਵਰਤਾਉਣ ਉਤੇ ਵੀ ਅਡੋਲ ਰਹਿਣ ਦਾ ਠੀਕ ਉਪਦੇਸ਼ ਦਿਤਾ ਤੇ ਇਹ ਗੱਲ ਦ੍ਰਿੜ੍ਹ ਕਰਾਈ ਕਿ

"ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨ ਹਾਰੇ।"

ਇਸ ਉਪਰਲੀ ਪਉੜੀ(ਵਾਰ 26, ਪਉੜੀ 24) ਵਿਚ ਨਿੰਦਕ ਲੋਕਾਂ ਦੀਆਂ ਸ਼ੰਕਾਵਾਂ ਦਾ ਜ਼ਿਕਰ ਕਰਕੇ ਅਖ਼ੀਰਲੀਆਂ ਤੁਕਾਂ ਵਿਚ ਦਸਿਆ ਕਿ ਸੱਚ ਲੁਕਦਾ ਨਹੀਂ ਤੇ ਗੁਰਸਿਖ ਚਰਨ ਕੰਵਲਾਂ ਦੇ ਭੌਰੇ ਹਨ। ਇਸੇ ਵਾਰ ਦੀ ਪਉੜੀ ਨੰ: 21 ਵਿਚ ਪਰਗਟ ਕੀਤਾ ਹੈ ਕਿ ਗੁਰੂ ਸਾਹਿਬ ਇਹ ਸਭ ਕੁਝ ਸੰਗਤਾਂ ਦੀ ਰਖਿਆ ਲਈ ਹੀ ਕਰ ਰਹੇ ਹਨ, ਉਵੇਂ ਹੀ ਜਿਵੇਂ ਖੇਤ ਦੀ ਰਖਵਾਲੀ ਲਈ ਵਾੜ ਲਾਈਦੀ ਹੈ।

ਗੁਰੂ ਹਰਿ ਗੋਬਿੰਦ ਸਾਹਿਬ ਬਾਰੇ ਭਾਈ ਸਾਹਿਬ ਦੀ ਬੜੀ ਸਪੱਸ਼ਟ ਰਾਇ ਹੈ-

ਹਰਖਹੁ ਸੋਗਹੁ ਬਾਹਰਾ ਹਰਣ ਭਰਣ ਸਮਰਥ ਸਰੰਦਾ।
ਰਸ ਕਸ ਰੂਪ ਨ ਰੇਖ ਵਿਚ ਰਾਗ ਰੰਗ ਨਿਰਲੇਪ ਰਹੰਦਾ।
ਗੋਸ਼ਟ ਗਿਆਨ ਅਗੋਚਰਾ ਬੁਧਿ ਬਲ ਬਚਨ ਬਿਬੇਕ ਨ ਛੰਦਾ।
ਗੁਰ ਗੋਵਿੰਦ ਗੋਵਿੰਦ ਗੁਰ ਹਰਿ ਗੋਬਿੰਦ ਸਦਾ ਵਿਗਸੰਦਾ।

---

1. ਵਾਰਾਂ ਭਾਈ ਗੁਰਦਾਸ, ਵਾਰ 26, ਪਉੜੀ 24.

ਅਚਰਜ ਨੋ ਅਚਰਜ ਮਿਲੇ ਵਿਸਮਾਦੇ ਵਿਸਮਾਦ ਮਿਲੰਦਾ।
ਗੁਰਮੁਖ ਮਾਰਗ ਚਲਣਾ ਖੰਡੇ ਧਾਰ ਕਾਰ ਨਿਬਹੰਦਾ।
ਗੁਰਸਿਖ ਲੈ ਗੁਰ ਸਿਖ ਚਲੰਦਾ।[1]

ਹੋਰ ਵੇਖੋ-

ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਆਪੇ ਆਪ ਉਪਾਯਾ।
ਗੁਰ ਗੋਬਿੰਦ ਗੋਵਿੰਦ ਗੁਰ ਜੋਤਿ ਇਕ ਦੂਇ ਨਾਂਵ ਧਰਾਯਾ।
ਪੁਤ ਪਿਅਹੁੰ ਪਿਉ ਪੁਤ ਤੇ ਵਿਸਮਾਦਹੁੰ ਵਿਸਮਾਦ ਸੁਣਾਯਾ।
ਬਿਰਖਹੁੰ ਫਲ ਫਲ ਤੇ ਬਿਰਖ ਅਚਰਜਹੁੰ ਅਚਰਜ ਸੁਹਾਯਾ।
ਨਦੀ ਕਿਨਾਰੇ ਆਖੀਅਹਿ ਪੁਛੇ ਪਾਰਾ ਵਾਰ ਨ ਪਾਯਾ।
ਹੋਰਨਿ ਅਲਖ ਨ ਲਖੀਐ ਗੁਰ ਚੇਲੇ ਮਿਲ ਅਲਖ ਲਖਾਯਾ।
ਹਰਿ ਗੋਵਿੰਦ ਗੁਰੂ ਗੁਰ ਭਾਯਾ।[2]

ਅਜਿਹੇ ਸਤਿਗੁਰੂ ਜੀ ਬਾਰੇ ਇਹ ਕਹਿਣਾ ਕਿ ਉਹ ਸਿਖ ਨੂੰ ਭੁਲਾ ਦੇਣਗੇ, ਅਨੁਚਿਤ ਹੈ।

ਭਾਈ ਗੁਰਦਾਸ, ਤੀਜੇ ਗੁਰੂ, ਗੁਰੂ ਅਮਰਦਾਸ ਤੋਂ ਲੈ ਕੇ ਛੇਵੇਂ ਗੁਰੂ, ਗੁਰੂ ਹਰਿਗੋਬਿੰਦ, ਤਕ ਸਤਿਗੁਰ-ਦੀਦਾਰ ਦਾ ਰਸ ਮਾਣਦੇ ਰਹੇ ਤੇ ਗੁਰੂਘਰ ਦੀ ਸੇਵਾ ਵਿਚ ਜੁਟੇ ਰਹੇ। ਇਹ ਸਾਰਾ ਸਮਾਂ ਗੁਰੂ-ਘਰ ਦੇ ਵੱਖ-ਵੱਖ ਕੰਮਾਂ ਕਾਜਾਂ ਵਿਚ ਬੀਤਿਆ। ਸੋ ਭਾਈ ਸਾਹਿਬ ਦਾ ਸਾਰਾ ਜੀਵਨ ਸੰਘਰਸ਼ਮਈ ਤੇ ਪ੍ਰਭਾਵ ਸ਼ਾਲੀ ਜੀਵਨ ਹੈ। ਭਾਈ ਸਾਹਿਬ ਜਿੱਥੇ ਗੁਰੂ ਸਾਹਿਬਾਨ ਦੇ ਅਨਿੰਨ ਸੇਵਕ ਸਨ ਉਥੇ ਜ਼ਿੰਮੇਵਾਰ ਪ੍ਰਬੰਧਕ ਦੇ ਨਾਤੇ ਗੁਰੂ-ਘਰ ਦੇ ਪ੍ਰਬੰਧ ਦੀ ਸੰਭਾਲ ਵੀ ਕੀਤੀ। ਉਨ੍ਹਾਂ ਦੇ ਜੀਵਨ ਤੇ ਝਾਤ ਪਾਇਆਂ ਪਤਾ ਲਗਦਾ ਹੈ ਕਿ ਆਪ ਗੁਰੂ ਘਰ ਦੀ ਹਰ ਮਹੱਤਵ ਪੂਰਨ ਸਰਗਰਮੀ ਵਿਚ ਸ਼ਾਮਲ ਰਹੇ।

---

1. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 21.
2. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 24.

<u>ਰਾਮਦਾਸ ਪੁਰ ਦੀ ਉਸਾਰੀ</u>:- ਸੰਮਤ 1627 ਬਿ: ਵਿਚ ਜਦੋਂ ਗੁਰੂ ਅਮਰ ਦਾਸ ਦੇ ਆਦੇਸ਼ ਅਨੁਸਾਰ ਨਵੇਂ ਨਗਰ, ਜਿਸ ਦਾ ਨਾਂ ਬਾਦ ਵਿਚ ਰਾਮਦਾਸਪੁਰ ਅਥਵਾ ਅੰਮ੍ਰਿਤਸਰ ਰਖਿਆ ਗਿਆ, ਦੀ ਨੀਂਹ ਰੱਖੀ ਗਈ ਤਾਂ ਭਾਈ ਜੇਠਾ (ਗੁਰੂ ਰਾਮਦਾਸ) ਨਾਲ ਭਾਈ ਗੁਰਦਾਸ ਨੂੰ ਵੀ ਸਲਾਹ ਮਸ਼ਵਰੇ ਲਈ ਭੇਜਿਆ ਗਿਆ। ਭਾਈ ਸਾਹਿਬ ਨੇ ਇਸ ਨਗਰ ਦੀ ਉਸਾਰੀ ਵਿਚ ਬੜਾ ਵੱਡਾ ਹਿਸਾ ਪਾਇਆ। ਆਪ ਦੇ ਜਤਨਾਂ ਨਾਲ 52 ਜਾਤਾਂ ਦੇ ਲੋਕ ਇਸ ਨਗਰ ਵਿਚ ਵਸ ਗਏ[1] ਤੇ ਇਹ ਇਕ ਮਹਾਨ ਵਪਾਰਕ ਕੇਂਦਰ ਦਾ ਰੂਪ ਧਾਰਨ ਲੱਗਾ।

<u>ਬਾਉਲੀ ਦੀ ਸੇਵਾ</u>:- ਗੋਇੰਦਵਾਲ ਵਿਚ ਗੁਰੂ ਅਮਰਦਾਸ ਨੇ ਬਾਉਲੀ ਦੀ ਸੇਵਾ ਅਰੰਭ ਕਰਵਾਈ। ਭਾਈ ਸਾਹਿਬ ਨੂੰ ਇਸ ਕੰਮ ਵਿਚ ਵੀ ਸੇਵਾ ਕਰਨ ਦਾ ਮੌਕਾ ਮਿਲਿਆ।

<u>ਅੰਮ੍ਰਿਤ ਸਰੋਵਰ ਦੀ ਸੇਵਾ</u>:- ਸੰਮਤ 1634 ਬਿ: ਵਿਚ ਗੁਰੂ ਰਾਮ ਦਾਸ ਨੇ ਅੰਮ੍ਰਿਤ ਸਰੋਵਰ ਦੀ ਖੁਦਾਈ ਅਰੰਭ ਕਰਵਾਈ ਤਾਂ ਕੰਮ ਨੂੰ ਸਿਰੇ ਚੜ੍ਹਾਉਣ ਲਈ ਇਕ 'ਕਾਮ-ਕਰਨੀ' ਕਮੇਟੀ ਬਣਾਈ ਗਈ।" ਭਾਈ ਗੁਰਦਾਸ ਜੀ ਭੀ ਇਸ ਪੰਚਾਇਤ ਵਿੱਚ ਸਨ।"[2]

<u>ਲੰਗਰ ਦੀ ਸੇਵਾ</u>:- ਸ੍ਰੀ ਗੁਰੂ ਰਾਮਦਾਸ ਸੰਮਤ 1638 ਬਿ: ਵਿਚ ਜੋਤੀ ਜੋਤਿ ਸਮਾ ਗਏ। ਭਾਈ ਗੁਰਦਾਸ ਆਗਰੇ ਤੋਂ ਵਾਪਸ ਆਏ, ਗੁਰੂ ਅਰਜਨ ਦੇਵ ਦੇ ਦਰਬਾਰ ਵਿੱਚ ਹਾਜ਼ਰ ਹੋਏ ਤੇ ਚਰਨ ਪਰਸੇ। ਦਰਸ਼ਨ ਕਰਨ ਉਪਰੰਤ ਪਰਸ਼ਾਦ ਛਕਣ ਲਈ ਲੰਗਰ ਵਿੱਚ ਗਏ। ਉਥੇ ਮਿੱਸੇ ਪਰਸ਼ਾਦੇ ਤੇ ਗੰਢੇ ਮਿਲੇ। ਇਹ ਵੇਖ ਕੇ ਆਪ ਬੜੇ ਹੈਰਾਨ ਹੋਏ ਕਿ ਗੁਰੂ ਕੇ ਲੰਗਰ ਵਿਚ ਤਾਂ ਕੜਾਹ ਪਰਸ਼ਾਦ ਤੇ ਖੀਰ ਆਦਿਕ ਕਈ ਤਰ੍ਹਾਂ ਦੇ ਸੁੰਦਰ ਪਦਾਰਥ ਸੰਗਤਾਂ ਵਿਚ ਵਰਤੌਂਦੇ ਸਨ, ਅਜ ਇਹ ਕੀ ਭਾਣਾ ਵਰਤਿਆ। ਸਤਿਗੁਰੂ ਜੀ ਪਾਸ, ਇਸ ਦਾ ਕਾਰਨ ਦੱਸਣ ਦੀ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਫ਼ਰਮਾਇਆ ਕਿ ਲੰਗਰ

---

1. ਤਵਾਰੀਖ ਗੁਰੂ ਖ਼ਾਲਸਾ, ਗਿਆਨੀ ਗਿਆਨ ਸਿੰਘ। ਪੰਨਾ 344
2. ਪੰਜਾਬੀ ਦੁਨੀਆਂ - ਭਾਈ ਗੁਰਦਾਸ ਅੰਕ, 1968, ਪੰਨਾ 4.

ਦੀ ਜ਼ਿਮੇਵਾਰੀ ਮਾਤਾ ਭਾਨੀ ਜੀ ਦੀ ਹੈ ਤੇ ਉਹੀ ਦਸ ਸਕਦੇ ਹਨ। ਭਾਈ ਸਾਹਿਬ ਨੂੰ ਆਪਣੀ ਵੱਡੀ ਭੈਣ ਮਾਤਾ ਭਾਨੀ ਜੀ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਦਾ ਵੱਡਾ ਭਰਾ ਪ੍ਰਿਥੀ ਚੰਦ ਕਪਟ ਤੇ ਧੋਖੇ ਨਾਲ ਸੰਗਤਾਂ ਨੂੰ ਵਰਗਲਾ ਕੇ ਆਪਣੇ ਆਪ ਗੁਰੂ ਬਣ ਬੈਠਾ ਹੈ ਤੇ ਇਉਂ ਸੰਗਤਾਂ ਕੋਲੋਂ ਸਾਰੀ ਕਾਰ-ਭੇਟ ਆਪ ਲੈ ਰਿਹਾ ਹੈ ਤੇ ਪਰਸ਼ਾਦ ਛਕਣ ਲਈ ਉਹਨਾਂ ਹੀ ਸੰਗਤਾਂ ਨੂੰ ਗੁਰੂ ਕੇ ਲੰਗਰ ਵਿਚ ਭੇਜ ਛਡਦਾ ਹੈ, ਬਾਹਰਲੇ ਇਲਾਕਿਆਂ ਵਿਚ ਵੀ ਆਪਣੇ ਕਾਰਿੰਦੇ ਭੇਜ ਕੇ ਕਾਰ-ਭੇਟ ਉਗਰਾਹ ਲੈਂਦਾ ਹੈ। ਇਹੀ ਕਾਰਨ ਹੈ ਕਿ ਲੰਗਰ ਵਿਚ ਮਿੱਸੇ ਪਰਸ਼ਾਦੇ ਪਕਦੇ ਹਨ ਤੇ ਕਈ ਵਾਰ ਲੰਗਰ ਮਸਤਾਨੇ ਵੀ ਹੋ ਜਾਂਦੇ ਹਨ।

ਇਹ ਸਭ ਕੁਝ ਜਾਣ ਕੇ ਭਾਈ ਸਾਹਿਬ ਨੂੰ ਬਹੁਤ ਦੁਖ ਹੋਇਆ। ਆਪ ਨੇ ਬਾਬਾ ਬੁੱਢਾ ਜੀ ਤੇ ਹੋਰ ਚੋਣਵੇਂ ਸਿੱਖਾਂ ਨੂੰ ਨਾਲ ਲੈ ਕੇ ਸੰਗਤਾਂ ਨੂੰ ਅਸਲੀਅਤ ਤੋਂ ਜਾਣੂ ਕਰਾਉਣਾ ਸ਼ੁਰੂ ਕੀਤਾ। ਪ੍ਰਿਥੀ ਚੰਦ ਦੇ ਕੂੜ ਕਪਟ ਤੇ ਧੋਖੇ ਭਰੇ ਵਤੀਰੇ ਦਾ ਪਾਜ ਖੋਲ੍ਹਿਆ। ਸੋ ਭਾਈ ਸਾਹਿਬ ਦੇ ਉੱਦਮ ਤੇ ਪਰਚਾਰ ਦਾ ਸਿੱਟਾ ਇਹ ਨਿਕਲਿਆ ਕਿ ਸੰਗਤਾਂ ਨੂੰ ਸੱਚ ਦੀ ਸੋਝੀ ਹੋਈ। ਸੰਗਤਾਂ ਗੁਰੂ ਕੇ ਦਰਬਾਰ ਹਾਜ਼ਰ ਹੋਣ ਲਗੀਆਂ ਤੇ ਲੰਗਰ ਵਿਚ ਫਿਰ ਪਹਿਲਾਂ ਵਰਗੀ ਹੀ ਰੌਣਕ ਬਣ ਗਈ। ਇਸ ਸੰਬੰਧ ਵਿਚ ਭਾਈ ਸਾਹਿਬ ਨੇ ਆਪ ਵੀ ਦੂਰ ਨੇੜੇ ਦੇ ਇਲਾਕੇ ਦਾ ਦੌਰਾ ਕੀਤਾ ਤੇ ਹੋਰ ਮੁਖੀ ਸਿੱਖਾਂ ਨੂੰ ਵੀ ਭੇਜਿਆ ਤਾਂ ਜੁ ਸੰਗਤਾਂ ਨੂੰ ਠੀਕ ਪਤਾ ਦਿੱਤਾ ਜਾਵੇ ਕਿ ਗੁਰ ਗੱਦੀ ਦੇ ਮਾਲਕ ਗੁਰੂ ਅਰਜਨ ਦੇਵ ਹੀ ਹਨ। ਗੁਰੂ ਕੇ ਸਿਖਾਂ ਨੇ ਅੰਮ੍ਰਿਤਸਰ ਨੂੰ ਆਉਂਦੇ ਵੱਖ ਵੱਖ ਰਾਹਾਂ ਤੇ ਬੈਠ ਕੇ ਵੀ ਇਹ ਪਰਚਾਰ ਕੀਤਾ। ਭਾਈ ਸਾਹਿਬ ਆਪ ਵੀ ਪਿਪਲੀ ਸਾਹਿਬ ਥੜ੍ਹਾ ਬਣਾ ਕੇ ਬੈਠ ਗਏ ਤੇ ਸੰਗਤਾਂ ਨੂੰ ਖ਼ਬਰਦਾਰ ਕਰਨਾ ਸ਼ੁਰੂ ਕਰ ਦਿੱਤਾ। ਸਿੱਟੇ ਵਜੋਂ ਲੰਗਰ ਦੀ ਹਾਲਤ ਪਹਿਲਾਂ ਨਾਲੋਂ ਵੀ ਦੂਣੀ ਚੌਣੀ ਚੰਗੀ ਹੋ ਗਈ।

<u>ਅਕਬਰ ਬਾਦਸ਼ਾਹ ਨੂੰ ਗੁਰਬਾਣੀ ਦਾ ਪਾਠ ਸੁਣਾਉਣਾ</u>:- ਸਤਿਗੁਰੂ ਗੁਰੂ ਅਰਜਨ ਦੇਵ ਦਾ ਵੱਡਾ ਭਰਾ ਪ੍ਰਿਥੀ ਚੰਦ ਗੁਰੂ-ਘਰ ਦਾ ਵਿਰੋਧ ਕਰ ਰਿਹਾ ਸੀ। ਭਾਈ ਸਾਹਿਬ ਦੇ ਸਮਝਾਉਣ ਤੇ ਵੀ ਸਿੱਧੇ ਰਸਤੇ ਨਾ ਪਿਆ ਤੇ ਜਦੋਂ ਭਾਈ ਸਾਹਿਬ ਨੇ ਉਸ ਦਾ ਪਖੰਡ ਤੇ ਕੂੜ ਕਪਟ ਉਜਾਗਰ ਕਰ ਦਿੱਤਾ ਤਾਂ ਉਸ ਦੀ ਈਰਖਾ ਹੋਰ ਵੀ ਵੱਧ ਗਈ।

ਉਹ ਗੁਰੂ-ਘਰ ਦੇ ਵਿਰੁਧ ਜ਼ੋਰੀਂ ਗੁੰਦਣ ਲਗ ਪਿਆ ਤੇ ਨੁਕਸਾਨ ਪੁਚਾਉਣ ਲਈ ਕਿਸੇ ਮੌਕੇ ਦੀ ਉਡੀਕ ਕਰਨ ਲੱਗਾ।

ਸਤਿਗੁਰੂ ਜੀ ਨੇ 21 ਮੱਘਰ ਸੰਮਤ 1650 ਬਿ: ਨੂੰ ਕਰਤਾਰਪੁਰ ਦੀ ਨੀਂਹ ਰੱਖੀ। ਆਦਿ ਬੀੜ ਦੀ ਤਿਆਰੀ ਹੋ ਰਹੀ ਸੀ। ਗੁਰਬਾਣੀ ਦੀ ਇਕ ਪੋਥੀ ਜਿਸ ਵਿੱਚ ਪੰਚਮ ਪਾਤਸ਼ਾਹ ਦੀ ਬਾਣੀ ਸ਼ਾਮਲ ਸੀ, ਮੁਕੰਮਲ ਹੋ ਚੁੱਕੀ ਸੀ।[1]

ਪ੍ਰਿਥੀ ਚੰਦ ਕਿਸੇ ਅਜਿਹੇ ਮੌਕੇ ਦੀ ਹੀ ਤਾਕ ਵਿਚ ਸੀ। ਉਸ ਨੇ ਕੁਝ ਮੌਲਵੀਆਂ ਮੁਲਾਣਿਆਂ ਨੂੰ ਆਪਣੇ ਨਾਲ ਰਲਾ ਲਿਆ ਤੇ ਅਕਬਰ ਬਾਦਸ਼ਾਹ ਪਾਸ ਚੁਗਲੀ ਕਰ ਭੇਜੀ ਕਿ ਗੁਰੂ ਅਰਜਨ ਦੇਵ ਬਦਅਮਨੀ ਫੈਲਾਉਣ ਵਾਲੀ ਬਾਣੀ ਉਚਾਰ ਰਿਹਾ ਹੈ ਜਿਸ ਵਿਚ ਅਵਤਾਰਾਂ ਪੈਗੰਬਰਾਂ ਤੇ ਹੁਕਮਰਾਨਾਂ ਦੀ ਨਿੰਦਿਆ ਅਤੇ ਮੁਖ਼ਾਲਫ਼ਤ ਕੀਤੀ ਗਈ ਹੈ। ਇਸ ਲਈ ਇਸ ਵਿਰੁਧ ਕਾਰਵਾਈ ਕੀਤੀ ਜਾਵੇ।

ਅਕਬਰ ਬਾਦਸ਼ਾਹ ਉਸ ਵੇਲੇ ਸਰਹੰਦ ਦੀ ਮੁਹਿਮ ਤੇ ਜਾ ਰਿਹਾ ਸੀ। ਸੰਮਤ 1653[2] ਬਿ: ਨੂੰ ਲਾਹੌਰ ਤੋਂ ਵਾਪਸ ਆਗਰੇ ਨੂੰ ਮੁੜਿਆ। ਅੰਮ੍ਰਿਤਸਰ ਤੇ ਹਰਿਮੰਦਰ ਸਾਹਿਬ ਦੇ ਦਰਸ਼ਨ ਕਰ ਕੇ ਅਤਿਅੰਤ ਖ਼ੁਸ਼ ਹੋਇਆ। ਇਸ ਸਮੇ ਗੁਰੂ ਅਰਜਨ ਦੇਵ, ਬਾਬਾ ਬੁੱਢਾ ਤੇ ਭਾਈ ਗੁਰਦਾਸ ਸਮੇਤ ਕਰਤਾਰ ਪੁਰ ਗਏ ਹੋਏ ਸਨ। ਫ਼ਾਰਸੀ ਇਤਿਹਾਸ 'ਖ਼ੁਲਾਸਤੁਤਵਾਰੀਖ਼' ਵਿਚ ਲਿਖਿਆ ਹੈ ਕਿ "ਅਕਬਰ ਬਾਦਸ਼ਾਹ ਸਰਹੰਦ ਦੀ ਮੁਹਿੰਮ ਤੋਂ ਵਾਪਸੀ ਤੇ ਵਟਾਲਿਉਂ ਹੋ ਕੇ ਦਰਿਆ ਬਿਆਸਾ ਲੰਘ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ। ਗੁਰਬਾਣੀ ਦੇ ਸ਼ਬਦ ਵੀ ਸੁਣੇ ਅਤੇ ਮਹਾਰਾਜ ਦੇ ਕਹਿਣ ਤੇ ਮਾਮਲੇ ਦਾ $\frac{10}{12}$ ਹਿੱਸਾ ਪਰਜਾ ਨੂੰ ਮਾਫ਼ ਕੀਤਾ।" ਇਸ ਲੇਖਕ ਨੇ ਇਸ ਘਟਨਾ ਦਾ ਮੰਨ ਸੰਮਤ ਕੋਈ ਨਹੀਂ ਲਿਖਿਆ ਪਰ ਹੋਰ ਇਤਿਹਾਸਾਂ ਵਿਚ ਅਕਬਰ ਦੇ ਇਸ ਦੌਰੇ ਦਾ ਸਮਾਂ 1653-54 ਬਿ: ਦਾ ਹੈ। ਗਿਆਨੀ ਗਿਆਨ ਸਿੰਘ ਤੇ ਹੋਰ

---

1. ਭਾਈ ਗੁਰਦਾਸ- ਸਰਦੂਲ ਸਿੰਘ, ਪੰਨਾ 17.
2. "In the year 1596,....Akbar returned from Lahore to Agra",

   ਹਿਸਟਰੀ ਆਫ਼ ਦੀ ਪੰਜਾਬ, ਮੁਹੰਮਦ ਲਤੀਫ਼, ਪੰਨਾ 142.

ਇਤਿਹਾਸਕਾਰਾਂ ਨੇ ਇਹ ਮੁਲਾਕਾਤ, ਕਿਸੇ ਉਕਾਈ ਨਾਲ, ਸੰਮਤ 1652 ਵਿਚ ਹੋਈ ਲਿਖੀ ਹੈ। ਅਕਬਰ ਸੰਮਤ 1661 ਜਾਂ 1662 ਵਿਚ ਪੰਜਾਬ ਵਲ ਆਇਆ ਹੀ ਹੀ ਨਹੀਂ।

ਧੁਣ ਬਿਆਸ ਪਾਰ ਕਰ ਕੇ ਅਕਬਰ ਜਿੱਥੇ ਗੁਰੂ ਜੀ ਨੂੰ ਮਿਲਿਆ ਉਹ ਥਾਂ ਕਰਤਾਰ ਪੁਰ ਹੀ ਹੋ ਸਕਦੀ ਹੈ। ਸੋ ਭਾਈ ਸਾਹਿਬ ਬੀੜ ਲੈ ਕੇ ਬਟਾਲੇ ਨਹੀਂ ਗਏ। ਅਕਬਰ ਆਪ ਕਰਤਾਰ ਪੁਰ ਗੁਰੂ ਜੀ ਨੂੰ ਮਿਲਿਆ ਜਾਪਦਾ ਹੈ। ਇਥੇ ਹੀ ਭਾਈ ਗੁਰਦਾਸ ਤੋਂ ਗੁਰਬਾਣੀ ਸੁਣੀ ਤਾਂ ਬਹੁਤ ਪ੍ਰਸੰਨ ਹੋਇਆ। ਜਿਹੜੇ ਨਿੰਦਕ ਤਮਾਸ਼ਬੀਨ ਗੁਰੂ-ਘਰ ਦੇ ਅਪ-ਜਸ ਦੀ ਆਸ ਲਾਈ ਬੈਠੇ ਸਨ ਉਹਨਾਂ ਦਾ ਮੂੰਹ ਕਾਲਾ ਹੋਇਆ। ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ ਪਹਿਲਾਂ ਇਹ ਸ਼ਬਦ ਨਿਕਲਿਆ:-

ੴ ਸਤਿਗੁਰ ਪ੍ਰਸਾਦਿ

ਖ਼ਾਕ ਨੂਰ ਕਰਦੰ ਆਲਮ ਦੁਨੀਆਇ
ਅਸਮਾਨ ਜਿਮੀ ਦਰਖ਼ਤ ਆਬ ਪੈਦਾਇਸਿ ਖ਼ੁਦਾਇ(1।
ਬੰਦੇ ਚਸ਼ਮ ਦੀਦੰ ਫਨਾਇ ।
ਦੁਨੀਆਂ ਮੁਰਦਾਰ ਖ਼ੁਰਦਨੀ ਗਾਫਲ ਹਵਾਇ । ਰਹਾਉ ।
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ।
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ । 2 ।
ਵਲੀ ਨਿਆਮਤ ਬਿਰਾਦਰਾਂ ਦਰਬਾਰ ਮਿਲਕ ਖਾਨਾਇ।
ਜਬ ਅਜਰਾਈਲੁ ਬਸਤਨੀ ਤਬ ਚਿਕਾਰੇ ਬਿਦਾਇ । 3 ।
ਹਵਾਲ ਮਾਲੂਮ ਕਰਦੰ ਪਾਕ ਅਲਾਹ ।
ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ । 4 ।[1]

ਬਾਦਸ਼ਾਹ ਤਾਂ ਭਾਵੇਂ ਬਹੁਤ ਖ਼ੁਸ਼ ਹੋਇਆ ਪਰ ਪ੍ਰਿਥੀ ਚੰਦ ਤੇ ਉਸ ਦੇ ਸਾਥੀ ਚੁਗ਼ਲਖ਼ੋਰਾਂ ਨੂੰ ਚੈਨ ਕਿੱਥੇ। ਉਹ ਝਟ ਬੋਲ ਪਏ ਕਿ ਇਹ ਤਾਂ ਪਹਿਲਾਂ ਹੀ ਨਿਸ਼ਾਨੀ ਲਾ ਕੇ ਰਖਿਆ ਹੋਇਆ ਸੀ। ਫਿਰ ਇਕ ਹੋਰ ਸ਼ਬਦ ਪੜ੍ਹਿਆ ਗਿਆ:-

---

1. ਆਦਿ ਗ੍ਰੰਥ, ਤਿਲੰਗ ਮਹਲਾ 5 ਘਰ ੧, ਪੰਨਾ 723.

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ।
ਕੋਈ ਸੇਵੈ ਗੁਸਈਆ ਕੋਈ ਅਲਾਹਿ । 1 ।
ਕਾਰਣ ਕਰਣ ਕਰੀਮ । ਕਿਰਪਾ ਧਾਰਿ ਰਹੀਮ ।੧।ਰਹਾਉ।
ਕੋਈ ਨਾਵੈ ਤੀਰਥਿ,, ਕੋਈ ਹਜ ਜਾਇ ।
ਕੋਈ ਕਰੈਪੂਜਾ, ਕੋਈ ਸਿਰ ਨਿਵਾਇ । 2 ।
ਕੋਈ ਪੜੈ ਬੇਦ, ਕੋਈ ਕਤੇਬ ।
ਕੋਈ ਓਢੈ ਨੀਲ, ਕੋਈ ਸੁਪੇਦ । 3 ।
ਕੋਈ ਕਹੈ ਤੁਰਕ, ਕੋਈ ਕਹੈ ਹਿੰਦੂ ।
ਕੋਈ ਬਾਛੈ ਭਿਸਤੁ, ਕੋਈ ਸੁਰਗਿੰਦੂ । 4 ।
ਕਹੁ ਨਾਨਕ ਜਿਨਿ ਹੁਕਮ ਪਛਾਤਾ।
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ।5।9।[1]

'ਤਵਾਰੀਖ਼ ਗੁਰੂ ਖ਼ਾਲਸਾ' ਅਨੁਸਾਰ ਤਾਂ ਦੋ ਵਾਰੀ ਹੁਕਮ ਲੈਣ ਦਾ ਜ਼ਿਕਰ ਆਉਂਦਾ ਹੈ। ਪਰ ਗਿਆਨੀ ਹਰਿੰਦਰ ਸਿੰਘ ਰੂਪ, ਗਿਆਨੀ ਤਰਲੋਕ ਸਿੰਘ ਤੇ ਭਾਈ ਵੀਰ ਸਿੰਘ ਨੇ ਇਹਨਾਂ ਦੋਹਾਂ ਸ਼ਬਦਾਂ ਦੇ ਪੜ੍ਹੇ ਜਾਣ ਦੇ ਵਿਚਕਾਰ ਇਕ ਹੋਰ ਸ਼ਬਦ ਦੇ ਪੜ੍ਹੇ ਜਾਣ ਦਾ ਜ਼ਿਕਰ ਵੀ ਕੀਤਾ ਹੈ। ਉਹ ਲਿਖਦੇ ਹਨ ਕਿ ਚੁਗਲ ਖ਼ੋਰਾਂ ਦੀਆਂ ਚੁਗਲੀਆਂ ਸੁਣ ਕੇ ਅਕਬਰ ਨੇ ਆਪ ਪਤਰੇ ਉਲਟੇ ਤੇ ਇਕ ਪੰਨੇ ਤੋ ਪੜ੍ਹਨ ਲਈ ਕਿਹਾ[2] ਤਾਂ ਹੁਕਮ ਆਇਆ :-

ਅਲਹ ਅਗਮ ਖੁਦਾਈ ਬੰਦੇ। ਛੋਡਿ ਖਿਆਲ ਦੁਨੀਆ ਕੇ ਧੰਧੇ।
ਹੋਇ ਪੈਖਾਕ ਫਕੀਰ ਮੁਸਾਫਰ ਇਹੁ ਦਰਵੇਸ ਕਬੂਲ ਦਰਾ ।੧।
ਸਚੁ ਨਿਵਾਜ ਯਕੀਨ ਮੁਸਲਾ । ਮਨਸਾ ਮਾਰ ਨਿਵਰਹੁ ਆਸਾ ।
ਦੇਹ ਮਸੀਤ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ । 2 ।

---

1. ਆਦਿ ਗ੍ਰੰਥ, ਰਾਮਕਲੀ ਮਹਲਾ 5, ਪੰਨਾ 885
2. ਭਾਈ ਗੁਰਦਾਸ, ਪੰਨਾ 16-17 ਤੇ ਜੀਵਨ ਭਾਈ ਗੁਰਦਾਸ, ਪੰਨਾ 106-107, ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 45.

ਸਰਾ ਸਰੀਅਤ ਲੇ ਕੰਮਾਵਹੁ। ਤਰੀਕਤਿ ਤਰਕ ਖੋਜਿ ਟੋਲਾਵਹੁ ।
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤ ਜਿਤੁ ਫਿਰ ਨ ਮਰਾ। 3 ।
ਕੁਰਾਣੁ ਕਤੇਬ ਦਿਲ ਮਾਹਿ ਕਮਾਹੀ। ਦਸ ਅਉਰਾਤ ਰਖਹੁ ਬਦਰਾਹੀ।
ਪੰਚ ਮਰਦ ਸਿਦਕਿ ਲੇ ਬਾਧਹੁ ਖੈਰ ਸਬੂਰੀ ਕਬੂਲ ਪਰਾ । 4 ।
ਮਕਾ ਮਿਹਰ ਰੋਜਾ ਪੈ ਖਾਕਾ। ਭਿਸਤੁ ਪੀਰ ਲਫਜ ਕਮਾਇ ਅੰਦਾਜਾ ।
ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾਹੁ ਜਰਾ ।5।
ਸਚ ਕਮਾਵੈ ਸੋਈ ਕਾਜੀ। ਜੋ ਦਿਲ ਸੋਧੈ ਸੋਈ ਹਾਜੀ।
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸ ਸਿਫਤਿ ਧਰਾ। 6 ।
ਸਭੇ ਵਖਤ ਸਭੇ ਕਰ ਵੇਲਾ। ਖਾਲਕੁ ਯਾਦਿ ਦਿਲੈ ਮਹਿ ਮਉਲਾ।
ਤਸਬੀ ਯਾਦ ਕਰਹੁ ਦਸ ਮਰਦਨੁ ਸੁੰਨਤ ਸੀਲ ਬੰਧਾਨ ਬਰਾ। 7 ।
ਦਿਲ ਮਹਿ ਜਾਨਹੁ ਸਭ ਫਿਲ ਹਾਲਾ। ਖਿਲਖਾਨਾ ਬਿਰਾਦਰ ਹਮੂ ਜੰਜਾਲਾ।
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ । 8 ।
ਅਵਲਿ ਸਿਫਤਿ ਦੂਜੀ ਸਾਬੂਰੀ। ਤੀਜੈ ਹਲੇਮੀ ਚਉਥੈ ਖੈਰੀ।
ਪੰਜਵੈ ਪੰਜੇ ਇਕਤੁ ਮੁਕਾਮੈਇ ਪੰਜ ਵਖਤ ਤੇਰੇ ਅਪਰ ਪਰਾ । 9 ।
ਸਗਲੀ ਜਾਨਿ ਕਰਹੁ ਮਉਦੀਫਾ। ਬਦ ਅਮਲ ਛੋਡ ਕਰਹੁ ਹਥਿ ਕੂਜਾ।
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ। 10 ।
ਹਕ ਹਲਾਲ ਬਖੋਰਹੁ ਖਾਣਾ। ਦਿਲ ਦਰੀਆਉ ਧੋਵਹੁ ਮੈਲਾਣਾ।
ਪੀਰ ਪਛਾਣੈ ਭਿਸਤੀ ਸੋਈ ਅਜਰਾਈਲ ਨ ਦੋਜ ਠਰਾ। 11 ।
ਕਾਇਆ ਕਿਰਦਾਰ ਅਉਤਾਰ ਯਕੀਨਾ। ਰੰਗ ਤਮਾਸੇ ਮਾਣਿ ਹਕੀਨਾ।
ਨਾਪਾਕ ਪਾਕ ਕਰਿ ਹਦੂਰਿ ਹਦੀਸਾ ਸਾਬਤ ਸੂਰਤ ਦਸਤਾਰ ਸਿਰਾ। 12 ।
ਮੁਸਲਮਾਣੁ ਮੋਮ ਦਿਲ ਹੋਵੈ। ਅੰਤ ਕੀ ਮਲ ਦਿਲ ਤੇ ਧੋਵੈ ।
ਦੁਨੀਆਂ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ । 13 ।
ਜਾ ਕਉ ਮਿਹਰ ਮਿਹਰ ਮਿਹਰਵਾਨਾ। ਸੋਈ ਮਰਦੁ ਮਰਦਾਨਾ।
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ। 14 ।
ਕੁਦਰਤਿ ਕਾਦਰ ਕਰਣ ਕਰੀਮਾ। ਸਿਫਤਿ ਮੁਹਬਤਿ ਅਥਾਹ ਰਹੀਮਾ।
ਹਕੁ ਹੁਕਮੁ ਸਚ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ। 15 ।[1]

---

1. ਆਦਿ ਗ੍ਰੰਥ, ਮਾਰੂ ਸੋਲਹੇ ਮਹਲਾ 5, ਪੰਨਾ 1083 .

ਅਕਾਲ ਪੁਰਖ ਵਾਹਿਗੁਰੂ ਦੀ ਕਿਰਪਾ ਨਾਲ ਅਜਿਹੇ ਸ਼ਬਦ ਹੁਕਮ ਵਜੋਂ ਆਏ ਕਿ ਬਾਦਸ਼ਾਹ ਤੇ ਉਸ ਦੇ ਅਮੀਰਾਂ ਵਜ਼ੀਰਾਂ ਦੀ ਤਸੱਲੀ ਹੋ ਗਈ। ਪਰ ਸ਼ਿਕਾਇਤੀਆਂ ਤੇ ਚੁਗਲਖੋਰਾਂ ਦੀ ਅਜੇ ਨਿਸ਼ਾ ਨਾ ਹੋਈ। ਉਹਨਾਂ ਨੇ ਹੋਰ ਕਈ ਤਰ੍ਹਾਂ ਦੇ ਦੋਸ਼ ਲਾਉਣ ਦਾ ਜਤਨ ਕੀਤਾ। ਭਾਈ ਸਾਹਿਬ ਨੇ ਨਿਡਰ ਹੋ ਕੇ ਬੜੇ ਠਰੰਮੇ ਨਾਲ ਹਰ ਗੱਲ ਦਾ ਉੱਤਰ ਦਿੱਤਾ। ਬਾਦਸ਼ਾਹ ਨੇ ਪ੍ਰਸੰਨ ਹੋ ਕੇ 51 ਮੋਹਰਾਂ ਭੇਟ ਕੀਤੀਆਂ[1] ਤੇ ਹੋਰ ਵੀ ਕਈ ਬਹੁ ਮੁਲੀਆਂ ਚੀਜ਼ਾਂ ਨਜ਼ਰਾਨੇ ਵਜੋਂ ਪੇਸ਼ ਕੀਤੀਆਂ। ਇਸ ਘਟਨਾ ਨਾਲ ਮੀਣਿਆਂ ਦੇ ਥੰਮ ਖਿਸਕ ਗਏ। ਉਹ ਨਿਰਾਸ ਹੋ ਕੇ ਬੈਠ ਗਏ। ਮਾਹੌਲ ਵਿਚ ਕੁਝ ਸ਼ਾਂਤੀ ਆਈ।

(ਸ) ਭਾਈ ਸਾਹਿਬ ਦੀ ਸਾਹਿਤਕ ਦੇਣ

ਭਾਈ ਗੁਰਦਾਸ ਰਚਿਤ ਜੋ ਰਚਨਾ ਪ੍ਰਾਪਤ ਹੈ, ਉਹ ਦੋ ਭਾਸ਼ਾਵਾਂ ਵਿਚ ਹੈ, ਕਬਿੱਤ ਸਵੱਯੇ, ਬ੍ਰਿਜ ਭਾਸ਼ਾ ਵਿਚ ਤੇ ਵਾਰਾਂ, ਪੰਜਾਬੀ ਵਿਚ।

ਭਾਈ ਕਾਹਨ ਸਿੰਘ ਨਾਭਾ ਅਨੁਸਾਰ ਕਬਿੱਤ ਸਵੱਯੇ ਗਿਣਤੀ ਵਿਚ 556[2] ਹਨ ਤੇ ਭਾਈ ਵੀਰ ਸਿੰਘ ਦੀ ਖੋਜ ਅਨੁਸਾਰ ਇਹਨਾਂ ਦੀ ਗਿਣਤੀ 675[3] ਹੈ। ਡਾ: ਤਾਰਨ ਸਿੰਘ ਲਿਖਦੇ ਹਨ 'ਕਬਿੱਤ ਤੇ ਸਵੱਯੇ ਬ੍ਰਜ ਬੋਲੀ ਵਿਚ ਪੂਰੇ ਪਰੰਪਰਾਈ, ਤੋਲਾਂ ਛੰਦਾਂ ਦੇ ਰੂਪ ਵਿਚ ਕੀਤੀ ਰਚਨਾ ਹੈ।"[4]

ਭਾਈ ਸਾਹਿਬ ਦੀਆਂ ਵਾਰਾਂ, ਜੋ ਕਿ ਇਸ ਸੋਧ ਪ੍ਰਬੰਧ ਦਾ ਵਿਸ਼ਾ ਹਨ, ਦੀ ਗਿਣਤੀ ਬਾਰੇ ਵਿਦਵਾਨਾਂ ਵਿਚ ਮਤ ਭੇਦ ਹੈ। ਭਾਈ ਗੁਰਦਾਸ ਦੀਆਂ ਵਾਰਾਂ ਦੇ ਜਿਹੜੇ ਸੰਗ੍ਰਹਿ ਮਿਲਦੇ ਹਨ ਉਹਨਾਂ ਵਿਚ 41 ਵਾਰਾਂ ਦਿੱਤੀਆਂ ਹੋਈਆਂ ਹਨ। ਟੀਕਾ

---

1. ਅਸਲ ਗ੍ਰੰਥ, ਤਵਾਰੀਖ਼ ਗੁਰੂ ਖ਼ਾਲਸਾ, ਗਿਆਨੀ ਗਿਆਨ ਸਿੰਘ ਪੰਨਾ 409
2. ਗੁਰ ਸ਼ਬਦ ਰਤਨਾਕਰ, ਮਹਾਨ ਕੋਸ਼, ਪੰਨਾ 311
3. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 6,
4. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 342

ਕਾਰਾਂ ਨੇ ਵੀ 41 ਵਾਰਾਂ ਦੇ ਟੀਕੇ ਕੀਤੇ ਤੇ ਛਾਪੇ ਹਨ। ਇਹਨਾਂ ਵਿਚੋਂ 41 ਵੀਂ ਵਾਰ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਤ ਹੈ। ਇਸ ਵਾਰ ਦੀਆਂ ਪਹਿਲੀਆਂ 20 ਪਉੜੀਆਂ ਦੀ ਅੰਤਲੀ ਤੁਕ,

" ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰਚੇਲਾ"

ਅਤੇ ਪਉੜੀ ਨੰ: 24 ਦੀ ਪਹਿਲੀ ਤੁਕ,

" ਗੁਰ ਗੋਬਿੰਦ ਦਸਵਾਂ ਅਵਤਾਰਾ "

ਇਸੇ ਗੱਲ ਨੂੰ ਸਿਧ ਕਰਦੀ ਹੈ। ਇਹ ਵਾਰ ਭਾਈ ਗੁਰਦਾਸ ਦੂਜੇ ਦੀ ਹੈ ਜੋ ਗੁਰੂ ਗੋਬਿੰਦ ਸਿੰਘ ਦਾ ਹਜ਼ੂਰੀ ਸੇਵਕ ਤੇ ਕਵੀ ਦਸਿਆ ਜਾਂਦਾ ਹੈ।[1] ਭਾਈ ਕਾਹਨ ਸਿੰਘ ਨਾਭਾ[2] ਅਨੁਸਾਰ ਵਾਰਾਂ ਦੀ ਗਿਣਤੀ 40 ਹੈ; ਵਾਰਾਂ ਦੀ ਗਿਣਤੀ ਬਾਰੇ ਮੈਕਾਲਿਫ਼ ਲਿਖਦਾ[3] ਹੈ:-

"ਗੁਰਦਾਸ ਦੀਆਂ ਵਾਰਾਂ ਗਿਣਤੀ ਵਿਚ 40 ਹਨ।"

ਪ੍ਰੋ: ਸਰਦੂਲ[4] ਸਿੰਘ ਨੇ ਵੀ ਲਿਖਿਆ ਹੈ:-

" ਵਾਰਾਂ ਕੁਲ 40 ਹਨ ।"

ਇਸ ਉਪਰੋਕਤ ਵਿਚਾਰ ਦੇ ਟਾਕਰੇ ਤੇ ਕੁਝ ਵਿਦਵਾਨਾਂ ਦੀ ਰਾਏ ਹੈ ਕਿ ਵਾਰਾਂ ਦੀ ਗਿਣਤੀ 39 ਹੈ। ਪ੍ਰੋ: ਪਿਆਰਾ ਸਿੰਘ ਪਦਮ ਲਿਖਦੇ ਹਨ, "ਉਨ੍ਹਾਂ ਦੀ ਪੰਜਾਬੀ ਰਚਨਾ 39 ਵਾਰਾਂ ਵੀ ਖ਼ਾਸ ਪਰਸਿੱਧੀ ਰਖਦੀਆਂ ਹਨ।"[5] ਡਾ. ਗੋਪਾਲ ਸਿੰਘ ਦਰਦੀ ਅਨੁਸਾਰ "ਆਪ ਨੇ ਪੰਜਾਬੀ ਵਿਚ ਉਨਤਾਲੀ ਵਾਰਾਂ ਰਚੀਆਂ।"[6] ਇਸ ਸੰਬੰਧ

---

1. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 311.
2. ਉਹੀ " " " "
3. ਦੀ ਸਿਖ ਰਿਲਿਜਨ, ਜਿਲਦ ਨੰ: 4, ਪੰਨਾ 241.
4. ਭਾਈ ਗੁਰਦਾਸ, ਪੰਨਾ 87,
5. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 218,
6. ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 95

ਵਿਚ ਗਿਆਨੀ ਹਰਿੰਦਰ ਸਿੰਘ ਰੂਪ ਦੀ ਲਿਖਤ ਬੜੀ ਦਿਲਚਸਪ ਹੈ। ਆਪ ਲਿਖਦੇ ਹਨ,

"ਭਾਈ ਸਾਹਿਬ ਦੀਆਂ ਉਨਤਾਲੀ ਵਾਰਾਂ ਮੰਨੀਆਂ ਜਾਂਦੀਆਂ ਹਨ। ਇਕ ਵਾਰ ਹੂ ਬਹੂ ਏਸੇ ਤਰ੍ਹਾਂ ਦੀ ਪਰਚਲਤ ਹੈ ਤੇ ਉਹ ਵਾਰਾਂ ਨਾਲ ਛਪੀਣ ਲਗ ਪਈ ਹੈ। ਮਜ਼ਮੂਨ, ਢਬ, ਬੋਲੀ ਭਾਈ ਸਾਹਿਬ ਦੀ ਹੀ ਜਾਪਦੀ ਹੈ....... ਭਾਈ ਸਾਹਿਬ ਦੇ ਖ਼ਿਆਲ ਤੇ ਉਸੇ ਤਰ੍ਹਾਂ ਦਾ ਹੀ ਬੰਧੇਜ ਹੈ। ਸਾਰੀ ਵਾਰ ਵਿਚ ਇਹੀ ਰੰਗ ਹੈ। ਏਥੋਂ ਤਕ ਕਿ ਜਿਸ ਤਰ੍ਹਾਂ ਕਦੇ ਕਦੇ ਭਾਈ ਸਾਹਿਬ ਕਾਜ਼ੀਏ ਮਨ ਮਰਜ਼ੀ ਦੀ ਚਾਬਕ ਮਾਰ ਕੇ ਭਜਾਣਾ ਚਾਹੁੰਦੇ ਹਨ, ਉਸੇ ਤਰ੍ਹਾਂ ਏਥੇ ਵੀ ਕਾਫ਼ੀਆਂ ਦੇ ਦੀਦਾਰ ਹੋ ਰਹੇ ਹਨ। ਸੌ ਦੋ ਸੌ ਸਾਲ ਦੀਆਂ ਪੁਰਾਣੀਆਂ ਪੋਥੀਆਂ ਦੇਖੀਆਂ ਹਨ। ਇਹ ਵਾਰ ਦਿਸਦੀ ਨਹੀਂ।......... ਏਸੇ ਲਈ ਜੇ ਇਹ ਭਾਈ ਜੀ ਦੀ ਨਕਲ ਮੰਨੀ ਜਾਵੇ ਤਾਂ ਮੰਨਣਾ ਹੀ ਪਏਗਾ ਕਿ ਉਸਤਾਦੀ ਹੈ, ਕਿ ਨਕਲੀਏ ਵੀ ਗ਼ਜ਼ਬ ਦੇ ਹੁੰਦੇ ਹਨ।[1]

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਭਾਈ ਗੁਰਦਾਸ ਦੀਆਂ ਵਾਰਾਂ ਦਾ ਜੋ ਸੰਸਕਰਣ ਛਪਿਆ ਮਿਲਦਾ ਹੈ, ਉਸ ਦੀ ਭੂਮਿਕਾ ਵਿਚ ਗਿਆਨੀ ਅਮਰ ਸਿੰਘ ਚਾਕਰ ਲਿਖਦੇ ਹਨ,

"ਕੁਝ ਕੁ ਪ੍ਰਾਚੀਨ ਹੱਥ-ਲਿਖਤ 'ਵਾਰਾਂ ਭਾਈ ਗੁਰਦਾਸ ਜੀ' ਗ੍ਰੰਥ ਨੂੰ ਵੇਖਣ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਵਿਚ ਪਹਿਲਾਂ ਉਨਤਾਲੀ ਵਾਰਾਂ ਹੀ ਲਿਖੀਆਂ ਸਨ, ਇਨ੍ਹਾਂ ਵਿਚ 40 ਵੀਂ ਵਾਰ ਨਹੀਂ ਲਿਖੀ ਹੋਈ, ਉਕਤ 41 ਵੀਂ ਵਾਰ ਬਾਅਦ ਵਿਚ ਲਿਖ ਕੇ ਕਿਸੇ ਨੇ ਨਾਲ ਲਗਾਈ ਹੈ। ਇਕ ਹੋਰ ਪ੍ਰਾਚੀਨ ਜਿਲਦ ਵਿਚ ਇਹ ਦੋਵੇਂ ਵਾਰਾਂ ਪਿਛੋਂ ਲਿਖ ਕੇ ਨਾਲ ਜੋੜੀਆਂ ਗਈਆਂ ਹਨ।"[2]

---

1. ਭਾਈ ਗੁਰਦਾਸ, ਪੰਨਾ 40-41.
2. ਵਾਰਾਂ ਭਾਈ ਗੁਰਦਾਸ ਜੀ, ਭੂਮਿਕਾ ,

ਡਾ. ਤਾਰਨ ਸਿੰਘ ਲਿਖਦੇ ਹਨ,

"ਭਾਈ ਗੁਰਦਾਸ ਦੀਆਂ ਵਾਰਾਂ ਵਿਚ ਦਿੱਤੀ 40 ਵੀਂ ਵਾਰ ਕਿਸੇ ਹੋਰ ਵਿਦਵਾਨ ਗੁਰਸਿੱਖ ਦੀ ਰਚਨਾ ਮੰਨੀ ਗਈ ਹੈ, ਜਿਸ ਦਾ ਨਾਂ ਪਤਾ ਪਰਾਪਤ ਨਹੀਂ ਹੈ। ਇਸ ਵਾਰ ਦੀ ਸਮਿਗਰੀ ਤੇ ਸ਼ੈਲੀ ਦੀ ਸਾਰੀ ਪਰੇਰਨਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਹੀ ਲਈ ਗਈ ਹੈ ਅਤੇ ਰਚਨਾ ਇਸੇ ਭਾਈ ਗੁਰਦਾਸ ਦੇ ਪੱਧਰ ਦੇ ਤੁਲ ਪੁਜ ਗਈ ਹੈ ਕਿ ਇਹ ਪਹਿਲੇ ਭਾਈ ਗੁਰਦਾਸ ਦੀ ਰਚਨਾ ਮੰਨੀ ਜਾ ਸਕਦੀ ਹੈ। ਪਰ ਕਈ ਕਾਰਨਾਂ ਤੋਂ ਪ੍ਰਗਟ ਹੈ ਕਿ ਇਹ ਕਿਸੇ ਹੋਰ ਵਿਦਵਾਨ ਦੀ ਹੀ ਹੋ ਸਕਦੀ ਹੈ, ਭਾਈ ਗੁਰਦਾਸ ਦੀ ਨਹੀਂ।"[1]

ਭਾਈ ਗੁਰਦਾਸ ਦੀ 39 ਵੀਂ ਤੇ 40 ਵੀਂ ਵਾਰ ਦਾ ਅਧਿਐਨ ਬੜਾ ਦਿਲਚਸਪ ਹੋਵੇਗਾ। ਵਾਰ ਨੰ: 39 ਵਿਚ ਭਾਈ ਸਾਹਿਬ ਨੇ ਪਹਿਲੀਆਂ 12 ਵਾਰਾਂ ਵਿਚ ਬਿਆਨ ਕੀਤੇ ਵਿਚਾਰਾਂ ਨੂੰ ਸਾਰਾਂਸ਼ ਰੂਪ ਵਿਚ ਦੁਹਰਾਇਆ ਜਾਪਦਾ ਹੈ, ਜਿਵੇਂ ਕਿ,

1. ਛੇ ਗੁਰੂ ਸਾਹਿਬਾਨ ਇਕੋ ਜੋਤਿ ਹਨ। ਪਉੜੀ ਨੰ: 2,3,4.
2. ਸੱਚ ਸਭ ਤੋਂ ਉਚੇਰਾ ਹੈ। ਪਉੜੀ ਨੰ: 6.
3. ਸਤਿਗੁਰ ਸਾਧ ਸੰਗਤ ਵਿਚ ਵਿਆਪਕ ਹੈ। ਪਉੜੀ ਨੰ: 12.
4. ਸਤਿ ਸੰਗ ਸਚ ਖੰਡ ਹੈ। ਪਉੜੀ ਨੰ: 13.
5. ਮੁਕਤੀ ਦਾ ਰਾਹ ਸੱਚੀ ਮਰਯਾਦਾ ਹੈ। ਪਉੜੀ ਨੰ: 17.
6. ਗੁਰਸਿਖੀ ਦਾ ਸਾਕ ਸੱਚਾ ਹੈ। ਪਉੜੀ ਨੰ: 19
7. ਸਤਿਗੁਰੂ ਦੇ ਬਰਾਬਰ ਕੋਈ ਕਿਰਪਾਲੂ ਨਹੀਂ ਹੈ। ਪਉੜੀ ਨੰ: 20.

ਇਤਿਆਦਿ।

ਇਸ ਤਰ੍ਹਾਂ ਇਹ ਵਾਰ ਨੰ: 39, ਮੁੰਦਾਵਣੀ ਦੇ ਤੌਰ ਤੇ ਲਿਖੀ ਹੋਈ ਜਾਪਦੀ ਹੈ। ਇਹ ਤਾਂ ਸਮੁੱਚੀ ਲਿਖਤ ਦੇ ਅੰਤ ਉਤੇ ਮੋਹਰ ਦੇ ਰੂਪ ਵਿਚ ਪ੍ਰਤੀਤ ਹੁੰਦੀ ਹੈ।

---

1. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 345.

ਇਸ ਤੋਂ ਮਗਰੋਂ ਕਿਸੇ ਹੋਰ ਵਾਰ ਦਾ ਲਿਖਿਆ ਜਾਣਾ ਠੀਕ ਨਹੀਂ ਲਗਦਾ। ਵਾਰ ਨੰ:40 ਅੰਤਕਾ ਦਾ ਰੂਪ ਧਾਰਦੀ ਨਜ਼ਰ ਨਹੀਂ ਆਉਂਦੀ।

ਫਿਰ, ਇਸ ਵਾਰ ਵਿਚ ਮਜ਼ਮੂਨ ਦੀ ਉਸਾਰੀ ਤੇ ਮਜ਼ਮੂਨ ਦਾ ਨਿਭਾ ਭਾਈ ਗੁਰਦਾਸ ਵਾਲਾ ਨਹੀਂ। ਇਸ ਵਾਰ ਵਿਚ ਗੁਰੂ ਦੀ ਮਹਾਨਤਾ ਦਾ ਮਜ਼ਮੂਨ ਛੋਹ ਕੇ ਅਗੇ ਗੁਰਮਤ ਸੰਬੰਧੀ ਹੋਰ ਵਿਕੋਲਿਤਰੇ ਵਿਚਾਰ ਦਿੱਤੇ ਹਨ ਜਿਸ ਕਾਰਣ ਛੋਹੇ ਗਏ ਮਜ਼ਮੂਨ ਦਾ ਪ੍ਰਭਾਵ ਸਾਰੀ ਵਾਰ ਵਿਚੋਂ ਉਹੋ ਜਿਹਾ ਬਝਵਾਂ ਨਹੀਂ ਪੈਂਦਾ ਜਿਹੋ ਜਿਹਾ ਭਾਈ ਗੁਰਦਾਸ ਦੇ ਹੋਰਾਂ ਵਿਚ ਬਣਦਾ ਹੈ। ਇਸ ਵਾਰ ਨੂੰ ਉਸ ਕਲਾਕਾਰ ਦੀ ਛੋਹ ਪ੍ਰਾਪਤ ਹੋਈ ਨਹੀਂ ਲਗਦੀ।

ਡਾ. ਤਾਰਨ ਸਿੰਘ ਲਿਖਦੇ ਹਨ "ਇਸ ਵਾਰ ਵਿਚ ਕਈ ਤੁਕਾਂ ਭਾਈ ਗੁਰਦਾਸ ਜੀ ਦੀਆਂ ਦੁਹਰਾਈਆਂ ਗਈਆਂ ਹਨ, ਪਰ ਇਹ ਤੇ ਭਾਈ ਸਾਹਿਬ ਆਪ ਵੀ ਕਰਦੇ ਸਨ ਕਿ ਆਪਣੀ ਇਕ ਤੁਕ ਨੂੰ ਕਈ ਕਈ ਵਾਰਾਂ ਵਿਚ ਦੁਹਰਾਂਦੇ ਸਨ। ਪਰ ਦੁਹਰਾਣ ਵਿਚ ਇਹੋ ਜਿਹੇ ਸ਼ਬਦਾਵਲੀ ਦੇ ਭੇਦ ਦਿਸਦੇ ਹਨ, ਜਿਹਨਾਂ ਤੋਂ ਪਤਾ ਲਗਦਾ ਹੈ ਕਿ ਇਹ ਵਾਰ ਕਿਸੇ ਹੋਰ ਦੀ ਹੀ ਰਚਨਾ ਹੈ।[1]

ਬਾਵਾ ਬੁਧ ਸਿੰਘ ਨੇ ਲਿਖਿਆ ਹੈ, "ਭਾਈ ਜੀ ਨੇ 39 ਵਾਰਾਂ ਅਰ 556 ਕਬਿੱਤ ਸਵੱਈਏ ਰਚੇ ਹਨ।"[2]

ਪ੍ਰੋ: ਤੇਜਾ ਸਿੰਘ ਨੇ ਵੀ ਭਾਈ ਸਾਹਿਬ ਦੀਆਂ ਵਾਰਾਂ ਦੀ ਗਿਣਤੀ 39 ਹੀ ਮੰਨੀ ਹੈ।[3]

ਡਾ. ਮੋਹਨ ਸਿੰਘ ਦੀਵਾਨਾ ਵੀ 39 ਵਾਰਾਂ ਦਾ ਹੀ ਜ਼ਿਕਰ ਕਰਦੇ ਹਨ।[4]

ਫੇਰ, ਸਾਰੇ ਟਕਸਾਲੀ ਤੇ ਪੁਰਾਤਨ ਗਿਆਨੀ ਭਾਈ ਸਾਹਿਬ ਦੀ ਰਚਨਾ 39 ਵਾਰਾਂ ਹੀ ਮੰਨਦੇ ਆਏ ਹਨ- ਇਹ ਪਰੰਪਰਾਈ ਵਿਚਾਰ ਨਿਰਮੂਲ ਨਹੀਂ ਹੋਣਾ[5] (ਡਾ: ਤਾਰਨ ਸਿੰਘ)

1. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 345.
2. ਹੰਸ ਚੋਗ, ਪੰਨਾ 221.
3. ਸਾਹਿਤ ਦਰਸ਼ਨ, ਪੰਨਾ 133.
4. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 71.
5. ਪੰਜਾਬ ਯੂਨੀਵਰਸਿਟੀ, ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 345-46.

ਜਿਨ੍ਹਾਂ ਵਿਦਵਾਨਾਂ ਨੇ ਵਾਰ ਨੰ: 40 ਨੂੰ ਭਾਈ ਗੁਰਦਾਸ ਦੀ ਰਚਨਾ ਮੰਨਿਆ ਹੈ, ਉਨ੍ਹਾਂ ਨੇ ਇਸ ਸੰਬੰਧ ਵਿਚ ਕੋਈ ਠੋਸ ਸਬੂਤ ਨਹੀਂ ਦਿੱਤਾ।

ਇਸ ਉਪਰੋਕਤ ਵਿਚਾਰ ਦੇ ਅਧਾਰ ਤੇ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਭਾਈ ਸਾਹਿਬ ਦੀਆਂ ਵਾਰਾਂ ਉਨਤਾਲੀ ਹੀ ਹਨ, ਚਾਲ੍ਹੀ ਨਹੀਂ।

ਗਿਆਨੀ ਲਾਲ ਸਿੰਘ ਸੰਗਰੂਰ ਵਾਲੇ ਨੇ ਦਸਵੀਂ ਵਾਰ ਤੇ ਕਿੰਤੂ ਕੀਤਾ ਹੈ ਕਿ

" ਦਸਵੀਂ ਵਾਰ ਗੁਰਮਤ ਵਿਰੁਧ ਹੈ ਜੋ ਕਿ ਗੁਰਮਤ ਵਿਰੋਧੀਆਂ ਨੇ ਸਿਖ ਧਰਮ ਨੂੰ ਹਿੰਦੂ ਫ਼ਿਰਕਾ ਸਾਬਤ ਕਰਨ ਅਤੇ ਨੁਕਸਾਨ ਪਹੁੰਚਾਣ ਵਾਸਤੇ ਲਿਖ ਕੇ ਪਾਈ ਹੈ।[1]

ਦਸਵੀਂ ਵਾਰ ਸੰਬੰਧੀ ਗਿਆਨੀ ਲਾਲ ਸਿੰਘ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ। ਇਹ ਠੀਕ ਹੈ ਕਿ ਇਸ ਵਿਚ ਹਿੰਦੂ ਮਿਥਿਹਾਸ ਦਾ ਬਿਆਨ ਹੈ। ਅਜਿਹੇ ਮਿਥਿਹਾਸ ਦਾ ਬਿਆਨ ਤਾਂ ਗੁਰਬਾਣੀ ਵਿਚ ਵੀ ਹੈ। ਭਾਈ ਸਾਹਿਬ ਨੇ ਇਸ ਵਾਰ ਵਿਚ, ਉਸ ਸਮੇਂ ਪਰਚਲਤ ਕਥਾਵਾਂ ਦੀ ਸਹਾਇਤਾ ਨਾਲ, ਗੁਰਮਤ ਦਾ ਪਰਚਾਰ ਕੀਤਾ ਹੈ। ਹਰੇਕ ਪਉੜੀ ਵਿਚ ਦਿੱਤੀ ਗਈ ਅੰਤਲੀ ਤੁਕ ਵਿਚ ਗੁਰਮਤ ਦੀ ਗੱਲ ਆਖੀ ਗਈ ਹੈ। ਸੋ ਇਹ ਕਿੰਤੂ ਨਿਰਮੂਲ ਹੈ।

### (ਹ) ਬੀੜ ਲਿਖਣ ਦੀ ਸੇਵਾ

ਭਾਈ ਰਣਧੀਰ ਸਿੰਘ ਨੇ ਬੰਸਾਵਲੀ ਨਾਮਾ-ਚਰਨ 4 ਦਾ ਹਵਾਲਾ ਦੇ ਕੇ ਲਿਖਿਆ ਹੈ:-

" ਸੰਮਤ 1646 ਵਿਚ ਸਤਿਗੁਰ ਨਾਨਕ ਦੇਵ ਦੇ ਪੋਤ੍ਰੇ ਧਰਮ ਚੰਦ ਦਾ ਦੇਹਾਂਤ

---

1. ਗੁਰਦਾਸ ਦਰਸ਼ਨ, ਪੰਨਾ 20.

ਹੋਇਆ, ਤਾਂ ਰਾਮਦਾਸ ਪੁਰੇ ਤੋਂ ਸਤਿਗੁਰੂ ਅਰਜਨ ਦੇਵ ਪ੍ਰਾਹੁਣੀ (ਮੁਕਾਣ) ਵਾਸਤੇ ਡੇਹਰਾ ਬਾਬਾ ਨਾਨਕ ਪਧਾਰੇ, ਤੇ ਹੇਰਮ (ਲਾਹੌਰੋ) ਤੋਂ ਮੀਣੇ ਵੀ ਪਹੁੰਚੇ। ਉਥੇ ਕਿਸੇ ਸਿਖ ਨੇ ਮੀਣਿਆਂ ਦਾ ਰਚਿਆ ਕੋਈ ਸ਼ਬਦ ਸ਼ਲੋਕ ਪੜ੍ਹਿਆ। ਉਸ ਵਿਚ 'ਨਾਨਕ' ਨਾਮ ਆਇਆ ਸੁਣ ਕੇ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕੰਨ ਖੜੇ ਹੋ ਗਏ। ਮੁਕਾਣੇ ਮੁੜ ਕੇ, ਆਪ ਨੇ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਆਦਿ ਗੁਰਮੁਖਾਂ ਨਾਲ ਇਸ ਬਾਰੇ ਵਿਚਾਰ ਕਰ ਕੇ ਫ਼ੈਸਲਾ ਕਰ ਲਿਆ ਕਿ ਅਕਾਲੀ ਬਾਣੀ ਵਿਚ ਇਉਂ ਰਲਾ ਪੈਣ ਦੀ ਰੋਕ ਥਾਮ ਜ਼ਰੂਰੀ ਕਰਨੀ ਹੈ।"[1]

ਜਦੋਂ ਇਹ ਫ਼ੈਸਲਾ ਹੋ ਗਿਆ ਤਾਂ ਫਿਰ ਬਾਣੀ ਇਕੱਤਰ ਕਰਨ ਦੀ ਵਿਉਂਤ ਬਣਾਈ ਗਈ। ਦੇਸਾਂ ਪਰਦੇਸਾਂ ਵਿਚ ਸਿਖਾਂ ਨੂੰ ਹੁਕਮਨਾਮੇ ਭੇਜੇ ਗਏ ਕਿ ਜਿਸ ਕਿਸੇ ਕੋਲ ਗੁਰਬਾਣੀ ਦਾ ਕੋਈ ਸ਼ਬਦ ਸ਼ਲੋਕ ਹੋਵੇ ਉਹ ਲੈ ਕੇ ਸਤਿਗੁਰੂ ਜੀ ਪਾਸ ਪੁਜ ਜਾਵੇ। ਇਸ ਸੰਬੰਧ ਵਿਚ ਗਿਆਨੀ ਗਿਆਨ ਸਿੰਘ ਇਕ ਸਿਖ ਭਾਈ ਬਖ਼ਤਾ ਬਾਰੇ ਲਿਖਦੇ ਹਨ,

"ਭਾਈ ਬਖ਼ਤਾ ਜੀ ਅਰੋੜਾ ਗੁਰੂ ਕਾ ਸਿਖ ਜਲਾਲਪੁਰ ਪ੍ਰਗਣੇ ਹਸਨ ਅਬਦਾਲ ਵਾਲਾ ਇਕ ਬੜੀ ਭਾਰੀ ਪੁਸਤਕ, ਜੋ ਉਸ ਨੇ ਆਦਿ ਗੁਰੂ ਥੀਂ ਲੈ ਕੇ ਚੌਹਾਂ ਗੁਰੂਆਂ ਪਾਸ ਰਹਿ ਕੇ ਲਿਖੀ ਸੀ ਸੋ ਹੁਣ ਪੰਜਵੇਂ ਗੁਰੂ ਜੀ ਪਾਸ ਲੈ ਆਇਆ। ਉਸ ਕੋਲੋਂ ਜੋ ਬਾਬੀ ਗੁਰੂ ਜੀ ਦੀ ਇੱਛਾ ਹੋਈ ਉਹ ਲਿਖ ਲਈ ਤੇ ਪੁਸਤਕ ਮੋੜ ਦਿਤੀ।[2] ਇਸ ਤਰ੍ਹਾਂ ਦੂਰ ਦੁਰਾਡਿਉਂ ਗੁਰਬਾਣੀ ਇੱਕਠੀ ਹੋਣ ਲਗੀ। ਇਹ ਬੀੜ ਪਾਕਿਸਤਾਨ ਬਣਨ ਤੋਂ ਪਹਿਲਾਂ ਭਾਈ ਬੂਟੇ ਵਾਲੀ ਧਰਮਸਾਲ ਵਿੱਚ ਪਈ ਸੀ ਤੇ ਹੁਣ ਉਹ ਉਸ ਦੇ ਵਾਰਸਾਂ ਪਾਸ ਦਿੱਲੀ ਪਈ ਹੈ।

ਉਂਜ ਗੁਰੂ ਅਰਜਨ ਦੇਵ ਨੂੰ ਗੁਰਬਾਣੀ ਆਪਣੇ ਪਿਤਾ ਗੁਰੂ ਰਾਮ ਦਾਸ ਤੋਂ ਵੀ ਮਿਲੀ ਸੀ। ਅਸਲ ਗੱਲ ਇਹ ਹੈ ਕਿ ਸਤਿਗੁਰਾਂ ਦੀ ਆਪ ਲਿਖੀ ਬਾਣੀ, ਪੁਸਤਕ ਦੇ ਰੂਪ ਵਿਚ, ਚੋਲਾ ਬਦਲਣ ਸਮੇਂ ਅਗਲੇ ਜਾਨਸ਼ੀਨ ਗੁਰੂ ਨੂੰ ਗੁਰਿਆਈ ਦੇ ਲਾਜ਼ਮੀ ਨਿਸ਼ਾਨ

---

1. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 9-10.
2. ਤਵਾਰੀਖ ਗੁਰੂ ਖ਼ਾਲਸਾ- ਪੰਨਾ 325, ਫੁਟ ਨੋਟ ।

ਵਜੋਂ ਸੌਂਪੀ ਜਾਂਦੀ ਸੀ। ਇਸ ਤਰੀਕੇ ਨਾਲ ਸੰਚਿਤ ਹੋਈ ਹੋਈ ਗੁਰਬਾਣੀ ਗੁਰੂ ਅਰਜਨ ਸਾਹਿਬ ਤਕ ਪੁਜ ਗਈ ਸੀ। ਇਹ ਗੱਲ ਕਿ ਗੁਰੂ ਸਾਹਿਬ ਬਾਣੀ ਲਿਖਦੇ ਤੇ ਪੁਸਤਕ ਦੇ ਰੂਪ ਵਿਚ ਸਾਂਭੀ ਜਾਂਦੇ ਸਨ, ਪੁਰਾਤਨ ਜਨਮ ਸਾਖੀ ਦੀ ਸਾਖੀ ਨੰ: 57" ਜੋਤੀ ਜੋਤ ਸਮਾਉਣਾ" ਤੋਂ ਸਾਬਤ ਹੁੰਦੀ ਹੈ। ਇਸ ਸਾਖੀ ਵਿਚ ਕਿਹਾ ਗਿਆ ਹੈ ਕਿ ਜੋਤੀ ਜੋਤ ਸਮਾਉਣ ਸਮੇਂ ਗੁਰੂ ਨਾਨਕ ਦੇਵ ਨੇ ਇਕ ਸ਼ਬਦ ਰਾਗ ਵਡਹੰਸ ਮਹਲਾ ਪਹਿਲਾ ਤੇ ਤੁਖਾਰੀ ਛੰਤ ਮਹਲਾ ਪਹਿਲਾ ਬਾਰਹ ਮਾਹਾ ਉਚਾਰਨ ਕੀਤੇ। ਫਿਰ ਲਿਖਿਆ ਹੈ:- "ਤਿਤ ਮਹਲ ਜੋ ਸਬਦੁ ਹੋਆ, ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ।"[1]

ਬਾਣੀ ਦੀਆਂ ਕੁਝ ਪੋਥੀਆਂ ਗੁਰੂ ਅਮਰ ਦਾਸ ਦੇ ਸਪੁੱਤਰ ਬਾਬਾ ਮੋਹਨ ਪਾਸ ਵੀ ਦਸੀਆਂ ਜਾਂਦੀਆਂ ਸਨ। ਮੋਹਨ ਨੇ ਭਾਈ ਗੁਰਦਾਸ ਤੇ ਬਾਬਾ ਬੁੱਢਾ ਨੂੰ ਤਾਂ ਪੋਥੀਆਂ ਨਾ ਦਿਤੀਆਂ ਪਰ ਗੁਰੂ ਅਰਜਨ ਦੇਵ ਆਪ ਜਾ ਕੇ ਲੈ ਆਏ।[2] ਪ੍ਰੋ: ਸਾਹਿਬ ਸਿੰਘ ਅਨੁਸਾਰ ਬਾਬਾ ਮੋਹਨ ਪਾਸੋਂ ਗੁਰੂ ਅਰਜਨ ਦੇਵ ਦੇ ਪੋਥੀਆਂ ਲੈਣ ਜਾਣ ਦੀ ਘਟਨਾ ਗ਼ਲਤ ਹੈ।[3] ਪਰ ਇਸ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ। ਜੇ ਕਰ ਗੁਰੂ ਕੀ ਬਾਣੀ ਦੂਰ ਦੁਰੇਡੇ ਵਸਦੇ ਸਿਖ ਉਤਾਰੇ ਕਰ ਕੇ ਲੈ ਜਾਂਦੇ ਰਹੇ ਤਾਂ ਗੁਰੂ-ਘਰ ਦੇ ਨਿਕਟ ਵਰਤੀਆਂ, ਸੰਬੰਧੀਆਂ ਕੋਲ ਵੀ ਕੁਝ ਪੋਥੀਆਂ ਦਾ ਹੋਣਾ ਕੋਈ ਵੱਡੀ ਗੱਲ ਨਹੀਂ। ਹਾਂ, ਇਹ ਠੀਕ ਹੈ ਕਿ "ਮੋਹਨ ਤੇਰੇ ਊਚੇ ਮੰਦਰ" ਸ਼ਬਦ ਦਾ ਇਸ ਘਟਨਾ ਨਾਲ ਕੋਈ ਸੰਬੰਧ ਨਹੀਂ।

ਇਉਂ ਬਾਣੀ ਇਕੱਤਰ ਹੋਈ ਤੇ ਬੀੜ ਦੀ ਤਿਆਰੀ ਅਰੰਭ ਦਿੱਤੀ ਗਈ। ਭਾਈ ਗੁਰਦਾਸ ਬੀੜ ਦੇ ਲਿਖਾਰੀ (Scribe) ਵਜੋਂ ਚੁਣੇ ਗਏ। ਇਸ ਪਵਿੱਤਰ ਕਾਰਜ ਲਈ ਅੰਮ੍ਰਿਤਸਰ ਤੇ ਦਖਣ ਵਾਲੇ ਪਾਸੇ ਇਕਾਂਤ ਥਾਂ ਚੁਣ ਕੇ, ਜਿਥੇ ਹੁਣ ਗੁਰਦਵਾਰਾ ਰਾਮ ਸਰ ਹੈ, ਤੰਬੂ ਕਨਾਤਾਂ ਲਾ ਕੇ ਜੰਗਲ ਵਿਚ ਮੰਗਲ ਕਰ ਦਿੱਤਾ। ਵਧੀਆ ਕਾਗ਼ਜ਼ ਤੇ ਸਿਆਹੀ ਦਾ ਪ੍ਰਬੰਧ ਕੀਤਾ ਗਿਆ। ਸਿਖ ਸੰਗਤਾਂ ਨੂੰ ਦਸਿਆ ਗਿਆ ਕਿ ਬੀੜ

---

1. ਪੁਰਾਤਨ ਜਨਮ ਸਾਖੀ, ਸੰਪਾਦਿਤ ਭਾਈ ਵੀਰ ਸਿੰਘ, ਪੰਨਾ 132,
2. ਕਬਿੱਤ ਭਾਈ ਗੁਰਦਾਸ-ਦੂਸਰਾ ਸਕੰਧ, ਪੰਨਾ 42-43.
3. ਗੁਰਬਾਣੀ ਤੇ ਇਤਿਹਾਸ ਬਾਰੇ ' ਦਾ ਪਹਿਲਾ ਲੇਖ ("ਸਤਿਗੁਰ ਨਾਨਕ ਦੇਵ ਜੀ ਨੇ ਆਪਣੀ ਬਾਣੀ ਆਪ ਇਕੱਠੀ ਕੀਤੀ ਸੀ")

ਤਿਆਰ ਹੋ ਰਹੀ ਹੈ, ਇਸ ਲਈ ਬਿਨਾਂ ਆਗਿਆ ਏਧਰ ਕੋਈ ਨਾ ਆਵੇ। ਇਸ ਥਾਂ ਕੇਵਲ ਗੁਰੂ ਅਰਜਨ ਦੇਵ ਤੇ ਭਾਈ ਗੁਰਦਾਸ ਹੀ ਰਹਿਣ ਲਗੇ-

ਰਹੇ ਦੋਏ ਸ੍ਰੀ ਗੁਰ, ਗੁਰਦਾਸ ।
ਔਰ ਸਿਖ ਨਹਿ ਆਵੈ ਪਾਸ ।
ਸੇਵਕ ਦੂਰ ਕਨਾਤ ਬਿਠਾਏ ।
ਸ੍ਰੀ ਗੁਰੂ ਨਿਕਟ ਨ ਕੋਈ ਜਾਏ।[1]

ਸੰਮਤ 1660 ਬਿ: ਵਿਸਾਖੀ ਵਾਲੇ ਦਿਨ ਅਰਦਾਸ ਕਰ ਕੇ ਭਾਈ ਗੁਰਦਾਸ ਨੇ ਬੀੜ ਲਿਖਣ ਵਾਸਤੇ ਕਲਮ ਫੜੀ। ਗੁਰੂ ਅਰਜਨ ਦੇਵ ਆਪਣੀ ਮਿਥੀ ਤਰਤੀਬ ਅਨੁਸਾਰ ਗੁਰਬਾਣੀ ਤੇ ਭਗਤਾਂ ਦੀ ਬਾਣੀ ਲਿਖਵਾਂਦੇ ਰਹੇ ਤੇ ਭਾਈ ਸਾਹਿਬ ਇਕ-ਮਨ, ਇਕ-ਚਿਤ ਹੋ ਕੇ ਲਿਖਦੇ ਰਹੇ।

ਅਖੀਰ ਸੰਮਤ 1661 ਬਿ: ਭਾਦਰੋਂ ਸੁਦੀ ਏਕਮ ਨੂੰ 'ਆਦਿ ਗ੍ਰੰਥ' ਦੀ ਬੀੜ ਦਾ ਪਹਿਲਾ ਪ੍ਰਕਾਸ਼ ਹਰਿਮੰਦਰ ਸਾਹਿਬ, ਵਿਖੇ ਹੋਇਆ। ਇਸ ਅਲੌਕਿਕ ਸਮਾਗਮ ਸਮੇਂ ਬੜਾ ਭਾਰੀ ਇਕੱਠ ਹੋਇਆ। ਪ੍ਰਕਾਸ਼-ਉਤਸਵ ਵਾਲੇ ਦਿਨ, ਰਾਤ ਨੂੰ ਇਕ ਕਵੀ-ਦਰਬਾਰ ਵੀ ਹੋਇਆ ਕਿਹਾ ਜਾਂਦਾ ਹੈ ਜਿਸ ਦੀ ਪ੍ਰਧਾਨਗੀ ਭਾਈ ਗੁਰਦਾਸ ਨੇ ਕੀਤੀ।[2] ਭਾਈ ਗੁਰਦਾਸ ਨੇ ਉਸ ਸਮੇਂ ਗੁਰਬਾਣੀ ਦੀ ਮਹਿਮਾ ਵਿਚ ਹੇਠ ਲਿਖਿਆ ਛੰਦ ਰਚਿਆ ਦਸਿਆ ਜਾਂਦਾ ਹੈ:-

ਸਿੰਮ੍ਰਤ ਪੁਰਾਨ ਕੋਟਾਨਿ ਬਖਾਨ ਬਹੁ ਭਾਗਵਤ ਬੇਦ ਬਯਾਕਰਨ ਗੀਤਾ।
ਸੇਸ ਮਰਜੇਸ ਅਖਲੇਸ ਸੁਰ ਮਹੇਸ ਮੁਨਿ ਜਗਤ ਅਰੁ ਭਗਤ ਸੁਰ ਨਰ ਅਤੀਤਾ।
ਗਯਾਨ ਅਰ ਧਯਾਨ ਉਨਮਾਨ ਉਨਮਨ ਉਕਤਿ ਰਾਗ ਨਾਦਾਦਿ ਜਸ ਰਮਤ ਕ੍ਰੀਤਾ।
ਅਰਧ ਨਰ ਮਾਤ੍ਰ ਗੁਰ ਸਬਦ ਅਖਰ ਮੇਕ ਅਗਮ ਅਤਿ ਅਗਮ ਅਗਾਧਿ ਮੀਤਾ(540)

1. ਗੁਰ ਬਿਲਾਸ ਪਾਤਸ਼ਾਹੀ ਛੇਵੀਂ ।
2. ਭਾਈ ਗੁਰਦਾਸ, ਪ੍ਰੋ: ਸਰਦੂਲ ਸਿੰਘ, ਪੰਨਾ 22.

ਸ੍ਰੀ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਥਾਪਤ ਕੀਤੀ ਗਈ ਤੇ ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ। ਬਾਬਾ ਬੁੱਢਾ ਜੀ ਦੇ ਅਕਾਲ ਚਲਾਣੇ ਮਗਰੋਂ ਇਹ ਉਚ ਪਦਵੀ ਭਾਈ ਗੁਰਦਾਸ ਨੂੰ ਸੌਂਪੀ ਗਈ।[1]

(ਕ) <u>ਭਾਈ ਸਾਹਿਬ-ਇਕ ਪਰਚਾਰਕ ਦੇ ਰੂਪ ਵਿਚ</u>

ਭਾਈ ਸਾਹਿਬ ਨੂੰ ਸੰਸਾਰਕ ਤੇ ਆਤਮਕ ਸੂਝ-ਬੂਝ ਵਿਚ ਪਰਪਕ ਵੇਖ ਕੇ ਤੀਜੇ ਗੁਰੂ ਜੀ ਨੇ ਆਪ ਨੂੰ ਗੁਰਮਤ ਦੇ ਪਰਚਾਰ ਲਈ ਦੇਸ ਦੇ ਵੱਖ ਵੱਖ ਭਾਗਾਂ ਵਿਚ ਭੇਜਣ ਦਾ ਫ਼ੈਸਲਾ ਕੀਤਾ। ਭਾਈ ਸਾਹਿਬ ਨੂੰ ਜੰਮੂ ਦੇ ਪਹਾੜੀ ਦੇਸ ਵਲ ਪਰਚਾਰ ਕਰਨ ਲਈ ਭੇਜਿਆ ਗਿਆ।

ਇਸ ਸੰਬੰਧ ਵਿਚ ਪ੍ਰੋ: ਕਰਤਾਰ ਸਿੰਘ ਲਿਖਦੇ ਹਨ,

"ਭਾਈ ਸਾਹਿਬ ਨੂੰ ਗੁਰਸਿਖੀ ਦਾਨ ਮਿਲਿਆ ਤੇ ਆਪ ਚੰਬੇ, ਜੰਮੂ ਆਦਿ ਪਹਾੜੀ ਇਲਾਕਿਆਂ ਵਿਚ ਗੁਰਸਿਖੀ ਦੇ ਪਰਚਾਰ ਲਈ ਘੱਲੇ ਗਏ। ਜਦ ਤੀਸਰੇ ਪਾਤਸ਼ਾਹ ਜੋਤੀ ਜੋਤਿ ਸਮਾ ਗਏ ਤਾਂ ਭਾਈ ਗੁਰਦਾਸ ਜੀ ਉਧਰੋਂ ਵਾਪਸ ਆਏ......।"[2]

ਪ੍ਰੋ: ਸਰਦੂਲ ਸਿੰਘ ਦਾ ਵਿਚਾਰ ਹੈ ਕਿ,

"ਜਦੋਂ ਸ੍ਰੀ ਗੁਰੂ ਅਮਰ ਦੇਵ[3] ਸੰਮਤ 1631 ਬਿਕ੍ਰਮੀ ਨੂੰ ਗੋਇੰਦਵਾਲ ਜੋਤੀ ਜੋਤਿ ਸਮਾਏ ਤਾਂ ਉਦੋਂ ਆਪ ਆਗਰੇ ਸਨ। ਪਤਾ ਤਾਂ ਲਗ ਗਿਆ ਸੀ ਪਰ ਆਗਰਿਉਂ ਗੋਇੰਦਵਾਲ ਤਕ ਪਹੁੰਚਦਿਆਂ ਦੇਰ ਲਗ ਗਈ।"[4]

---

1. ਵਾਰਾਂ ਭਾਈ ਗੁਰਦਾਸ ਜੀ ਦਾ ਤੁਕ ਤਤਕਰਾ, ਪੰਨਾ 40
   ਭਾਈ ਗੁਰਦਾਸ, ਸਰਦੂਲ ਸਿੰਘ, ਪੰਨਾ 31.
2. ਸਿਖ ਇਤਿਹਾਸ, ਭਾਗ ਦੂਜਾ, ਪੰਨਾ 16.
3. ਕਈਆਂ ਨੇ ਗੁਰੂ ਅਮਰਦਾਸ ਦਾ ਨਾਂ ਗੁਰੂ ਅਮਰ ਦੇਵ ਕਰ ਕੇ ਵੀ ਲਿਖਿਆ ਹੈ।
4. ਭਾਈ ਗੁਰਦਾਸ, ਪੰਨਾ 9.

ਇਸੇ ਸੰਬੰਧ ਵਿਚ ਭਾਈ ਵੀਰ ਸਿੰਘ ਦੀ ਲਿਖਤ ਵੀ ਵੇਖਣ ਯੋਗ ਹੈ,

" ਆਪ ਗੁਰੂ ਅਮਰ ਦਾਸ ਜੀ ਦੇ ਮੇਲ ਨਾਲ ਕ੍ਰਿਤ ਕ੍ਰਿਤ ਹੋ ਗਏ ਸੀ ਤੇ ਚੰਬੇ, ਜੰਮੂ ਆਦਿ ਪਹਾੜਾਂ ਵਿਚ ਪ੍ਰਚਾਰ ਲਈ ਭੀ ਘਲੇ ਗਏ...... ।....... ਸ੍ਰੀ ਗੁਰੂ ਅਮਰ ਦਾਸ ਜੀ 1631 ਵਿਚ 'ਗੁਰ ਜਾਵੈ ਹਰਿ ਪ੍ਰਭ ਪਾਸਿ ਜੀਉ' ਦਾ ਖੇਲ ਵਰਤਾ ਗਏ।....... ਤਦੋਂ ਜਾਪਦਾ ਹੈ ਕਿ ਭਾਈ ਗੁਰਦਾਸ ਜੀ ਬਾਹਰ ਗਏ ਹੋਏ ਸਨ, ਚਾਹੇ ਪ੍ਰਚਾਰ ਲਈ ਜੰਮੂ ਵਲ ਤੇ ਚਾਹੇ ਕਿਸੇ ਹੋਰ ਥਾਂ ਕਿਸੇ ਹੋਰ ਕੰਮ।"[1]

ਗੁਰੂ ਅਮਰ ਦਾਸ ਦੇ ਜੋਤੀ ਜੋਤਿ ਸਮਾਉਣ ਸਮੇ ਭਾਈ ਸਾਹਿਬ ਕਿਤੇ ਬਾਹਰੇ ਆਏ ਸਨ। ਇਸ ਗੱਲ ਦੀ ਗਵਾਹੀ ਸੂਰਜ ਪ੍ਰਕਾਸ਼ ਵਿਚੋਂ ਵੀ ਕੁਛ ਇਉਂ ਹੀ ਮਿਲਦੀ ਹੈ।[2]

ਕੁਛ ਵੀ ਹੋਵੇ, ਇਕ ਗੱਲ ਤਾਂ ਸਾਫ਼ ਹੈ ਕਿ ਭਾਈ ਸਾਹਿਬ ਨੇ ਤੀਜੇ ਗੁਰੂ ਦੇ ਸਮੇ ਗੁਰਮਤ ਦਾ ਪਰਚਾਰ ਦੂਰ ਦੂਰ ਤਕ ਕਰਨਾ ਅਰੰਭ ਦਿਤਾ। ਪ੍ਰੋ: ਸਰਦੂਲ ਸਿੰਘ ਅਨੁਸਾਰ ਬਾਦਸ਼ਾਹ ਅਕਬਰ ਵੀ ਭਾਈ ਸਾਹਿਬ ਕੋਲੋਂ ਗੁਰਬਾਣੀ ਦੀ ਵਿਆਖਿਆ ਸੁਣ ਕੇ ਰਸ ਪ੍ਰਾਪਤ ਕਰਦਾ ਸੀ।[3]

ਗੁਰੂ ਰਾਮ ਦਾਸ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇ ਭਾਈ ਗੁਰਦਾਸ ਬਾਹਰੋ ਆਏ ਸਨ। ਰਾਮਦਾਸ ਪੁਰ ਵਸਾਉਣ ਤੇ ਗੋਇੰਦਵਾਲ ਵਿਚਬਾਉਲੀ ਦੀ ਉਸਾਰੀ ਸਮੇ ਦੋਹਾਂ ਨੇ ਇਕੱਠੇ ਰਹਿ ਕੇ ਸੇਵਾ ਕੀਤੀ ਸੀ, ਸਾਂਝ ਦੋਹਰੀ ਸੀ- ਰਿਸ਼ਤੇ ਦੀ ਵੀ ਤੇ ਗੁਰਭਾਈ ਹੋਣ ਦੀ ਵੀ, ਤੇ ਹੁਣ ਗੁਰੂ ਰਾਮ ਦਾਸ ਵਿਚ ਤੀਜੇ ਗੁਰੂ ਦੀ ਪਾਵਨ ਜੋਤਿ ਦੇ ਦੀਦਾਰ ਕਰ ਕੇ ਭਾਈ ਸਾਹਿਬ ਨੇ ਆਪਣੇ ਜਜ਼ਬਾਤ ਨੂੰ ਇਉਂ ਸ਼ਬਦੀ ਜਾਮਾ ਪਹਿਨਾਇਆ:-

ਰਾਗ ਦੋਖ ਨਿਰਦੋਖ ਹੈ, ਰਾਜ ਜੋਗ ਵਰਤੈ ਵਰਤਾਰਾ।
ਮਨਸਾ ਵਾਚਾ ਕਰਮਨਾ ਮਰਮ ਨ ਜਾਪੈ ਅਪਰ ਅਪਾਰਾ।

---

1. ਕਬਿੱਤ ਭਾਈ ਗੁਰਦਾਸ, ਦੂਸਰਾ ਸਰੰਧ, ਪੰਨਾ 28,29,30.
2. " ਅਸੋ ਗੁਰਦਾਸ ਸੁ ਪ੍ਰੇਮ ਬਿਸਾਲੂ"
3. ਭਾਈ ਗੁਰਦਾਸ, ਪੰਨਾ 8-9.

ਦਾਤਾ ਭੁਗਤਾ ਦਇਆ ਦਾਨਿ, ਦੇਵ ਸਬਦ ਸਤ ਸੰਗ ਉਧਾਰਾ।
ਸਹਜ ਸਮਾਧਿ ਅਗਾਧਿ ਬੋਧ ਸਤਿਗੁਰ ਸਭ ਸਵਾਰਣ ਹਾਰਾ।
ਗੁਰ ਅਮਰਹੁ ਗੁਰ ਰਾਮਦਾਸ ਜੋਤੀ ਜੋਤਿ ਜਗਾਇ ਜੁਹਾਰਾ।
ਸਬਦ ਸੁਰਤਿ ਗੁਰਸਿਖ ਹੋਇ ਅਨਹਦ ਬਾਣੀ ਨਿੱਝਰ ਧਾਰਾ।
ਤਖ਼ਤ ਬਖ਼ਤ ਪਰਗਟ ਪਸਾਰਾ।[1]

ਪ੍ਰੋ: ਕਰਤਾਰ ਸਿੰਘ ਲਿਖਦੇ ਹਨ, "ਜਦ ਤੀਸਰੇ ਪਾਤਸ਼ਾਹ ਜੋਤੀ ਜੋਤ ਸਮਾ ਗਏ ਤਾਂ ਭਾਈ ਗੁਰਦਾਸ ਜੀ ਉਧਰੋਂ ਵਾਪਸ ਆਏ ਅਤੇ ਸ੍ਰੀ ਗੁਰੂ ਰਾਮ ਦਾਸ ਜੀ ਦੀ ਚਰਨ ਸ਼ਰਨ ਵਿਚ ਆ ਹਾਜ਼ਰ ਹੋਏ। ਗੁਰੂ ਜੀ ਨੇ ਹੋਰ ਮਿਹਰ ਕੀਤੀ ਅਤੇ ਇਨ੍ਹਾਂ ਨੂੰ ਪੂਰਨ ਗੁਰਸਿਖ ਬਣਾ ਦਿੱਤਾ। ਫਿਰ ਗੁਰੂ ਜੀ ਨੇ ਆਗਿਆ ਕੀਤੀ ਕਿ ਜਾਉ ਆਗਰੇ ਅਤੇ ਪੂਰਬ ਵਲ ਸਿੱਖੀ ਦੀ ਸੰਭਾਲ ਕਰੋ। ਇਸ ਤਰ੍ਹਾਂ ਆਪ ਗੁਰਸਿਖੀ ਦੇ ਪਰਚਾਰਕ ਹੋ ਕੇ ਆਗਰੇ ਚਲੇ ਗਏ।"[2]

ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਜਦੋਂ ਭਾਈ ਗੁਰਦਾਸ ਗੁਰੂ ਰਾਮ ਦਾਸ ਦੇ ਦਰਬਾਰ ਵਿਚ ਹਾਜ਼ਰ ਹੋਏ ਤਾਂ ਬਿਨੇ ਕੀਤੀ:-

ਮੋ ਕਉ ਸਿਖੀ ਦੇਹੁ ਮਹਾਨੀ।[3]

ਤੇ ਅਗੋਂ ਸਾਹਿਬਾਂ ਨੇ ਫੁਰਮਾਇਆ

ਸਿਮਰਹੁ ਵਾਹਿਗੁਰੂ ਸਤਿਨਾਮ।
ਜਾਂ ਤੇ ਪਾਵਹੁ ਸੁਖ ਬਿਸਰਾਮੁ।
ਅਬ ਤੁਮ ਆਗੇ ਮਾਹਿ ਸਿਧਾਵਹੁ।[3]

"ਮੋ ਕਉ ਸਿਖੀ ਦੇਹੁ ਮਹਾਨੀ" ਤੁਕ ਨੇ ਕਈ ਵਿਦਵਾਨਾਂ ਨੂੰ ਇਸ ਭੁਲੇਖੇ ਵਿਚ ਪਾ ਦਿੱਤਾ

---

1. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 14.
2. ਸਿਖ ਇਤਿਹਾਸ, ਭਾਗ ਦੂਜਾ, ਪੰਨਾ 16.
3. ਗੁਰ ਪ੍ਰਤਾਪ ਸੂਰਜ, ਰਾਸਿ 2, ਅੰਸੂ 14, ਅੰਕ 68
3. ਉਹੀ " " ਅੰਕ 69-70

ਹੈ ਕਿ ਭਾਈ ਗੁਰਦਾਸ ਨੇ ਚੌਥੇ ਗੁਰੂ ਜੀ ਤੋਂ ਸਿਖੀ ਦੀ ਦਾਤ ਮੰਗੀ, ਭਾਵ ਇਹ ਕਿ ਇਸ ਤੋਂ ਪਹਿਲਾਂ ਭਾਈ ਗੁਰਦਾਸ ਨੂੰ ਇਹ ਦਾਤ ਅਜੇ ਪ੍ਰਾਪਤ ਨਹੀਂ ਸੀ ਹੋਈ।

ਪਰ ਉਸੇ ਸਮੇਂ ਗੁਰੂ ਰਾਮ ਦਾਸ ਦਾ ਇਹ ਹੁਕਮ ਕਿ "ਅਬ ਤੁਮ ਆਗਰੇ ਮਾਂਹਿ ਸਿਧਾਰਹੁ" ਸਿਧ ਕਰਦਾ ਹੈ ਕਿ ਭਾਈ ਸਾਹਿਬ ਨੂੰ, ਗੁਰਮਤ ਵਿਚ ਪਕ ਗਏ ਹੋਣ ਕਰ ਕੇ ਹੀ ਇਹ ਸੇਵਾ ਬਖ਼ਸ਼ੀ ਗਈ ਸੀ। ਪ੍ਰੋ: ਕਰਤਾਰ ਸਿੰਘ ਦੀ ਲਿਖਤ "ਗੁਰੂ ਜੀ ਨੇ ਹੋਰ ਮਿਹਰ ਕੀਤੀ" ਵੀ ਇਹੀ ਸਾਬਤ ਕਰਦੀ ਹੈ ਕਿ ਭਾਈ ਸਾਹਿਬ ਸਿਖ ਤਾਂ ਪਹਿਲਾਂ ਹੀ ਸਨ, ਹੁਣ ਗੁਰੂ ਰਾਮ ਦਾਸ ਨੇ ਵੀ ਆਪ ਨੂੰ ਆਪਣਾ ਸਿਖ ਸਵੀਕਾਰ ਕਰ ਲਿਆ।

ਭਾਈ ਵੀਰ ਸਿੰਘ ਨੇ ਵੀ ਇਸ ਟਪਲੇ ਦਾ ਨਿਰਣਾ ਕਰਦਿਆਂ ਲਿਖਿਆ ਹੈ, "ਸਗੋਂ ਉਸੇ ਵੇਲੇ ਪ੍ਰਚਾਰ ਲਈ ਟੋਰਿਆ ਜਾਣਾ ਦਲੀਲ ਹੈ ਇਸ ਗੱਲ ਦੀ ਕਿ ਉਨ੍ਹਾਂ ਦੀ ਸਿਖੀ ਤੇ ਪ੍ਰਚਾਰ ਦੇ ਗੁਣ ਦੀ ਪ੍ਰਬੀਨਤਾ ਮੰਨੀ ਪਰਮੰਨੀ ਗੱਲ ਸੀ। ਤਦੇ ਹੀ ਗੁਰੂ ਜੀ ਉਸੇ ਦਮ ਭਾਈ ਜੀ ਨੂੰ ਆਗਰੇ ਤੋਰ ਦੇਂਦੇ ਹਨ।"[1]

ਇਉਂ ਗੁਰੂ ਰਾਮ ਦਾਸ ਦੀ ਆਗਿਆ ਨੂੰ ਸਿਰ ਮੱਥੇ ਮੰਨ ਕੇ ਭਾਈ ਸਾਹਿਬ ਕੁਛ ਹੋਰ ਸਿੱਖਾਂ ਨੂੰ ਨਾਲ ਲੈ ਕੇ ਆਗਰੇ ਵਲ ਚਲ ਪਏ। ਭਾਈ ਸਾਹਿਬ ਆਗਰੇ ਜਾਂਦਿਆਂ ਰਸਤੇ ਵਿਚ ਪੰਜਾਬ ਦੇ ਵੱਖ ਵੱਖ ਸ਼ਹਿਰਾਂ ਤੇ ਹਰਦਵਾਰ, ਦਿਲੀ, ਮਥਰਾ ਆਦਿ ਨਗਰਾਂ ਵਿਚ ਭੀ ਪਰਚਾਰ ਕਰਦੇ ਗਏ, ਜਿੱਥੇ ਜਿੱਥੇ ਵੀ ਪੜਾ ਕੀਤਾ ਉਥੇ ਹੀ 'ਸਵੇਰੇ ਵਾਰ ਲਾਉਣੀ, ਭੋਗ ਪਾ ਕੇ ਕਥਾ ਕਰਨੀ, ਸੰਝ ਨੂੰ ਸੋਦਰ ਦੀ ਚੌਕੀ ਤੇ ਰਾਤ ਨੂੰ ਕੀਰਤਨ ਸੋਹਿਲਾ ਦੀ ਚੌਕੀ ਹੋਣੀ।"[2] ਆਗਰੇ ਪਹੁੰਚ ਕੇ ਭਾਈ ਸਾਹਿਬ ਨੇ ਪੱਕੀ ਰਿਹਾਇਸ਼ ਕਰ ਲਈ ਤੇ ਆਗਰੇ ਨੂੰ ਸਿਖੀ ਪਰਚਾਰ ਲਈ ਆਪਣਾ ਕੇਂਦਰ ਬਣਾ ਲਿਆ। ਇਥੋਂ ਹੀ ਸਮਾਂ ਕਢ ਕੇ ਵਿਚ-ਵਿਚਾਲੇ ਦੇਸ ਦੇ ਹੋਰ ਇਲਾਕਿਆਂ ਵਿਚ ਪਰਚਾਰ ਕਰਨ ਲਈ ਜਾਇਆ ਕਰਦੇ ਸਨ। ਰਾਜਸਥਾਨ ਤੇ ਬਿਹਾਰ ਦੇ ਇਲਾਕਿਆਂ ਵਿਚ ਵੀ

---

1. ਕਬਿੱਤ ਭਾਈ ਗੁਰਦਾਸ- ਦੂਸਰਾ ਸਕੰਧ, ਪੰਨਾ 31.
2. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 32.

ਸਿੱਖੀ ਦੀ ਦਾਤ ਵੰਡੀ; ਬੁਰਹਾਨਪੁਰ ਤੇ ਲਖਨਊ[1] ਵਿਚ ਕਈ ਲੋਕਾਂ ਨੂੰ ਸਿੱਖੀ ਵੱਲ ਪ੍ਰੇਰਿਆ।

ਸੰਮਤ 1651 ਬਿ: ਤੋਂ ਸੰਮਤ 1638 ਬਿ: ਤਕ ਭਾਈ ਗੁਰਦਾਸ ਆਗਰੇ ਰਹਿ ਕੇ ਉਸ ਇਲਾਕੇ ਵਿਚ ਗੁਰਮਤ ਦਾ ਚਾਨਣ ਫੈਲਾਉਂਦੇ ਰਹੇ। ਸੰਮਤ 1638 ਬਿ: ਦੇ ਭਾਦਰੋਂ ਵਿਚ ਗੁਰੂ ਰਾਮ ਦਾਸ ਜੋਤੀ ਜੋਤਿ ਸਮਾ ਗਏ ਤਾਂ ਬਾਬਾ ਬੁੱਢਾ ਦੇ ਭੇਜੇ ਹੋਏ ਸੁਨੇਹੇ ਅਨੁਸਾਰ ਭਾਈ ਸਾਹਿਬ ਆਗਰੇ ਤੋਂ ਅੰਮ੍ਰਿਤਸਰ ਆਏ। ਇਸ ਸੱਤ ਸਾਲ ਦੇ ਪਰਚਾਰ ਸਮੇ ਭਾਈ ਗੁਰਦਾਸ ਕਦੇ ਪੰਜਾਬ ਆਏ ਕਿ ਨਹੀਂ? ਠੀਕ ਪਤਾ ਨਹੀਂ ਚਲਦਾ।"[2] ਪਰ ਗੁਰੂ-ਚਰਨਾਂ ਦੇ ਭੌਰੇ ਭਾਈ ਸਾਹਿਬ ਦਾ ਏਨਾ ਲੰਮਾਂ ਸਮਾਂ ਗੁਰ-ਦਰਸ਼ਨਾਂ ਤੋਂ ਬਿਨਾਂ ਰਹਿਣਾ ਵੀ ਜਚਦਾ ਨਹੀਂ। ਕਿਆਸ ਕੀਤਾ ਜਾ ਸਕਦਾ ਹੈ ਕਿ ਇਸ ਦੌਰਾਨ ਉਹ ਕਦੇ ਕਦਾਈਂ ਆ ਕੇ ਆਪਣੇ ਪਰਚਾਰ ਬਾਰੇ ਗੁਰੂ ਜੀ ਨੂੰ ਜਾਣਕਾਰੀ ਦੇਂਦੇ ਰਹੇ ਹੋਣਗੇ। ਇਸ ਬਾਰੇ ਥੋੜਾ ਜਿਹਾ ਸੰਕੇਤ ਨਿਮਨ ਲਿਖਤ ਪਉੜੀ ਤੋਂ ਲਗਦਾ ਹੈ:-

ਦਿਚੈ ਪੂਰਬ ਦੇਵਣਾ ਜਿਸ ਦੀ ਵਸਤੁ ਤਿਸੈ ਘਰ ਆਵੈ।
ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ।
ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤਿ ਜਗਾਵੈ।[3]

ਇਹ ਅੰਮ੍ਰਿਤਸਰੋਵਰ ਦੀ ਖੁਦਾਈ ਸੰਮਤ 1634 ਬਿ: ਵਿਚ ਸ਼ੁਰੂ ਹੋਈ ਸੀ। ਇਸ ਕੰਮ ਨੂੰ ਚੰਗੀ ਤਰ੍ਹਾਂ ਨਿਬਾਹੁਣ ਲਈ, ਭਾਈ ਰਣਧੀਰ ਸਿੰਘ ਲਿਖਦੇ ਹਨ, "ਪੰਜ ਦਾਨੇ-ਪਰਧਾਨੇ ਗੁਰਮੁੱਖਾਂ ਦੀ 'ਕੰਮ-ਕਰਨੀ' ਕਮੇਟੀ ਬਣਾਈ ਗਈ। ਭਾਈ ਗੁਰਦਾਸ ਜੀ ਭੀ ਇਸ ਪੰਚਾਇਤ ਵਿਚ ਸਨ।[4]

ਭਾਈ ਰਣਧੀਰ ਸਿੰਘ ਦੀ ਖੋਜ ਅਨੁਸਾਰ ਭਾਈ ਸਾਹਿਬ ਨੂੰ 1577 ਈਸਵੀ ਵਿਚ (1634 ਬਿ.) ਗੁਰੂ ਰਾਮ ਦਾਸ ਨੇ, ਕਸ਼ਮੀਰ ਵਿਚ ਪਰਚਾਰ ਕਰਨ ਲਈ ਭੇਜਿਆ।[5]

---

1. ਦੀ ਖ਼ਾਲਸਾ ( ਲਾਈਫ਼ ਆਫ਼ ਭਾਈ ਗੁਰਦਾਸ) ਡਾ. ਗੰਡਾ ਸਿੰਘ
2. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 33
3. ਵਾਰ ਪਹਿਲੀ, ਪਉੜੀ 47.
4. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 4-5
5. ਉਹੀ

1578 ਈ:ਸਵੀ (1635 ਬਿ:) 30 ਸਿਤੰਬਰ ਨੂੰ ਬਾਦਸ਼ਾਹ ਅਕਬਰ ਨੇ ਆਗਰੇ ਵਿਚ 'ਸਰਬ ਧਰਮ-ਸਮੇਲਨ' ਬੁਲਾਇਆ ਸੀ, " ਉਸ ਵਿਚ ਗੁਰੂ ਰਾਮ ਦਾਸ ਜੀ ਨੇ ਭਾਈ ਗੁਰਦਾਸ ਜੀ ਨੂੰ ਹੀ ਆਪਣਾ ਪ੍ਰਤੀਨਿਧ ਬਣਾ ਕੇ ਭੇਜਿਆ। ਇਸ ਗੱਲ ਦੀ ਗਵਾਹੀ ਅਕਬਰ ਦੇ ਸਰਕਾਰੀ ਕਾਗ਼ਜ਼ਾਂ ਤੋਂ ਵੀ ਮਿਲਦੀ ਹੈ।[1]

ਇਸ ਵਿਚਾਰ ਤੋ ਸਿੱਟਾ ਇਹ ਨਿਕਲਦਾ ਹੈ ਕਿ ਗੁਰੂ ਰਾਮ ਦਾਸ ਦੀ ਗੁਰਿਆਈ ਸਮੇ ਭਾਈ ਸਾਹਿਬ ਸਮੇ ਸਮੇ ਗੁਰੂ ਜੀ ਪਾਸ ਆਉਂਦੇ ਵੀ ਰਹੇ ਤੇ ਹੁਕਮ ਅਨੁਸਾਰ ਵੱਖ ਵੱਖ ਇਲਾਕਿਆਂ ਵਿਚ ਸਿੱਖੀ ਪਰਚਾਰ ਵੀ ਕਰਦੇ ਰਹੇ।

ਗੁਰੂ ਰਾਮ ਦਾਸ ਨੇ 'ਤਖ਼ਤਿ ਬਹੈ ਤਖ਼ਤੈ ਕੀ ਲਾਇਕ' ਅਨੁਸਾਰ ਗੁਰਗੱਦੀ, ਇਸ ਪਦਵੀ ਦੇ ਯੋਗ ਆਪਣੇ ਸਪੁੱਤਰ ਅਰਜਨ ਦੇਵ ਨੂੰ ਸੌਂਪੀ ਤੇ ਆਪ ਜੋਤੀ ਜੋਤਿ ਸਮਾ ਗਏ। ਜਦੋ ਭਾਈ ਗੁਰਦਾਸ ਅੰਮ੍ਰਿਤਸਰ ਪੁਜੇ, ਗੁਰੂ ਅਰਜਨ ਦੇਵ ਦੇ ਦਰਸ਼ਨ ਕਰ ਕੇ ਨਮਸਕਾਰ ਕੀਤੀ, ਸਿਰ ਝੁਕਾਇਆ, ਗੁਰੂ ਰਾਮ ਦਾਸ ਵਾਲੀ ਜੋਤਿ ਡਿੱਠੀ ਤਾਂ ਪ੍ਰੇਮ ਹੁਲਾਰੇ ਵਿਚ ਬੋਲ ਗੂੰਜੇ, ਵਡਿਆਈ ਕੀਤੀ—

ਅਲਖ ਨਿਰੰਜਨ ਆਖੀਐ ਅਕਲ ਅਜੋਨਿ ਅਕਾਲ ਅਪਾਰਾ।
ਰਵਿ ਸਸਿ ਜੋਤਿ ਉਦੋਤਿ ਲਖ ਪਰਮ ਜੋਤਿ ਪਰਮੇਸ਼ਰ ਪਿਆਰਾ।
ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈ ਕਾਰਾ।
ਨਮਸਕਾਰ ਸੰਸਾਰ ਵਿਚ ਆਦਿ ਪੁਰਖ ਆਦੇਸ ਉਧਾਰਾ।
ਚਾਰ ਵਰਨ ਛਿਅ ਦਰਸ਼ਨਾਂ ਗੁਰਮੁਖ ਮਾਰਗ਼ ਸਚ ਅਚਾਰਾ।
ਨਾਮ ਦਾਨ ਇਸ਼ਨਾਨ ਦ੍ਰਿੜ ਗੁਰਮੁਖ ਭਾਇ ਭਗਤ ਨਿਸਤਾਰਾ।
ਗੁਰ ਅਰਜਨ ਸਚ ਸਿਰਜਣ ਹਾਰਾ।[2]

ਗੋਇੰਦਵਾਲ ਵਿਚ ਜਨਮ ਲੈ ਕੇ ਭਾਈ ਗੁਰਦਾਸ ਤੇ ਗੁਰੂ ਅਰਜਨ ਦੇਵ ਬਚਪਨ ਤੋ ਹੀ ਇਕ ਦੂਜੇ ਦੇ ਨੇੜੇ ਰਹੇ ਸਨ, ਫਿਰ ਇਹ ਸੰਬੰਧ ਅੰਮ੍ਰਿਤਸਰ ਵਿਚ ਵੀ ਕਾਇਮ

---

1. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968 ਪੰਨਾ 4-5
2. ਵਾਰ 24, ਪਉੜੀ 18.

ਰਿਹਾ। ਦੁਨਿਆਵੀ ਰਿਸ਼ਤੇਦਾਰੀ ਦਾ ਸੰਬੰਧ ਤਾਂ ਹੈ ਹੀ ਸੀ, ਆਤਮਕ ਪੱਧਰ ਤੇ ਗੁਰਮਤ ਬਾਰੇ ਵਿਚਾਰ ਵਟਾਂਦਰੇ ਹੁੰਦੇ ਰਹਿੰਦੇ ਸਨ। ਗੁਰਮਤ ਬਾਰੇ ਭਾਈ ਸਾਹਿਬ ਦੀ ਜਾਣਕਾਰੀ ਤੇ ਪਰਚਾਰ ਸੇਵਾ ਕੋਈ ਲੁਕੀ ਛੁਪੀ ਨਹੀਂ ਸੀ ਤੇ ਪਰਚਾਰ ਦੀ ਲੋੜ ਅਜੇ ਬਹੁਤ ਸੀ। ਸੋ ਗੁਰੂ ਅਰਜਨ ਦੇਵ ਨੇ ਭਾਈ ਸਾਹਿਬ ਨੂੰ ਫੇਰ ਪਰਚਾਰ ਲਈ ਭੇਜਣ ਦੀ ਯੋਜਨਾ ਬਣਾਈ। ਗੁਰੂ ਅਰਜਨ ਦੇਵ ਦੇ ਹੁਕਮ ਅਨੁਸਾਰ ਆਪ ਨੇ ਪਿਸ਼ਾਵਰ, ਕਾਬਲ, ਕੰਧਾਰ ਆਦਿ ਅਸਥਾਨਾਂ ਤੇ ਪੁਜ ਕੇ ਗੁਰਮਤ ਦਾ ਪਰਚਾਰ ਕੀਤਾ ਅਤੇ ਸਿੰਧ, ਕਸ਼ਮੀਰ, ਬਨਾਰਸ, ਆਗਰੇ, ਉਜੈਨ ਤੇ ਬੁਰਹਾਨਪੁਰ ਵੀ ਗਏ।

ਜਦੋ ਇਸ ਲੰਮੇ ਪਰਚਾਰ ਦੌਰੇ ਤੋ ਵਾਪਸ ਅੰਮ੍ਰਿਤਸਰ ਆਏ ਤਾਂ ਭਾਈ ਸਾਹਿਬ ਨੇ ਵੇਖਿਆ ਕਿ ਗੁਰੂ-ਘਰ ਵਿਚ ਗੁਰਗੱਦੀ ਲਈ ਸ਼ਰੀਕਾ ਪੈਦਾ ਹੋ ਚੁਕਾ ਸੀ। ਗੁਰੂ ਅਰਜਨ ਦੇਵ ਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਸਾਜ਼ਸ਼ਾਂ ਸ਼ੁਰੂ ਕਰ ਦਿੱਤੀਆਂ ਸਨ। ਪ੍ਰਿਥੀ ਚੰਦ ਦੇ ਖੋਟ, ਕਪਟ ਤੇ ਮੀਣੇ-ਪਨ ਨੂੰ ਬਰਦਾਸ਼ਤ ਨਾ ਕਰਦਿਆਂ ਹੋਇਆਂ ਭਾਈ ਗੁਰਦਾਸ ਨੇ ਬਾਬਾ ਬੁੱਢਾ ਆਦਿ ਚੋਣਵੇ ਸਿੱਖਾਂ ਨੂੰ ਨਾਲ ਲੈ ਕੇ ਗੁਰਿਆਈ ਦੀ ਸਚਿਆਈ ਦਾ ਡੰਕਾ ਵਜਾਉਣ ਵਾਸਤੇ ਤਿਆਰੀ ਕਰ ਲਈ। ਇਸ ਮਤਲਬ ਲਈ ਭਾਈ ਸਾਹਿਬ ਨੇ ਦੋ ਢੰਗ ਵਰਤੇ- ਇਕ ਤਾਂ ਇਹ ਕਿ ਆਪਣੇ ਸਾਥੀਆਂ ਸਮੇਤ ਅੰਮ੍ਰਿਤਸਰ ਤੋ ਬਾਹਰ ਜਾ ਕੇ ਮੁਖ ਰਾਹਵਾਂ ਤੇ ਆਉਂਦੀਆਂ ਸੰਗਤਾਂ ਨੂੰ ਅਸਲੀਅਤ ਦੱਸਣ ਲੱਗੇ, ਤੇ ਦੂਜਾ, ਪ੍ਰਿਥੀ ਚੰਦ ਨੂੰ ਸਮਝਾ ਕੇ ਸਿਥੇ ਰਸਤੇ ਪਾਉਣ ਦਾ ਜਤਨ ਕੀਤਾ।

ਸਿਖ-ਸੰਗਤਾਂ ਤਾਂ ਅਸਲੀਅਤ ਤੋ ਜਾਣੂ ਹੋ ਗਈਆਂ, ਪ੍ਰਿਥੀ ਚੰਦ ਦੇ ਖੋਟ, ਕਪਟ ਤੇ ਝੂਠ ਦਾ ਪਾਜ ਖੁਲ੍ਹ ਗਿਆ। ਸਿੱਖ ਸੇਵਕ ਸਿੱਧੇ ਗੁਰਚਰਨਾਂ ਵਿਚ ਆਉਣ ਲਗ ਪਏ। ਪਰ ਪ੍ਰਿਥੀ ਚੰਦ ਦੇ ਅੰਦਰੋਂ ਦ੍ਵੈਤ-ਭਾਵਨਾ ਨਾ ਮਿਟੀ। ਗੁਰੂ ਅਰਜਨ ਦੇਵ ਦੇ ਹੁਕਮ ਅਨੁਸਾਰ ਭਾਈ ਸਾਹਿਬ ਨੇ ਗੁਰੂ ਕੇ ਬਜ਼ਾਰ ਦੇ ਕਿਰਾਏ ਦੀ ਆਮਦਨ ਤੇ ਬਜ਼ਾਰ ਦੀ ਜਗਾਤ ਦੀ ਆਮਦਨ ਪ੍ਰਿਥੀ ਚੰਦ ਦੇ ਹਵਾਲੇ ਕਰ ਕੇ[1] ਇਹ ਦ੍ਵੈਖ ਮਿਟਾਣੀ ਚਾਹੀ, ਗੁਰੂ ਸਾਹਿਬ ਦੀ

---

1. ਗੁਰ ਪ੍ਰਤਾਪ ਸੂਰਜ, ਰਾਸ 2 ਅੰਸੂ 3-

ਭਾੜਕ ਦੁਕਾਨਨ ਕੋ ਤਹਿੰ ਭਾਰਾ।
ਅਰ ਜਗਾਤ ਜੋ ਆਇ ਬਜ਼ਾਰਾ।
ਸੋ ਸਭ ਪ੍ਰਿਥੀਏ ਕੋ ਤਬ ਦੀਨ।

ਨਿੰਦਿਆ ਕਰਨ ਤੋ ਹਟਾਉਣ ਦੇ ਜਤਨ ਕੀਤੇ। ਪਰ ਪ੍ਰਿਥੀ ਚੰਦ ਉਤੇ ਕਿਸੇ ਵੀ ਗੱਲ ਦਾ ਅਸਰ ਨਾ ਹੋਇਆ। ਉਹ ਸਗੋਂ ਹੋਰ ਵਿਰੋਧੀ ਹੁੰਦਾ ਗਿਆ। ਜਦੋ ਮੇਲ ਮਿਲਾਪ ਦੇ ਸਾਰੇ ਹੀਲੇ ਉਪਰਾਲੇ ਨਿਸਫਲ ਹੋ ਗਏ ਤੇ ਪ੍ਰਿਥੀ ਚੰਦ ਗੁਰ-ਨਿੰਦਿਆ ਤੋ ਬਾਜ਼ ਨਾ ਆਇਆ, ਕੂੜ ਕਪਟ ਦੀ ਖੇਡ ਜਾਰੀ ਰਖਣ ਤੇ ਤੁਲਿਆ ਰਿਹਾ, ਸਮੇ ਦੀ ਹਕੂਮਤ ਪਾਸ ਸਾਜ਼ਸ਼ਾਂ ਸ਼ਿਕਾਇਤਾਂ ਵੀ ਕਰਦਾ ਹੀ ਰਿਹਾ ਤਾਂ ਭਾਈ ਸਾਹਿਬ ਨੇ ਉਸ ਨੂੰ 'ਮੀਣਾ' ਆਖ ਕੇ ਉਸ ਦੀਆਂ ਕਰਤੂਤਾਂ ਦਾ ਪਾਜ ਖੋਲ੍ਹਣਾ ਸ਼ੁਰੂ ਕੀਤਾ। ਇਸ ਨਾਲ ਸੰਗਤਾਂ ਵਿਚ ਉਹ ਬਹੁਤ ਬਦਨਾਮ ਹੋ ਗਿਆ। ਗੁਰੂ ਘਰ ਦੀ ਮਹਿਮਾ ਦੂਣੀ ਚੌਣੀ ਹੋਣ ਲੱਗੀ। ਭਾਈ ਸਾਹਿਬ ਦੀ 36 ਵੀਂ ਵਾਰ ਵਿਚ ਮੀਣਿਆਂ ਦੀ ਦੁਰਦਸ਼ਾਂ ਦਾ ਵਰਣਨ ਹੈ। ਮਨੁੱਖ ਦੇ ਜੀਵਨ ਵਿਚ ਨਿਤ ਵਰਤੀਦੀਆਂ ਚੀਜ਼ਾਂ ਦੇ ਦ੍ਰਿਸ਼ਟਾਂਤਾਂ ਨਾਲ ਪ੍ਰਿਥੀ ਚੰਦ ਦੇ ਮੀਣੇ ਸੁਭਾਵ ਦਾ ਚਿੱਤਰ ਉਲੀਕਿਆ ਗਿਆ ਹੈ:-

ਰੇਹਾ ਦਿੱਸੇ ਉਜੱਲਾ ਮਸੁ ਅੰਦਰ ਚਿੱਤੇ।
ਹਰਿਆ ਤਿਲ ਬੂਆੜ ਜਿਉਂ ਫਲ ਕੰਮ ਨ ਕਿੱਤੇ।
ਜੇਹੀ ਕਲੀ ਕਨੇਰ ਦੀ ਮਨ ਤਨ ਦੁਹ ਭਿੱਤੇ।
ਪੇਹੂ ਦਿੱਸਨ ਰੰਗੁਲੇ ਮਰੀਐ ਅਗ ਲਿੱਤੇ।
ਖਰੀ ਸੁਆਲਿਉ ਵੇਸੁਵਾ ਜੀਅ ਬੱਝਾ ਇਤੇ।
ਖੋਟੀ ਸੰਗਤ ਮੀਣਿਆਂ ਦੁਖ ਦੇਂਦੀ ਮਿਤੇ।[1]

ਇਹ ਲਫ਼ਜ਼ 'ਮੀਣਾ' ਪ੍ਰਿਥੀ ਚੰਦ ਲਈ ਵਰਤਿਆ ਤੇ ਇਸ ਦਾ ਅਰਥ ਹੈ, ਝੂਠਾ, ਕਪਟੀ, ਜੋ ਗੁਣ ਉਸ ਵਿਚ ਨਹੀਂ ਉਸ ਦਾ ਮਾਣ ਕਰੈ," ਜੋ ਮਨ ਦੇ ਛਲ ਨੂੰ ਪਰਗਟ ਨਾ ਹੋਣ[2] ਦੇਵੇ"-

ਮੀਣਾ ਹੋਆ ਪਿਰਥੀਆ ਕਰ ਕਰ ਤੋਢਕ ਬਰਲ ਚਲਾਯਾ।[3]

ਜਦੋ ਸੰਗਤਾਂ ਨੂੰ ਮੀਣਿਆਂ ਦੇ ਪਖੰਡ ਤੇ ਗੁਰੂ ਘਰ ਵਿਰੋਧੀ ਸਾਜ਼ਸ਼ਾਂ ਦਾ ਪਤਾ ਲਗ ਗਿਆ ਤਾਂ ਉਹ ਹੁਮ-ਹੁਮਾ ਕੇ ਗੁਰੂ ਅਰਜਨ ਦੇਵ ਦੇ ਹਜ਼ੂਰ ਆਉਣ ਲਗੀਆਂ ਤੇ ਅੰਮ੍ਰਿਤਸਰ ਦੀ

---

1. ਵਾਰਾਂ ਭਾਈ ਗੁਰਦਾਸ, ਵਾਰ 36, ਪਉੜੀ 5.
2. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 729.
3. ਵਾਰਾਂ ਭਾਈ ਗੁਰਦਾਸ ਵਾਰ 26, ਪਉੜੀ 33.
4. The Guru set out for Dihli on Monday, the second day of Magh, 1669 (A.D. 1612).

* ਦੀ ਸਿਖ ਰਿਲਿਜਨ, ਜਿਲਦ ਨੰ: 4, ਮੈਕਾਲਿਫ਼, ਪੰਨਾ 14

ਮਹਿਮਾ ਚਹੁੰ ਕੂੰਟਾਂ ਵਿਚ ਫੈਲਣ ਲਗ ਪਈ।

ਸ੍ਰੀ ਗੁਰੂ ਹਰਿਗੋਬਿੰਦ ਦੇ ਸਮੇ ਵੀ ਭਾਈ ਸਾਹਿਬ ਨੂੰ ਗੁਰਮਤ ਦੇ ਪਰਚਾਰ ਦਾ ਮੌਕਾ ਮਿਲਦਾ ਰਿਹਾ। ਜਦੋ 1669 ਬਿ:[1] ਵਿਚ ਜਹਾਂਗੀਰ ਦੇ ਸੱਦੇ ਉਤੇ ਗੁਰੂ ਜੀ ਦਿੱਲੀ ਗਏ ਤਾਂ ਪਿਛੋ ਕੰਮ ਕਾਰ ਦੇ ਪ੍ਰਬੰਧਕ ਬਾਬਾ ਬੁੱਢਾ ਤੇ ਭਾਈ ਗੁਰਦਾਸ[2] ਨੂੰ ਹੀ ਥਾਪਿਆ ਗਿਆ ਸੀ ਤੇ ਇਹਨਾਂ ਬਜ਼ੁਰਗ ਸਜਨਾਂ ਦੇ ਸਲਾਹ ਮਸ਼ਵਰੇ ਨਾਲ ਹੀ ਮਾਤਾ ਜੀ ਨੇ ਗੁਰੂ ਜੀ ਨੂੰ ਦਿੱਲੀ ਜਾਣ ਦੀ ਆਗਿਆ ਦਿੱਤੀ ਸੀ। ਗੁਰੂ ਜੀ ਨੇ ਵੀ ਤੁਰਨ ਵੇਲੇ ਇਹਨਾਂ ਦੋਹਾਂ ਬਜ਼ੁਰਗਾਂ ਨੂੰ ਮਾਤਾ ਜੀ ਦੀ ਤਾਬਿਆ ਕੀਤਾ ਸੀ। ਭਾਈ ਸੰਤੋਖ ਸਿੰਘ ਅਨੁਸਾਰ:-

ਪਾਛੇ ਬ੍ਰਿਧ ਭਾਈ ਗੁਰਦਾਸ ।
ਸਕਲ ਕਾਰ ਕਰਿ ਹੈ ਤੁਮ ਪਾਸ।
ਸਭ ਬਿਧ ਮਹਿ ਦੋਨੋ ਬਹੁ ਸਯਾਨੇ।
ਹਰਿ ਮੰਦਰ ਕੀ ਸੇਵ ਮਹਾਨੇ।[3]

ਜਦੋ ਸ੍ਰੀ ਗੁਰੂ ਜੀ ਟੁਰ ਪਏ ਤਾਂ ਦੋ ਕੋਹਾਂ ਤੇ ਜਾ ਕੇ ਪਹਿਲਾ ਪੜਾ ਕੀਤਾ ਤਾਂ ਬਾਬਾ ਬੁੱਢਾ ਤੇ ਭਾਈ ਗੁਰਦਾਸ ਸੰਗਤ ਸਮੇਤ ਉਥੇ ਗਏ। ਭਾਈ ਸੰਤੋਖ ਸਿੰਘ ਅਨੁਸਾਰ ਓਦੋ ਗੁਰੂ ਜੀ ਨੇ ਇਹ ਵਾਕ ਉਚਾਰੇ:-

ਬ੍ਰਿਧ ਸਾਹਿਬ। ਭਾਈ ਗੁਰਦਾਸ। ਤੁਮ ਸਯਾਨੇ ਕਰ ਬਾਸ ਅਵਾਸ।
ਹਰਿਮੰਦਰ ਕੀ ਕਰੀਏ ਸੇਵਾ। ਪੂਜਨ ਕਰਹੁ ਸਦਾ ਗੁਰ ਦੇਵਾ।
ਸਿਖ ਸੰਗਤ ਆਵਤ ਜਿਮ ਆਰੇ। ਸਰਬ ਰੀਤਿ ਕਰਿ ਜਿਮ ਬਡਭਾਗੇ।
ਕਾਰ ਦੇਗ ਕੀ ਤਥਾ ਚਲਾਵਹੁ। ਅਪਰ ਸਰਬ ਕਾਰਜ ਸੁਧਰਾਵਹੁ।
ਕਿਤਿਕ ਸੁਭਟ ਰਹਿ ਸੰਗ ਤੁਮਾਰੇ। ਦਾਸ ਬ੍ਰਿੰਦ ਹੋਵਹਿ ਅਨੁਸਾਰੇ।

---

1. The Guru set out for Dihli on Monday, the second day of Magh, 1669 (A.D.1612).
1. ਦੀ ਸਿਖ ਰਿਲਿਜਨ, ਮੈਕਾਲਿਫ਼ ਜਿਲਦ ਨੰ: 4 ਪੰਨਾ 14
2. ਦੀ ਸਿਖ ਰਿਲਿਜਨ, ਮੈਕਾਲਿਫ਼, ਪੰਨਾ 13
3. ਗੁਰ ਪ੍ਰਤਾਪ ਸੂਰਜ, ਰਾਸ 4 ਅੰਸੂ 51.

ਸਦਾ ਪ੍ਰਸੰਨ ਮਾਤ ਕੋ ਰਾਖਹੁ। ਹਮਰੀ ਦਿਸ਼ ਤੇ ਆਛੇ ਭਾਖਹੁ।
ਸੰਮਤ ਹੋਇ ਕਾਰ ਕੋ ਕਰੀਅਹਿ। ਸਭ ਦਿਸ਼ ਸਾਵਧਾਨਤਾ ਧਰੀਅਹਿ।[1]

ਇਉਂ ਭਾਈ ਸਾਹਿਬ ਨੂੰ ਪਰਚਾਰ ਦਾ ਮੌਕਾ ਫਿਰ ਮਿਲ ਗਿਆ। ਹਰਿਮੰਦਰ ਸਾਹਿਬ ਦੀ ਸੇਵਾ ਕਰਦਿਆਂ ਆਪ ਦਰਸ਼ਨਾਂ ਲਈ ਆਈਆਂ ਸਿੱਖ ਸੰਗਤਾਂ ਨੂੰ ਸਿੱਖੀ ਮਾਰਗ ਦਰਸਾਉਂਦੇ ਰਹੇ। ਦੂਰ ਦੂਰ ਤੋਂ ਆਏ ਲੋਕ ਭਾਈ ਸਾਹਿਬ ਦੇ ਵਿਚਾਰਾਂ ਤੋਂ ਲਾਭ ਉਠਾਂਦੇ ਤੇ ਆਪੋ ਆਪਣੇ ਦੇਸ ਜਾਂਦਿਆਂ ਭਾਈ ਸਾਹਿਬ ਦੀ ਯਾਦ ਵੀ ਨਾਲ ਹੀ ਲੈ ਜਾਂਦੇ। ਹੁਣ ਕਾਬਲ ਤੇ ਕਾਂਸ਼ੀ ਆਦਿ ਥਾਵਾਂ ਤੋਂ ਭਾਈ ਸਾਹਿਬ ਦੇ ਪਰਚਾਰ ਦੀ ਮੰਗ ਹੋਣ ਲੱਗੀ।

ਕਾਂਸ਼ੀ ਦੀ ਸੰਗਤ ਨੇ ਭਾਈ ਸਾਹਿਬ ਤੋਂ ਜਪੁਜੀ ਸਾਹਿਬ ਦੀਆਂ ਕੁਝ ਪਉੜੀਆਂ ਦੇ ਅਰਥ ਸੁਣੇ ਸਨ[2] ਤੇ ਸਾਰੀਆਂ ਪਉੜੀਆਂ ਦੇ ਅਰਥ ਸੁਣਨ ਦੀ ਇੱਛਾ ਰਖਦੀ ਸੀ। ਉਥੋਂ ਕਈ ਸੱਦੇ-ਪੱਤਰ ਆਏ ਪਰ ਭਾਈ ਸਾਹਿਬ ਕਈ ਰੁਝੇਵਿਆਂ ਤੇ ਜ਼ਿਮੇਵਾਰੀਆਂ ਕਾਰਨ ਜਾ ਨਾ ਸਕੇ। ਕਾਫ਼ੀ ਉਡੀਕ ਮਗਰੋਂ ਉਥੋਂ ਦੀ ਸੰਗਤ ਨੇ ਦੋ ਸਿੱਖਾਂ ਨੂੰ ਉਚੇਚੇ ਤੌਰ ਤੇ ਸ੍ਰੀ ਗੁਰੂ ਹਰਿਗੋਬਿੰਦ ਪਾਸ, ਜੋ ਉਸ ਸਮੇਂ ਗਵਾਲੀਅਰ ਤੋਂ ਵਾਪਸ ਆ ਚੁਕੇ ਸਨ, ਅੰਮ੍ਰਿਤਸਰ ਭੇਜਿਆ। ਉਨ੍ਹਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਭਾਈ ਸਾਹਿਬ ਕਾਬਲ ਆਦਿ ਥਾਵਾਂ ਤੇ ਪਰਚਾਰ ਕਰ ਕੇ ਕਾਂਸ਼ੀ ਵੀ ਆਉਣਗੇ।

ਸੋ ਗੁਰੂ ਜੀ ਨੇ ਭਾਈ ਸਾਹਿਬ ਨੂੰ ਪਹਿਲਾਂ ਕਾਬਲ ਤੇ ਫੇਰ ਹੋਰਨਾਂ ਥਾਵਾਂ ਤੇ ਪਰਚਾਰ ਕਰਨ ਲਈ ਭੇਜਿਆ। ਕਾਬਲ ਵਿਚ ਭਾਈ ਸਾਹਿਬ ਦੇ ਪਰਚਾਰ ਦਾ ਸਦਕਾ ਉਥੋਂ ਦੀਆਂ ਸੰਗਤਾਂ ਨੇ ਆਪ ਦੇ ਨਾਂ ਤੇ ਇਕ ਗੁਰਦਵਾਰਾ ਬਣਾਇਆ।[3]

ਕਾਬਲ ਤੋਂ ਹੋ ਕੇ ਭਾਈ ਸਾਹਿਬ ਬਨਾਰਸ ਪੁਜੇ। ਬਨਾਰਸ ਦੀ ਸੰਗਤ ਭਾਈ ਸਾਹਿਬ ਦੇ ਦਰਸ਼ਨ ਕਰ ਕੇ ਬਹੁਤ ਪ੍ਰਸੰਨ ਹੋਈ। ਭਾਈ ਸਾਹਿਬ ਦੀ ਆਮਦ ਦੀ ਖ਼ਬਰ ਸਭ

---

1. ਗੁਰ ਪ੍ਰਤਾਪ ਸੂਰਜ, ਰਾਸ 4 ਅੰਸੂ 52.
2. ਭਾਈ ਗੁਰਦਾਸ, ਪ੍ਰੋ: ਸਰਦੂਲ ਸਿੰਘ, ਪੰਨਾ 31.
3. ਅਫ਼ਗਾਨਿਸਤਾਨ ਵਿਚ ਇਕ ਮਹੀਨਾ- ਕਾਬਲ ਦੇ ਗੁਰਦਵਾਰੇ- ਡਾ: ਗੰਡਾ ਸਿੰਘ ।

ਪਾਸੇ ਦਿੱਤੀ ਗਈ। ਬਨਾਰਸ ਵਿਚ ਭਾਈ ਸਾਹਿਬ ਦਾ ਪਰਚਾਰ ਬਹੁਤ ਕਾਮਯਾਬ ਤੇ ਪ੍ਰਭਾਵਸ਼ਾਲੀ ਰਿਹਾ। ਭਾਈ ਸਾਹਿਬ ਗੁਰਮਤ ਦਾ ਪਰਚਾਰ ਕਰਦਿਆਂ ਸਰੋਤਿਆਂ ਦੀ ਹਰ ਪ੍ਰਕਾਰ ਤਸੱਲੀ ਕਰਾਉਂਦੇ, ਉਨ੍ਹਾਂ ਦੇ ਮਨਾਂ ਵਿਚ ਉਪਜੇ ਸ਼ੰਕਿਆਂ ਦੀ ਨਵਿਰਤੀ ਕਰਦੇ। ਇਸ ਸੰਬੰਧ ਵਿਚ ਗਿਆਨੀ ਗਿਆਨ ਸਿੰਘ ਦੀ ਗਵਾਹੀ ਵੇਖਣ ਯੋਗ ਹੈ:-

"ਭਾਈ ਗੁਰਦਾਸ ਜੀ ਨੇ ਬਨਾਰਸ ਜਾ ਕੇ ਗੁਰਸਿੱਖੀ ਦਾ ਐਥੋਂ ਤਕ ਪਰਚਾਰ ਕੀਤਾ ਕਿ ਪੰਜਾਂ ਮਹੀਨਿਆਂ ਵਿਚ ਆਪਣੀ ਈਸ਼੍ਵਰ ਦਾਤ ਸ਼ਕਤੀ ਦੇ ਬਲ, ਉਥੋਂ ਦੇ ਰਾਜਾ ਸਮੇਤ ਸਤ ਸੈ ਸਿਖ ਗੁਰੂ ਘਰ ਦੇ ਸੇਵਕ ਬਣਾ ਦਿੱਤੇ।"[1]

ਬਨਾਰਸ ਵਿਚ ਪਰਚਾਰ ਸਮੇਂ ਭਾਈ ਸਾਹਿਬ ਨੇ ਉਥੋਂ ਦੇ ਲੋਕਾਂ ਦੀ ਸਮਝ ਵਿਚ ਆਉਣ ਵਾਲੀ ਬੋਲੀ ਬ੍ਰਿਜ ਭਾਸ਼ਾ ਨੂੰ ਹੀ ਆਪਣਾ ਮਾਧਿਅਮ ਬਣਾਇਆ। ਬ੍ਰਿਜ ਭਾਸ਼ਾ ਵਿਚ ਰਚੇ ਕਬਿੱਤ ਸਵਯੇ ਗੁਰਮਤ ਮਾਰਗ ਦਰਸਾਉਣ ਲਈ ਹੀ ਰਚੇ ਗਏ ਜਾਪਦੇ ਹਨ। ਭਾਈ ਸਾਹਿਬ ਗੁਰੂ ਨਾਨਕ ਦੇਵ ਦੇ ਚਲਾਏ ਸਿਖੀ ਮਾਰਗ ਦੇ ਪਰਚਾਰਕ ਤੇ ਗੁਰਬਾਣੀ ਦੇ ਵਿਆਖਿਆਕਾਰ ਕਵੀ ਸਨ। ਇਸ ਲਈ ਆਪ ਦੀ ਕਵਿਤਾ ਵਿਚ ਉਹੀ ਸਿਧਾਂਤ ਅਪਨਾਏ ਗਏ ਜੋ ਗੁਰਮੱਤ ਨੇ ਸਪੱਸ਼ਟ ਕੀਤੇ ਸਨ। ਭਾਈ ਸਾਹਿਬ ਦੀ ਕਾਵਿ-ਧਾਰਾ ਦਾ ਮਾਰਗ ਆਪਣੇ ਸਮੇਂ ਦੇ ਕਵੀਆਂ, ਤੁਲਸੀ ਦਾਸ (1589-1680 ਬਿ:) ਤੇ ਕੇਸ਼ਵ ਦਾਸ (1612-1674 ਬਿ:) ਦੀ ਵਿਚਾਰ-ਧਾਰਾ ਨਾਲੋਂ ਵਖਰਾ ਹੈ। ਤੁਲਸੀ ਦਾਸ ਰਾਮ-ਭਗਤੀ ਦਾ ਮੋਢੀ ਸੀ ਪਰ ਕੇਸ਼ਵ ਦਾਸ ਸੰਸਾਰਕ ਪ੍ਰੇਮ ਦਾ ਕਵੀ ਸੀ। ਭਾਈ ਗੁਰਦਾਸ ਨੂੰ ਇਹਨਾਂ ਵਿਚੋਂ ਕਿਸੇ ਨਾਲ ਵੀ ਨਹੀਂ ਜੋੜਿਆ ਜਾ ਸਕਦਾ। ਭਾਈ ਸਾਹਿਬ ਦਾ ਉਦੇਸ਼ 'ਗੁਰਮਤ' ਹੈ। ਗੁਰਮਤ ਅਨੁਸਾਰ ਸ਼ੰਕਰ ਵਾਲਾ ਨਿਰਗੁਣ ਬ੍ਰਹਮ ਤੇ ਸੂਰ ਜਾਂ ਤੁਲਸੀ ਵਾਲਾ ਸਰਗੁਣ ਬ੍ਰਹਮ ਪਰਵਾਨ ਨਹੀਂ ਤੇ ਨਾ ਹੀ ਇਹ ਜਗਤ ਮਿਥਿਆ ਹੈ। ਗੁਰਮਤ ਨੂੰ ਇਸ ਜਗਤ ਦਾ ਤਿਆਗ ਵੀ ਮਨਜ਼ੂਰ ਨਹੀਂ। ਗੁਰਮਤ ਮਾਰਗ ਤਾਂ ਗ੍ਰਹਸਤ ਮਾਰਗ ਨੂੰ ਪ੍ਰਧਾਨਤਾ ਦੇਂਦਾ ਹੈ; ਘਰ-ਬਾਰ ਵਿਚ ਰਹਿੰਦਿਆਂ ਜੀਵਨ-ਮੁਕਤੀ ਦਾ ਰਾਹ ਵਿਖਾਂਦਾ ਹੈ। ਗ੍ਰਹਸਤ ਮਾਰਗ ਦੀ ਵਡਿਆਈ ਦਾ ਨਾਹਰਾ ਭਾਈ ਗੁਰਦਾਸ ਦੇ ਹੇਠ ਲਿਖੇ ਕਬਿੱਤ ਵਿਚ ਬਲੰਦ ਹੁੰਦਾ ਸੁਣੋ:-

---

1. ਤਵਾਰੀਖ਼ ਗੁਰੂ ਖ਼ਾਲਸਾ, ਹਿੱਸਾ ਦੂਜਾ, ਪੰਨਾ 485.

ਜੈਸੇ ਸਰ ਸਰਿਤ ਸਕਲ ਮੈਂ ਸਮੁੰਦ ਬਡੋ ਮੇਰ ਮੈਂ ਸੁਮੇਰ ਬਡੋ ਜਗਤ ਬਖਾਨ ਹੈ।
ਤਰੁਵਰ ਬਿਖੈ ਜੈਸੇ ਚੰਦਨ ਬਿਰਖ ਬਡੋ, ਧਾਤੂ ਮੈਂ ਕਨਕ ਅਤਿ ਉਤਮ ਕੈ ਮਾਨ ਹੈ।
ਪੰਛੀਅਨ ਮਹਿ ਹੰਸ ਮ੍ਰਿਗ ਰਾਜਨ ਮੈ ਸਾਰਦੂਲ, ਰਾਗਨ ਮਹਿ ਸ੍ਰੀ ਰਾਗ ਪਾਰਸ ਪਖਾਨੁ ਹੈ।
ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ, ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ।376.

ਇਹ 'ਗੁਰਮੁਖ ਗਿਰਹੀ ਮਾਹਿ ਉਦਾਸੀ' ਦਾ ਸਬਕ ਗੁਰਦੇਵ ਨੇ ਹੀ ਪੜ੍ਹਾਇਆ ਸੀ, ਇਹ ਜੁਗਤ ਉਹਨਾਂ ਹੀ ਸਿਖਾਈ ਸੀ। ਇਸ ਦਾ ਵਿਸਥਾਰ ਭਾਈ ਸਾਹਿਬ ਨੇ ਕਈ ਕਬਿੱਤਾਂ ਵਿਚ ਕੀਤਾ ਹੈ:-

1. ਕਾਟ ਮਾਇਆ ਫਾਸੀ ਗੁਰ ਗ੍ਰਿਹ ਮੈਂ ਉਦਾਸੀ ਕੀਨੇ,
   ਅਨਤੈ ਅਬਿਨਾਸੀ ਪ੍ਰਿਅ ਪ੍ਰੇਮ ਰਸ ਭੀਨ ਹੈ। 182.
2. ਪੂਰਨ ਬ੍ਰਹਮ ਗੁਰਦੇਵ ਸੇਵ ਕਲੀ ਕਾਲ ਮਾਇਆ ਮੈ ਉਦਾਸੀ
   ਗੁਰਸਿਖਣ ਜਤਾਈ ਹੈ। 455.
3. ਸਤਿਗੁਰ ਸਿਖਨ ਕਉ ਰਾਖਤ ਗ੍ਰਿਸਤ ਮੈਂ ਸਾਵਧਾਨ,
   ਆਨ ਦੇਵ ਸੇਵ ਭਉ ਦੁਬਿਧਾ ਨਿਵਾਰ ਹੈ। 480

ਗੁਰੂ ਨਾਨਕ ਦੇਵ ਨੇ ਆਪਣੇ ਸਮੇ ਦੇ ਫੋਕਟ ਕਰਮ ਕਾਂਡ ਨੂੰ ਵੇਖ ਕੇ ਲੋਕਾਂ ਨੂੰ ਅੰਧ ਵਿਸ਼ਵਾਸ਼ ਦੇ ਹਨੇਰੇ ਵਿਚੋਂ ਗਿਆਨ ਦੇ ਪ੍ਰਕਾਸ਼ ਵਲ ਮੋੜਿਆ। ਗੁਰਮਤਿ ਦਾ ਸਿਧਾਂਤ ਹੈ:-

ਗਿਆਨਹਿ ਕਾਰਣ ਕਰਮ ਅਭਿਆਸ।
ਗਿਆਨ ਭਇਆ ਤਹਿ ਕਰਮਹਿ ਨਾਸ।

ਭਾਈ ਸਾਹਿਬ ਨੇ ਇਸ ਸਿਧਾਂਤ ਨੂੰ ਦ੍ਰਿੜ੍ਹ ਕਰਾਉਣ ਲਈ ਦੇਖੋ ਕਿਹਾ ਸੋਹਣਾ ਕਬਿੱਤ ਰਚਿਆ ਹੈ-

ਜੈਸੇ ਬਨਰਾਇ ਪ੍ਰਫੁਲਤ ਫਲ ਨਿਮਤ, ਲਾਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ।
ਜੈਸੇ ਤ੍ਰੀਯਾ ਰਚਤ ਸਿੰਗਾਰ ਭਰਤਾਰ ਹੇਤ, ਭੇਟਤ ਭਰਤਾਰ ਉਰ ਹਾਰ ਨ ਸੁਹਾਤ ਹੈ।
ਬਾਲਕ ਅਚੇਤ ਜੈਸੇ ਕਰਤ ਲੀਲਾ ਅਨੇਕ, ਸੁਚਿਤ ਚੇਤੰਨ ਭਏ ਸਬ ਬਿਸਰਾਤ ਹੈ।
ਤੈਸੇ ਖਟ ਕਰਮ ਧਰਮ ਸਰਮ ਗਿਆਨ ਕਾਜ, ਗਿਆਨ ਭਾਨੁ ਉਦੇ ਉਡ ਕਰਮ ਉਡਾਤ ਹੈ। 405.

ਇਉਂ ਭਾਈ ਸਾਹਿਬ ਨੇ ਗੁਰਮਤ ਦੇ ਪਰਚਾਰ ਹਿੱਤ ਇਹ ਕਬਿੱਤ ਸਵੱਯੇ ਰਚੇ।

ਬਨਾਰਸ ਵਿਚ ਕਾਫ਼ੀ ਸਮਾਂ ਰਹਿਣ ਉਪਰੰਤ ਭਾਈ ਸਾਹਿਬ ਨੇ ਗੁਰ-ਦਰਸ਼ਨਾਂ ਦੀ ਅਤਿਅੰਤ ਖਿਚ ਮਹਿਸੂਸ ਕੀਤੀ ਤੇ ਗੁਰੂ ਜੀ ਪਾਸ ਬੇਨਤੀ ਕਰ ਭੇਜੀ। ਗੁਰੂ ਜੀ ਨੇ ਮੋੜਵੇਂ ਹਥ ਸੱਦਾ ਭੇਜਿਆ। ਗੁਰੂ ਜੀ ਵਲੋਂ ਸੱਦਾ ਮਿਲਣ ਤੇ ਭਾਈ ਸਾਹਿਬ ਅੰਮ੍ਰਿਤਸਰ ਲਈ ਤਿਆਰ ਹੋ ਪਏ ਤਾਂ ਨਾਲ ਹੀ ਨਵੇਂ ਸਜੇ 700 ਸਿੱਖ[1], ਰਾਜੇ ਸਮੇਤ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਨੂੰ ਆਏ। ਇਹ ਭਾਈ ਸਾਹਿਬ ਦਾ ਆਖ਼ਰੀ ਪਰਚਾਰ ਦੌਰਾ ਸੀ।

## (ਖ) ਭਾਈ ਸਾਹਿਬ ਦਾ ਦੇਹਾਂਤ

ਜਿਵੇਂ ਭਾਈ ਗੁਰਦਾਸ ਦੇ ਜਨਮ-ਸੰਮਤ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ, ਉਵੇਂ ਹੀ ਆਪ ਦੇ ਦੇਹਾਂਤ-ਸੰਮਤ ਬਾਰੇ ਵੀ ਇਕ ਰਾਏ ਨਹੀਂ ਮਿਲਦੀ। ਭਾਈ ਕਾਹਨ ਸਿੰਘ[2], ਡਾ: ਗੋਪਾਲ ਸਿੰਘ ਦਰਦੀ[3], ਡਾ: ਸੁਰਿੰਦਰ ਸਿੰਘ ਕੋਹਲੀ[4], ਭਾਈ ਰਣਧੀਰ ਸਿੰਘ[5] ਆਦਿ ਵਿਦਵਾਨਾਂ ਨੇ ਭਾਈ ਸਾਹਿਬ ਦੇ ਅੰਤਮ ਸਮੇਂ ਦਾ ਸੰਮਤ 1694 ਬਿ: ਮੰਨਿਆ ਹੈ; ਡਾ: ਮੋਹਨ ਸਿੰਘ ਦੀਵਾਨਾ[6] ਤੇ ਪ੍ਰੋ: ਸਰਦੂਲ ਸਿੰਘ[7] ਸੰਮਤ 1696 ਬਿ: ਮੰਨਦੇ ਹਨ, ਪਰ ਡਾ. ਮੋਹਨ ਸਿੰਘ ਨੇ ਸੰਨ 1637[8] ਈ. ਵੀ ਲਿਖਿਆ ਹੈ ਜੋ ਸੰਮਤ 1694 ਬਿ: ਬਣਦਾ ਹੈ। ਗਿਆਨੀ ਤਰਲੋਕ ਸਿੰਘ[9] ਤੇ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਲਿਖਾਰੀ ਨੇ

---

1. ਤਵਾਰੀਖ਼ ਗੁਰੂ ਖ਼ਾਲਸਾ
2. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 311
3. ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 95
4. ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 149
5. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 23
6. ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ, ਪੰਨਾ 113
7. ਭਾਈ ਗੁਰਦਾਸ, ਪੰਨਾ 35-36.
8. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼ ਪੰਨਾ 71
9. ਜੀਵਨ ਭਾਈ ਗੁਰਦਾਸ, ਪੰਨਾ 223.

ਭਾਈ ਸਾਹਿਬ ਦੀ ਮ੍ਰਿਤੂ ਸੰਮਤ 1686 ਬਿ. ਵਿਚ ਹੋਈ ਮੰਨੀ ਹੈ। ਸੰਮਤ 1686 ਨੂੰ ਭਾਈ ਸਾਹਿਬ ਦਾ ਅੰਤਮ ਸਮਾਂ ਮੰਨਣਾ ਠੀਕ ਨਹੀਂ, ਕਿਉਂਕਿ ਭਾਈ ਸਾਹਿਬ, ਬਾਬਾ ਬੁੱਢਾ ਦੇ ਦੇਹਾਂਤ ਤੋ ਬਾਦ ਹਰਿਮੰਦਰ ਸਾਹਿਬ ਦੇ ਕੁੰਜੀ ਥਾਪੇ ਗਏ ਸਨ ਤੇ ਬਾਬਾ ਬੁੱਢਾ ਦਾ ਦੇਹਾਂਤ ਸੰਮਤ 1688 ਬਿ: ਵਿਚ ਹੋਇਆ।[1] ਸੋ ਇਸ ਹਿਸਾਬ ਨਾਲ ਭਾਈ ਗੁਰਦਾਸ, ਸੰਮਤ 1688 ਬਿ: ਵਿਚ ਜਿਉਂਦੇ ਸਨ। 'ਜੀਵਨ ਬਾਬਾ ਬੁੱਢਾ ਜੀ' ਪੁਸਤਕ ਵਿਚ ਭਾਈ ਸਾਹਿਬ ਦਾ ਚਲਾਣਾ ਸੰਮਤ 1694 ਬਿ: ਵਿਚ ਹੋਇਆ ਲਿਖਿਆ ਹੈ। ਇਹ ਸੰਮਤ 1686 ਬਿ: ਇਕ ਹੋਰ ਪੱਖ ਤੋਂ ਵੀ ਗ਼ਲਤ ਸਿਧ ਹੁੰਦਾ ਹੈ ਕਿਉਂਕਿ ਸੰਮਤ 1687 ਵਿਚ ਸ੍ਰੀ ਹਰਿਗੋਬਿੰਦ ਪੁਰ ਦਾ ਯੁਧ ਹੋਇਆ ਤੇ ਉਸ ਨਗਰ ਨੂੰ ਮੁੜ ਕੇ ਵਸਾਇਆ ਗਿਆ। ਇਥੇ ਹੀ ਬਾਬਾ ਬੁੱਢਾ ਤੇ ਭਾਈ ਗੁਰਦਾਸ ਸ੍ਰੀ ਗੁਰੂ ਹਰਿਗੋਬਿੰਦ ਨੂੰ ਮਿਲੇ।[2] ਗੁਰੂ ਹਰਿਗੋਬਿੰਦ ਦੇ ਸੰਮਤ 1691 ਵਾਲੇ ਕਰਤਾਰ ਪੁਰ ਦੇ ਜੰਗ ਵਿਚ ਵੀ ਭਾਈ ਸਾਹਿਬ ਹਾਜ਼ਰ ਦਸੇ ਜਾਂਦੇ ਹਨ। ਗੁਰੂ ਹਰਿਗੋਬਿੰਦ ਦੇ ਜੰਗ ਜੁਧ ਤੇ ਉਹਨਾਂ ਵਿਚ ਦਰਸਾਈ ਬਹਾਦਰੀ ਤੇ ਵੀਰਤਾ ਦੇ ਅਧਾਰ ਤੇ ਹੀ ਭਾਈ ਸਾਹਿਬ ਨੇ ਲਿਖਿਆ ਹੋਣਾ ਹੈ-

"ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।"[3]

ਗੁਰੂ ਹਰਿਗੋਬਿੰਦ, ਭਾਈ ਗੁਰਦਾਸ ਦੇ ਦੇਹਾਂਤ ਤੋ ਸੱਤ ਸਾਲ ਪਿਛੋ ਸੰਮਤ 1701 ਬਿ: ਵਿਚ ਜੋਤੀ ਜੋਤਿ ਸਮਾਏ। ਸੋ ਇਸ ਹਿਸਾਬ ਨਾਲ ਭਾਈ ਸਾਹਿਬ ਦੇ ਦੇਹਾਂਤ ਦਾ ਸੰਮਤ 1694 ਬਿ: ਬਣਦਾ ਹੈ। ਡਾ: ਰਤਨ ਸਿੰਘ ਜੱਗੀ ਵੀ ਇਸੇ ਸੰਮਤ ਨੂੰ ਵਧੇਰੇ ਠੀਕ ਮੰਨਦੇ ਹਨ।[4]

---

1. ਜੀਵਨ ਬਾਬਾ ਬੁੱਢਾ ਜੀ, ਗਿਆਨੀ ਤਰਲੋਕ ਸਿੰਘ, ਪੰਨਾ ੧।
2. ਗੁਰ ਪ੍ਰਤਾਪ ਸੂਰਜ
3. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 48.
4. ਭਾਈ ਗੁਰਦਾਸ ਜੀਵਨੀ ਤੇ ਰਚਨਾ, ਪੰਨਾ 25

ਅਧਿਆਇ ਦੂਜਾ

## ਸਮਕਾਲੀ ਪਰਿਸਥਿਤੀਆਂ ਅਤੇ ਪਰੰਪਰਾ

(ੳ) ਸਾਹਿਤ ਦਾ ਕਰਤਵ

(ਅ) ਇਤਿਹਾਸਕ ਪਿਛੋਕੜ

(ੲ) ਰਾਜਸੀ, ਸਮਾਜਕ ਤੇ ਧਾਰਮਕ ਪਰਿਸਥਿਤੀਆਂ

(ਸ) ਸਾਹਿਤਕ ਪਰੰਪਰਾ ਤੇ ਇਸ ਨਾਲ ਭਾਈ
ਗੁਰਦਾਸ ਦੀ ਕਵਿਤਾ ਦਾ ਸੰਬੰਧ

## ਅਧਿਆਇ ਦੂਜਾ

## ਸਮਕਾਲੀ ਪਰਿਸਥਿਤੀਆਂ ਅਤੇ ਪਰੰਪਰਾ



### (ੳ) ਸਾਹਿਤ ਦਾ ਕਰਤਵ

'ਸਾਹਿਤ' ਕੀ ਹੈ? ਇਸ ਬਾਰੇ ਵਿਦਵਾਨਾਂ ਨੇ ਆਪੋ ਆਪਣੇ ਅਨੁਭਵ ਅਨੁਸਾਰ ਆਪਣੇ ਵਿਚਾਰ ਪਰਗਟ ਕੀਤੇ ਹਨ। ਪਰ ਮੋਟੇ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ 'ਸਾਹਿਤ ਜੀਵਨ ਦਾ ਦਰਪਣ ਹੈ', 'ਸਾਹਿਤ ਸਮਾਜ ਦਾ ਸ਼ੀਸ਼ਾ ਹੈ'। ਮਨੁਖ ਨੇ ਜੀਵਨ ਵਿਚ ਜੋ ਕੁਝ ਵੇਖਿਆ, ਜੀਵਨ ਵਿਚੋਂ ਜੋ ਜੋ ਅਨੁਭਵ ਪ੍ਰਾਪਤ ਕੀਤੇ, ਜੀਵਨ ਦੇ ਉਹਨਾਂ ਵੱਖ ਵੱਖ ਪੱਖਾਂ ਬਾਰੇ ਜੋ ਕੁਝ ਸੋਚਿਆ ਤੇ ਮਹਿਸੂਸ ਕੀਤਾ ਜਿਨ੍ਹਾਂ ਪੱਖਾਂ ਦਾ ਸਾਡੇ ਜੀਵਨ ਨਾਲ ਚਿਰ-ਸਥਾਈ ਸੰਬੰਧ ਹੈ, ਸਾਹਿਤ ਇਸ ਸਭ ਕੁਝ ਦੀ ਇਕ ਜ਼ਰੂਰੀ ਸੂਚੀ ਹੈ। ਮੁਢਲੇ ਰੂਪ ਵਿਚ, ਸਾਹਿਤ, ਭਾਸ਼ਾ ਦੇ ਮਾਧਿਅਮ ਰਾਹੀਂ, ਜੀਵਨ ਦੀ ਵਿਆਖਿਆ ਕਰਦਾ ਹੈ।

ਸਾਹਿਤਕਾਰ ਇਕ ਮਨੁੱਖ ਹੈ। ਮਨੁੱਖ ਸਮਾਜ ਦਾ ਇਕ ਵਿਸ਼ੇਸ਼ ਅੰਗ ਹੈ। ਆਪਣੇ ਸਮਾਜ ਵਿਚ, ਆਪਣੇ ਆਲੇ ਦੁਆਲੇ ਜੋ ਕੁਝ ਬੀਤਦਾ ਵਾਪਰਦਾ ਉਸ ਦੀ ਨਜ਼ਰ ਗੋਚਰੇ ਹੁੰਦਾ ਹੈ ਤੇ ਉਸ ਸਭ ਕੁਝ ਨੂੰ ਵੇਖ ਪਰਖ ਕੇ, ਜਾਂਚ ਕੇ, ਪਰਤਾ ਕੇ, ਜੋ ਕੁਝ ਉਹ ਅਨੁਭਵ ਕਰਦਾ ਹੈ, ਜਿਹੋ ਜਿਹੇ ਭਾਵ ਉਸ ਦੇ ਮਨ ਵਿਚ ਜਨਮ ਲੈਂਦੇ ਹਨ ਅਰਥਾਤ ਜਿਹੋ ਜਿਹਾ ਉਹ ਜੀਵਨ ਨੂੰ ਵੇਖਦਾ ਹੈ ਜਾਂ ਵੇਖਣਾ ਚਾਹੁੰਦਾ ਹੈ, ਉਸ ਦਾ ਪਰਗਟਾ ਆਪਣੀ ਲਿਖਤ ਰਾਹੀਂ ਕਰਦਾ ਹੈ। ਇਸ ਨਾਤੇ ਸਾਹਿਤ ਕਿਸੇ ਸਮੇਂ ਦੇ ਮਨੁੱਖੀ ਮਨੋਭਾਵਾਂ, ਵਿਚਾਰਾਂ, ਉਦਗਾਰਾਂ, ਤਜਰਬਿਆਂ ਤੇ ਅਨੁਭਵਾਂ ਆਦਿ ਦਾ ਖ਼ਜ਼ਾਨਾ ਹੁੰਦਾ ਹੈ। ਪਰ ਇਹ ਮਨੋਭਾਵ ਜਾਂ ਵਿਚਾਰ ਆਦਿ, ਸਮੇਂ ਦੇ ਹਾਲਾਤ ਤੋਂ ਜਨਮ ਲੈਂਦੇ ਹਨ। ਜੇ ਸਾਹਿਤ ਜੀਵਨ ਵਿਚੋਂ ਉਪਜਦਾ ਹੈ ਤਾਂ ਜੀਵਨ ਤੇ ਆਪਣਾ ਅਸਰ ਵੀ ਪਾਂਦਾ ਹੈ। ਜੀਵਨ ਵਿਚੋਂ ਉਗਮ ਕੇ ਉਚੇਰੇ ਜੀਵਨ ਲਈ ਅਗਵਾਈ ਦੇਣਾ ਸਾਹਿਤ ਦਾ ਕਰਤਵ ਹੈ। ਇਸ ਤੋਂ ਸਾਫ਼ ਹੋ ਜਾਂਦਾ ਹੈ ਕਿ ਕਿਸੇ ਖ਼ਾਸ ਸਮੇਂ ਦੇ ਸਾਹਿਤ ਉਤੇ ਜਿੱਥੇ ਉਸ ਸਮੇਂ-ਵਿਸ਼ੇਸ਼ ਦੀਆਂ ਪਰਿਸਥਿਤੀਆਂ-

ਸਮਾਜਕ , ਰਾਜਨੀਤਕ ਤੇ ਧਾਰਮਕ ਆਦਿ ਪ੍ਰਭਾਵ ਪਾਉਂਦੀਆਂ ਹਨ ਉਥੇ ਉਨ੍ਹਾਂ ਪਰਿਸਥਿਤੀਆਂ ਨੂੰ ਨਵਾਂ ਮੋੜ ਦੇਣ ਵਿਚ ਸਾਹਿਤ ਆਪਣਾ ਕੰਮ ਕਰਦਾ ਹੈ।

ਕਿਸੇ ਕਾਲ ਦੇ ਕਿਸੇ ਸਾਹਿਤਕਾਰ ਦੇ ਸਾਹਿਤ ਦੀ ਸਹੀ ਜਾਂਚ ਪੜਤਾਲ ਉਸ ਸਮੇਂ ਨੂੰ ਮੁੱਖ ਰਖੇ ਬਿਨਾਂ ਨਹੀਂ ਹੋ ਸਕਦੀ। ਇਸ ਲਈ ਜ਼ਰੂਰੀ ਹੈ ਕਿ ਕਿਸੇ ਸਾਹਿਤਕਾਰ ਦੀ ਰਚਨਾ ਨੂੰ ਪਰਖਣ ਤੋਂ ਪਹਿਲਾਂ ਉਸ ਦੇ ਰਚਨਾ-ਕਾਲ ਦੇ ਵੱਖ ਵੱਖ ਹਾਲਾਤ ਦਾ ਜਾਇਜ਼ਾ ਲਿਆ ਜਾਵੇ। ਤੇ ਸਾਹਿਤਕਾਰ ਦਾ ਆਪਣਾ ਸਮਾਂ ਵੀ ਉਸ ਦੀ ਰਚਨਾ ਵਿਚ ਪ੍ਰਤਿਬਿੰਬਤ ਹੁੰਦਾ ਹੈ।

ਭਾਈ ਗੁਰਦਾਸ ਦੀਆਂ ਵਾਰਾਂ ਦਾ ਸਾਹਿਤਕ ਮੁਲਾਂਕਣ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਨ੍ਹਾਂ ਦੇ ਸਮੇਂ ਦੇ ਰਾਜਨੀਤਕ, ਸਮਾਜਕ, ਧਾਰਮਕ ਵਾਤਾਵਰਨ ਨੂੰ ਧਿਆਨ ਵਿਚ ਰਖਿਆ ਜਾਵੇ।

(ਅ) <u>ਇਤਿਹਾਸਕ ਪਿਛੋਕੜ</u>

ਭਾਈ ਗੁਰਦਾਸ ਦਾ ਸਮਾਂ ਸੰਮਤ 1602 ਬਿ: ਤੋਂ ਸੰਮਤ 1694 ਬਿ: (ਸੰਨ-1545 ਈ: ਤੋਂ ਸੰਨ 1637 ਈ:) ਤਕ ਅਕਬਰ, ਜਹਾਂਗੀਰ ਤੇ ਕੁਝ ਸ਼ਾਹ ਜਹਾਨ ਦੇ ਰਾਜ ਦਾ ਸਮਾਂ ਸੀ। ਅਕਬਰ ਨੇ ਸੰਨ 1556 ਈ. ਤੋਂ ਸੰਨ 1605 ਈ: ਤਕ ਤੇ ਜਹਾਂਗੀਰ ਨੇ 1605 ਈ: ਤੋਂ 1627 ਈ: ਤਕ ਭਾਰਤ ਵਿਚ ਰਾਜ ਕੀਤਾ। ਭਾਰਤ ਦੀ ਗੁਲਾਮੀ ਦਾ ਇਤਿਹਾਸ ਬਹੁਤ ਲੰਮਾ ਹੈ। ਸੰਨ 1192 ਈ: ਵਿਚ ਸ਼ਹਾਬੁਦੀਨ ਮੁਹੰਮਦ ਗ਼ੋਰੀ ਨੇ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ ਮੁਸਲਮਾਨ ਹਕੂਮਤ ਦੀ ਨੀਂਹ ਰਖੀ ਸੀ। ਮੁਹੰਮਦ ਗ਼ੌਰੀ ਨੇ ਕੁਤਬੁਦੀਨ ਐਬਕ ਨੂੰ ਰਾਜ ਸੱਤਾ ਸੌਂਪੀ ਤੇ ਇਉਂ 1206 ਈ: ਤੋਂ 1290 ਈ: ਤਕ ਗੁਲਾਮ ਵੰਸ਼ ਨੇ ਰਾਜ ਕੀਤਾ; 1290 ਈ: ਤੋਂ 1320 ਈ: ਤਕ ਖਿਲਜੀਆਂ ਦਾ ਰਾਜ ਰਿਹਾ। ਖਿਲਜੀਆਂ ਕੋਲੋਂ ਤੁਗ਼ਲਕ ਵੰਸ਼ ਨੇ ਸੱਤਾ ਖੋਹ ਲਈ ਤੇ 1321 ਈ: ਤੋਂ

1412 ਈ: ਤਕ ਭਾਰਤ ਤੇ ਕਾਬੂਜ਼ ਰਹੇ। ਇਹਨਾਂ ਪਿੱਛੋਂ ਇਕ ਸਾਲ ਲਈ ਦੌਲਤ ਖ਼ਾਂ ਲੋਧੀ ਨੇ ਰਾਜ ਸੰਭਾਲਿਆ ਤੇ ਫਿਰ ਸੱਯਦ ਵੰਸ਼ ਨੇ 1414 ਈ: ਤੋਂ ਲੈ ਕੇ 1450 ਈ: ਤਕ ਆਪਣਾ ਝੰਡਾ ਝੁਲਾਈ ਰਖਿਆ ਤੇ ਇਹਨਾਂ ਕੋਲੋਂ ਫੇਰ ਲੋਧੀ ਵੰਸ਼ ਨੇ ਰਾਜ ਸੱਤਾ ਖੋਹ ਲਈ ਤੇ 1450 ਈ: ਤੋਂ 1526 ਈ: ਤਕ ਗੱਦੀ ਤੇ ਟਿਕੇ ਰਹੇ।

ਲੋਧੀਆਂ ਕੋਲੋਂ ਮੁਗ਼ਲ ਵੰਸ਼ ਦੇ ਬਾਦਸ਼ਾਹ ਬਾਬਰ ਨੇ ਰਾਜ ਸੰਭਾਲ ਲਿਆ ਤੇ 1526 ਈ: ਤੋਂ 1530 ਤਕ ਰਾਜ ਕੀਤਾ। ਉਸ ਦਾ ਪੁੱਤਰ ਹਮਾਯੂੰ ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ 1540 ਈ: ਵਿਚ ਨਸ ਗਿਆ। 1540 ਈ: ਤੋਂ 1555 ਤਕ ਸੂਰੀ ਵੰਸ਼ ਦਾ ਰਾਜ ਰਿਹਾ ਜਦ ਕਿ 1555 ਈ: ਵਿਚ ਹਮਾਯੂੰ ਨੇ ਆਪਣਾ ਰਾਜ ਵਾਪਸ ਲੈ ਲਿਆ।

ਹਮਾਯੂੰ ਦਾ ਪੁੱਤਰ ਸੀ ਅਕਬਰ ਤੇ ਅਕਬਰ ਦਾ ਪੁੱਤਰ ਸੀ ਜਹਾਂਗੀਰ, ਜਿਨ੍ਹਾਂ ਦੇ ਸਮੇਂ ਭਾਈ ਗੁਰਦਾਸ ਜੀ ਹੋਏ, ਵਿਚਰੇ।

(ੲ) ਰਾਜਸੀ, ਸਮਾਜਕ ਤੇ ਧਾਰਮਕ ਪਰਿਸਥਿਤੀਆਂ

ਇਸ ਉਪਰੋਕਤ ਬਿਓਰੇ ਤੋਂ ਇਹ ਸਾਫ਼ ਹੋ ਜਾਂਦਾ ਹੈ ਕਿ ਭਾਰਤ ਸਦੀਆਂ ਤੋਂ ਹੀ ਮੁਸਲਮਾਨੀ ਰਾਜ ਦੇ ਅਧੀਨ ਰਿਹਾ ਹੈ। ਇਸਲਾਮੀ ਸਭਿਅਤਾ ਤੇ ਹਿੰਦੂ ਸਭਿਅਤਾ ਦਾ ਮਿਲਾਪ ਹੋਇਆ। ਹਾਕਮ ਸ਼੍ਰੇਣੀ ਨੇ ਹਿੰਦੂ ਭਾਈਚਾਰੇ ਨੂੰ, ਜੋ ਪਹਿਲਾਂ ਵੀ ਜਾਤ-ਪਾਤ ਦਾ ਸ਼ਿਕਾਰ ਹੋਇਆ ਹੋਇਆ ਸੀ ਆਪਣੇ ਜ਼ੁਲਮ ਤਸ਼ੱਦਦ ਦਾ ਸ਼ਿਕਾਰ ਬਣਾਇਆ। ਡਾ: ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ,

> ਧਾਰਮਕ ਪੱਖ ਤੋਂ ਮੁਸਲਮਾਨ ਹੱਦ ਦਰਜੇ ਦੇ ਤੰਗ ਦਿਲ ਤੇ ਅਸਹਿਨਸ਼ੀਲ ਸਨ। ਸੰਤ-ਕਵੀਆਂ ਦੀ ਰਚਨਾ ਵਿਚ ਇਹ ਗੱਲ ਭਲੀ ਭਾਂਤ ਸਪੱਸ਼ਟ ਹੋਈ ਹੈ। ਭਾਈ ਗੁਰਦਾਸ ਨੇ ਪਹਿਲੀ ਵਾਰ ਵਿਚ ਇਸ ਦਸ਼ਾ ਦਾ ਭਰਪੂਰ ਚਿਤਰ ਉਲੀਕਿਆ ਹੈ।[1]

---

1. There was great religious intolerance on the part of the Muslims. This has been clearly stated in their verses by the Saint-poets. Bhai Gurdas has drawn a vivid picture of the same in his first Vār.

(ਏ ਕਰਿਟੀਕਲ ਸਟਡੀ ਆਫ਼ ਆਦਿ ਗ੍ਰੰਥ, ਪੰਨਾ 162, ਫੁਟ ਨੋਟ.)

ਡਾ. ਕੋਹਲੀ ਦੇ ਉਪਰੋਕਤ ਵਿਚਾਰਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹਨਾਂ ਮੁਸਲਮਾਨ ਬਾਦਸ਼ਾਹਾਂ ਨੇ ਹਿੰਦੂ ਸਮਾਜ ਨੂੰ ਹਰ ਪੱਖ ਤੋਂ ਕੁਚਲਣ ਦਾ ਜਤਨ ਕੀਤਾ ਜਿਸ ਕਾਰਨ ਹਿੰਦੂਆਂ ਦੀ ਸਮਾਜਕ ਤੇ ਆਰਥਕ ਦਸ਼ਾ ਦਿਨੋ-ਦਿਨ ਵਿਗੜਦੀ ਹੀ ਗਈ। ਅਲਾਉਦੀਨ ਖਿਲਜੀ ਨੇ ਹਿੰਦੂਆਂ ਦੀ ਅੱਧੀ ਆਮਦਨ ਸ਼ਾਹੀ ਖ਼ਜ਼ਾਨੇ ਵਿਚ ਜਮ੍ਹਾਂ ਕਰਨ ਦਾ ਕਾਨੂੰਨ ਬਣਾਇਆ[1], ਫਿਰੋਜ਼ਸ਼ਾਹ ਤੁਗ਼ਲਕ ਦੇ ਸਮੇਂ ਹਿੰਦੂਆਂ ਨੂੰ ਖੁਲ੍ਹੇ ਮੂੰਹ ਪੂਜਾ ਪਾਠ ਦੀ ਮਨਾਹੀ ਸੀ ਤੇ ਬ੍ਰਾਹਮਣਾਂ ਕੋਲੋਂ ਜਜ਼ੀਆ ਵੀ ਲਿਆ ਜਾਣ ਲਗ ਪਿਆ ਸੀ।[2] ਲੋਧੀ ਵੰਸ਼ ਦੇ ਸਿਕੰਦਰ ਬਾਦਸ਼ਾਹ ਨੇ ਹਿੰਦੂ-ਮੰਦਰ ਢਾਹ ਕੇ ਮਸੀਤਾਂ ਉਸਾਰ ਦਿੱਤੀਆਂ ਤੇ ਹਿੰਦੂਆਂ ਨਾਲ ਹੋਏ ਧੱਕੇ ਦਾ ਇਨਸਾਫ਼ ਕਾਜ਼ੀਆਂ ਹੱਥ ਸੌਂਪ ਦਿੱਤਾ।[3]

ਬਾਬਰ ਨੇ 1526 ਈ: ਵਿਚ ਤਲਵਾਰ ਦੇ ਜ਼ੋਰ ਭਾਰਤ ਦਾ ਰਾਜ ਪ੍ਰਾਪਤ ਕੀਤਾ ਤੇ ਚਾਰ ਸਾਲ ਰਾਜ ਕਰਦਾ ਰਿਹਾ। ਇਸੇ ਸਮੇ ਗੁਰੂ ਨਾਨਕ ਦੇਵ ਹਿੰਦੂਆਂ ਦੀ ਦੁਰਦਸ਼ਾ ਵੇਖਦੇ, ਢਹਿੰਦੀ ਕਲਾ ਦੇ ਕਾਰਨ ਸਮਝਦੇ,

ਰਾਜੇ ਸੀਹ ਮੁਕਦਮ ਕੁਤੇ। ਜਾਇ ਜਗਾਇਨਿ ਬੈਠੇ ਸੁਤੇ।
ਚਾਕਰ ਨਹਦਾ ਪਾਇਨਿ ਘਾਉ। ਰਤੁ ਪਿਤੁ ਕੁਤਿਹੋ ਚਟਿ ਜਾਹੋ।

(ਆਦਿ ਗ੍ਰੰਥ, ਮਲਾਰ ਮ: ੧ ਪੰਨਾ 1288) ਕਹਿਕੇ ਜ਼ਾਲਮ ਰਾਜ ਨੂੰ ਤਾੜਨਾ ਕਰਦੇ, ਮਜ਼ਲੂਮ ਹਿੰਦੂ ਜਨਤਾ ਨੂੰ ਹਲੂਣਾ ਦੇ ਰਹੇ ਸਨ। ਬਾਬਰ ਸਿਆਣਾ ਸੀ, ਸਮੇਂ ਦੀ ਨਬਜ਼ ਤਾੜ ਗਿਆ। ਉਸ ਨੇ ਮਰਦੇ ਸਮੇਂ ਆਪਣੇ ਪੁੱਤਰ ਹਮਾਯੂੰ ਲਈ ਇਕ ਵਸੀਅਤ ਲਿਖੀ ਜਿਹੜੀ ਇਤਿਹਾਸਕ ਪੱਖ ਤੋਂ ਇਕ ਬਹੁਮੁੱਲੀ ਲਿਖਤ ਹੈ- ਪੁੱਤਰ, ਮਜ਼ਹਬੀ ਪੱਖ ਪਾਤ ਨੂੰ ਦਿਲੋਂ ਕਢ ਕੇ, ਹਰੇਕ ਧਰਮ ਦੇ ਲੋਕਾਂ ਨਾਲ ਨਿਯਮਾਂ ਅਨੁਸਾਰ ਇਨਸਾਫ਼ ਕਰਨਾ ਠੀਕ ਹੋਵੇਗਾ। ਗਊ ਦੇ ਕਤਲ ਦੀ ਮਨਾਹੀ ਕਰ ਕੇ ਹਿੰਦੂਆਂ ਦਾ ਦਿਲ ਜਿੱਤਿਆ ਜਾ ਸਕੇਗਾ। ਆਪਣੇ ਰਾਜ ਵਿਚ ਵੱਸਣ ਵਾਲੇ ਸਭ ਧਰਮਾਂ ਦੇ ਧਾਰਮਕ ਅਸਥਾਨਾਂ ਦੀ ਰਖਵਾਲੀ ਇਕ ਜ਼ਰੂਰੀ ਅਮਰ ਹੈ।[4] ਬਾਬਰ ਬਾਦਸ਼ਾਹ ਦੀ ਇਸ ਵਸੀਅਤ ਤੇ, ਟੇਢੇ ਢੰਗ ਨਾਲ, ਇਸ

---

1. ਮੈਡੀਵਲ ਇੰਡੀਆ- ਲੇਨਪੂਲ, ਪੰਨਾ 104-6
2. ਮੇਡੀਵਲ ਇੰਡੀਆ- ਲੇਨਪੂਲ, ਪੰਨਾ 146
3. ਮੁਸਲਿਮ ਰੂਲ ਇਨ ਇੰਡੀਆ- ਈਸ਼ਵਰੀ ਪਰਸ਼ਾਦ
4. ਭਾਰਤ ਦਾ ਮੁਗ਼ਲ ਇਤਿਹਾਸ

ਗੱਲ ਦੀ ਗਵਾਹੀ ਮਿਲਦੀ ਦਿਸਦੀ ਹੈ ਕਿ ਸ਼ੁਰੂ ਤੋਂ ਹੀ ਮੁਸਲਮਾਨ ਹਾਕਮਾਂ ਨੇ ਹਿੰਦੂ ਜਨਤਾ ਤੇ ਗੈਰ ਮੁਸਲਿਮ ਲੋਕਾਂ ਨਾਲ ਦੁਰਵਿਵਹਾਰ ਜਾਰੀ ਰਖਿਆ।

ਇਸਲਾਮੀ ਹਕੂਮਤ ਸਮੇ ਜੋ ਜਬਰ ਜ਼ੁਲਮ ਢਾਇਆ ਗਿਆ ਉਸ ਦੀ ਤਸਵੀਰ ਗੁਰੂ ਨਾਨਕ ਦੇਵ ਦੇ ਬਾਬਰਵਾਣੀ ਦੇ ਸ਼ਬਦਾਂ ਵਿਚੋਂ ਉਜਾਗਰ ਹੁੰਦੀ ਹੈ, ਆਸਾ ਦੀ ਵਾਰ ਵਿਚੋਂ ਸਮਾਜਿਕ ਅਧੋਗਤੀ ਦੇ ਘਿਨਾਉਣੇ ਦ੍ਰਿਸ਼ ਨਜ਼ਰੀ ਪੈਂਦੇ ਹਨ। ਉਸ ਸਮਜ ਵਿੱਚ ਹਰ ਕੋਈ ਖੁਦਗਰਜ਼ੀ ਦਾ ਸ਼ਿਕਾਰ ਸੀ, ਪਖੰਡ ਆਪਣੇ ਜ਼ੋਰਾਂ ਤੇ ਸੀ, ਵਡੇ ਵਡੇ ਲੋਕ ਵਿਖਾਵੇ ਦਾ ਸ਼ਿਕਾਰ ਹੋਏ ਪਏ ਸਨ, ਧਰਮ ਕਰਮ ਇਕ ਧੋਖਾ ਬਣ ਕੇ ਰਹਿ ਗਿਆ ਸੀ, ਲਹੂ ਲਗਿਆਂ ਕਪੜੇ ਦੇ ਪਲੀਤ ਹੋ ਜਾਣ ਦਾ ਡਰ ਸੀ ਪਰ ਮਨੁੱਖ ਕਤਲ ਕੀਤੇ ਜਾ ਰਹੇ ਸਨ, ਵੱਢੀ ਦਾ ਬਾਜ਼ਾਰ ਗਰਮ ਸੀ, ਹਕ ਨਿਆਂ ਦੀ ਕੋਈ ਗੱਲ ਨਹੀਂ ਸੀ ਰਹੀ, ਆਪਣੇ ਹੀ ਆਪਣਿਆਂ ਨੂੰ ਲੁੱਟੀ ਜਾ ਰਹੇ ਸਨ, ਵਾੜ ਹੀ ਖੇਤ ਨੂੰ ਖਾ ਰਹੀ ਸੀ। ਅਜਿਹੇ ਹਾਲਾਤ ਵਿਚ ਬਾਬਰ ਦਾ ਆਪਣੇ ਪੁੱਤਰ ਨੂੰ ਨਸੀਹਤ ਕਰਨਾ ਕੋਈ ਅਲੋਕਾਰ ਗੱਲ ਨਹੀਂ।

ਪਰ ਹਮਾਯੂੰ ਨੂੰ ਟਿਕ ਕੇ ਰਾਜ ਕਰਨਾ ਨਸੀਬ ਹੀ ਨਾ ਹੋਇਆ। ਹਾਂ, ਸ਼ੇਰ ਸ਼ਾਹ ਸੂਰੀ ਨੇ ਧਾਰਮਕ ਸਹਿਣਸ਼ੀਲਤਾ ਦੀ ਨੀਂਹ ਰਖੀ। ਉਹ ਪਹਿਲਾ ਮੁਸਲਮਾਨ ਬਾਦਸ਼ਾਹ ਸੀ ਜਿਸ ਨੇ ਗੈਰ-ਮੁਸਲਮਾਨਾਂ ਨਾਲ ਚੰਗਾ ਸਲੂਕ ਕੀਤਾ ਤੇ ਆਪਣੀ ਪਰਜਾ ਦੀ ਆਰਥਕ ਹਾਲਤ ਸੁਧਾਰਨ ਦੀ ਕੋਸ਼ਿਸ਼ ਕੀਤੀ।[1]

ਅਕਬਰ ਸਮਝਦਾਰ ਨਿਕਲਿਆ। ਉਸ ਨੇ ਭਾਂਪ ਲਿਆ ਕਿ ਭਾਰਤ ਦੇ ਰਾਜਪੂਤਾਂ ਤੇ ਹਿੰਦੂਆਂ ਨਾਲ ਨਫ਼ਰਤ ਕਰ ਕੇ ਜਾਂ ਉਨ੍ਹਾਂ ਦੀ ਖ਼ੁਸ਼ੀ ਹਾਸਲ ਕੀਤੇ ਬਿਨਾਂ ਮੁਗ਼ਲ ਰਾਜ ਦੀਆਂ ਨੀਹਾਂ ਪਕੀਆਂ ਨਹੀਂ ਹੋ ਸਕਦੀਆਂ। ਕੋਈ ਵੀ ਬਾਦਸ਼ਾਹ ਆਪਣੇ ਹੇਠ ਵਸਦੀ ਪਰਜਾ ਨੂੰ ਸੁਤੰਤਰਤਾ ਦੀ ਭਾਵਨਾ ਰਖਦਿਆਂ ਬਰਦਾਸ਼ਤ ਨਹੀਂ ਕਰ ਸਕਦਾ ਤੇ ਅਕਬਰ ਵੀ ਤਾਂ ਇਕ ਬਾਦਸ਼ਾਹ ਹੀ ਸੀ। ਪਰ ਉਸ ਨੇ ਫਿਰ ਵੀ ਖੁਲ੍ਹ-ਦਿਲੀ ਦਾ ਦਾ ਵਿਵਹਾਰ ਕੀਤਾ। ਰਾਜਪੂਤਾਂ ਨੂੰ ਉਚ-ਪਦਵੀਆਂ ਤੇ ਨਿਯੁਕਤ ਕੀਤਾ ਤੇ ਰਿਸ਼ਤੇਦਾਰੀਆਂ

---

1. ਮੈਡੀਵਲ ਇੰਡੀਆ- ਲੇਨਪੂਲ, ਪੰਨਾ 233

ਦੀ ਸਾਂਝ ਵੀ ਬਣਾਈ। ਉਸ ਦੇ ਰਾਜ ਵਿਚ ਹਰੇਕ ਨੂੰ ਪੂਰਨ ਧਾਰਮਕ ਸੁਤੰਤਰਤਾ ਪ੍ਰਾਪਤ ਸੀ।[1] ਅਕਬਰ ਨੂੰ ਗੁਰੂ-ਘਰ ਨਾਲ ਵੀ ਸ਼ਰਧਾ ਹੋ ਗਈ ਪ੍ਰਤੀਤ ਹੁੰਦੀ ਹੈ। ਗੁਰੂ ਅਮਰ ਦਾਸ ਜੀ ਦੇ ਵੇਲੇ ਅਕਬਰ ਨੇ ਗੋਇੰਦਵਾਲ ਵਿਚ ਗੁਰੂ ਜੀ ਦੇ ਦਰਸ਼ਨ ਕੀਤੇ ਸਨ ਤੇ "ਉਨ੍ਹਾਂ ਦੀ ਬਜ਼ੁਰਗੀ ਦਾ ਇੰਨਾ ਕਾਇਲ ਹੋਇਆ ਸੀ ਕਿ 12 ਪਿੰਡ ਪਰਗਨੇ ਝਬਾਲ ਦੇ ਅਰਪਨ ਕੀਤੇ ਸੇ, ਜੋ ਉਨ੍ਹਾਂ ਸਵੀਕਾਰ ਨਹੀਂ ਸੀ ਕੀਤੇ, ਪਰ ਉਸ ਨੇ ਉਹ ਭਾਈ ਜੇਠਾ ਜੀ ( ਜੋ ਬਾਦ ਵਿਚ ਗੁਰੂ ਰਾਮਦਾਸ ਜੀ ਬਣੇ) ਨੂੰ ਅਰਪ ਦਿੱਤੇ ਸੇ।"[2]

ਅਕਬਰ ਨੇ 'ਦੀਨੇ-ਇਲਾਹੀ' ਨਾਂ ਦਾ ਇਕ ਨਵਾਂ ਮਤ ਵੀ ਚਲਾਇਆ। ਪਰਸਪਰ ਰਵਾਦਾਰੀ ਇਸ ਮੱਤ ਦਾ ਮੂਲ-ਮੁੱਦਾ ਸੀ।[3] ਫ਼ਤਹਿਪੁਰ ਸੀਕਰੀ ਵਿਚ ਇਕ ਇਬਾਦਤ ਗਾਹ ਬਣਵਾਈ ਜਿਸ ਵਿਚ ਹਰ ਕੋਈ ਜਾ ਸਕਦਾ ਸੀ। ਪਰਜਾ ਦੀ ਆਰਥਕ ਹਾਲਤ ਸੁਧਾਰਣ ਲਈ ਵੀ ਉਸ ਨੇ ਕਈ ਕਦਮ ਚੁਕੇ। ਉਸ ਦੇ ਮੰਤਰੀ ਰਾਜਾ ਟੋਡਰ ਮਲ ਨੇ ਜ਼ਮੀਨ ਦੀ ਪੈਮਾਇਸ਼ ਸੰਬੰਧੀ ਜੋ ਨਿਯਮ ਬਣਾਏ ਉਹਨਾਂ ਕਾਰਨ ਕਿਸਾਨਾਂ ਦੀ ਹਾਲਤ ਸੁਧਰ ਗਈ। ਲੋਕਾਂ ਨੂੰ ਅਮਨ ਚੈਨ ਦੀ ਜ਼ਿੰਦਗੀ ਬਿਤਾਣ ਦਾ ਮੌਕਾ ਮਿਲਿਆ।[4]

ਜਹਾਂਗੀਰ ਦੇ ਸਮੇਂ ਪਹਿਲਾਂ ਪਹਿਲਾਂ ਅਮਨ ਚੈਨ ਹੀ ਰਿਹਾ, ਤਾਂ ਹੀ ਤਾਂ ਉਸ ਦੇ 'ਅਦਲ' ਦੀਆਂ ਕਹਾਣੀਆਂ ਮਸ਼ਹੂਰ ਹਨ। ਹਾਂ, ਆਪਣੇ ਪਿਤਾ ਅਕਬਰ ਦੇ 'ਦੀਨੇ-ਇਲਾਹੀ' ਨੂੰ ਉਸ ਨੇ ਅੱਗੇ ਨਹੀਂ ਚਲਾਇਆ, ਸਗੋਂ ਤਖ਼ਤ ਨਸ਼ੀਨੀ ਮਗਰੋਂ ਇਸਲਾਮੀ ਸ਼ਰ੍ਹਾ ਨੂੰ ਮੁੜ ਕੇ ਲਾਗੂ ਕਰ ਦਿੱਤਾ।[5] ਬਾਦਸ਼ਾਹ ਕੰਨਾਂ ਦੇ ਕੱਚੇ ਤਾਂ ਹੁੰਦੇ ਹੀ ਹਨ। ਦੋਖੀਆਂ ਵਲੋਂ ਸ਼ਿਕਾਇਤਾਂ ਤੇ ਚੁਗਲੀਆਂ ਸੁਣ ਸੁਣ ਕੇ ਉਹ ਗੁਰੂ-ਘਰ ਦਾ ਵਿਰੋਧੀ ਹੋ ਗਿਆ। ਉਸ ਵਿਚ ਅਕਬਰ ਵਾਲੀ ਰਵਾਦਾਰੀ ਦੀ ਭਾਵਨਾ ਨਾ ਰਹੀ। ਉਸ ਦੀ ਆਪਣੀ ਲਖੀ ਪੁਸਤਕ

---

1. ਮੈਡੀਵਲ ਇੰਡੀਆ- ਲੇਨਪੂਲ, ਪੰਨਾ 251-52.
2. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 32.
3. ਮੁਗਲ ਰੂਲ ਇਨ ਇੰਡੀਆ, ਐਡਵਰਡ ਅਤੇ ਗੈਰੇਟ.
4. ਮੈਡੀਵਲ ਇੰਡੀਆ, ਲੇਨਪੂਲ, ਪੰਨਾ 161-62.

5. "He....restored the forms and ritual of the Mahomedan religion to their former supremacy".

5. ਹਿਸਟਰੀ ਆਫ ਦੀ ਪੰਜਾਬ- ਮੁਹੰਮਦ ਲਤੀਫ਼, ਪੰਨਾ 150.

'ਤੌਜ਼ਕੇ ਜਹਾਂਗੀਰੀ' ਵਿਚ ਉਸ ਨੇ ਗੁਰੂ ਘਰ ਦੀ ਨਿੰਦਿਆ ਦੇ ਬਚਨ ਲਿਖੇ ਹਨ ਤੇ ਨਾਲੇ ਇਹ ਕਿ "ਇਹ ਦੁਕਾਨ ਛੇਤੀ ਤੋਂ ਛੇਤੀ ਬੰਦ ਹੋਣੀ ਚਾਹੀਦੀ ਹੈ।" ਉਸ ਨੇ ਗੁਰੂ ਹਰਿਗੋਬਿੰਦ ਜੀ ਨੂੰ ਵੀ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤਾ ਸੀ ਭਾਵੇਂ ਪਿਛੋਂ ਆਪਣੀ ਗ਼ਲਤੀ ਦੀ ਸਮਝ ਆਉਣ ਤੇ ਗੁਰੂ ਜੀ ਨੂੰ ਵਾਪਸ ਅੰਮ੍ਰਿਤਸਰ ਭੇਜ ਦਿੱਤਾ ਗਿਆ।[1]

ਰਾਜੇ ਮਹਾਰਾਜੇ ਤੇ ਬਾਦਸ਼ਾਹ ਆਮ ਤੌਰ ਤੇ ਵਿਲਾਸੀ ਹੋਇਆ ਹੀ ਕਰਦੇ ਹਨ। ਅਕਬਰ ਤੇ ਜਹਾਂਗੀਰ, ਜੋ ਭਾਈ ਸਾਹਿਬ ਦੇ ਸਮਕਾਲੀ ਸਨ, ਇਸ ਪੱਖ ਤੋਂ ਕੋਈ ਵਖਰੀ ਕਿਸਮ ਦੇ ਬਾਦਸ਼ਾਹ ਨਹੀਂ ਸਨ। ਦੋਵੇਂ ਕਾਮ ਦੇ ਪੁਜਾਰੀ ਸਨ, ਦੋਹਾਂ ਦੇ ਹਰਮ ਸੁੰਦਰ ਸੁੰਦਰ ਇਸਤਰੀਆਂ ਨਾਲ ਭਰੇ ਪਏ ਸਨ। ਜਹਾਂਗੀਰ ਦੇ ਜ਼ੁਲਮੀ ਸ਼ੌਕ ਬਾਰੇ ਕੈਪਟਨ ਹਾਕਿਨ ਲਿਖਦਾ ਹੈ,

> "ਪਰਜਾ ਉਸ ਦੇ ਡਰ ਤੋਂ ਥਰ ਥਰ ਕੰਬਦੀ ਸੀ। ਇਹ ਕਾਮ ਦਾ ਪੁਜਾਰੀ ਬਾਦਸ਼ਾਹ ਮਨੁੱਖਾਂ ਨੂੰ ਜੰਗਲੀ ਤੇ ਖੂੰਖਾਰ ਜਾਨਵਰਾਂ ਅੱਗੇ ਸੁਟ ਕੇ ਟੁਕੜੇ ਟੁਕੜੇ ਕਰਵਾ ਕੇ ਖੁਸ਼ ਹੁੰਦਾ ਸੀ।[2]

ਇਹੋ ਜਿਹੇ ਰਾਜਿਆਂ ਬਾਦਸ਼ਾਹਾਂ ਦੇ ਰਾਜ ਵਿਚ ਪਰਜਾ ਸੁਖੀ ਨਹੀਂ ਰਹਿ ਸਕਦੀ। ਉਹ ਆਪ ਭਾਵੇਂ ਕੁਝ ਨਾ ਕਰਨ, ਉਨ੍ਹਾਂ ਨੂੰ ਆਪਣੀ ਐਸ਼ ਪ੍ਰਸਤੀ ਸਮੇਂ ਪਰਜਾ ਦਾ ਕੁਝ ਖ਼ਿਆਲ ਨਹੀਂ ਰਹਿੰਦਾ, ਹੇਠਲੇ ਅਹਿਲਕਾਰ ਨਿਡਰ ਹੋ ਕੇ ਹਨੇਰ ਮਚਾਈ ਰਖਦੇ ਹਨ। 'ਜਥਾ ਰਾਜਾ ਤਥਾ ਪਰਜਾ' ਅਨੁਸਾਰ ਉਸ ਸਮੇਂ ਦੀ ਪਰਜਾ, ਜਨਤਾ ਦੇ ਆਗੂ, ਕੀ ਧਾਰਮਕ ਤੇ ਕੀ ਦੂਜੇ, ਸਭ ਦਾ ਇਹੀ ਹਾਲ ਹੋ ਜਾਂਦਾ ਹੈ।

ਭਾਈ ਗੁਰਦਾਸ ਨੇ ਇਸ ਸਮੇਂ ਦੇ ਰਾਜਿਆਂ ਤੇ ਪਰਜਾ ਦਾ ਚਿਤਰ ਇਉਂ ਉਲੀਕਿਆ ਹੈ:-

> ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
> ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸੱਤ ਮੁਖਹੁ ਅਲਾਈ।
> — — — — — — — — — — — — — — — —

---

1. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 51.
2. ਮਿਡੀਵਲ ਇੰਡੀਆ- ਲੇਨ ਪੂਲ, ਪੰਨਾ 304( ਕੈਪਟਨ ਹਾਕਿਨ ਕੁਝ ਸਮਾਂ ਜਹਾਂਗੀਰ ਦੇ ਦਰਬਾਰ ਵਿੱਚ ਰਿਹਾ ਸੀ।

ਕਾਜੀ ਹੋਇ ਰਿਸ਼ਵਤੀ ਵੱਢੀ ਲੈ ਕੇ ਹਕ ਗਵਾਈ।
ਇਸਤ੍ਰੀ ਪੁਰਖੈ ਦਾਮ ਹਿਤ ਭਾਵੇਂ ਆਇ ਕਿਥਾਊ ਜਾਈ।[1]

ਇਸ ਸਮਾਜ ਵਿਚ ਇਸਤ੍ਰੀ ਤੇ ਪੁਰਸ਼ ਦਾ ਪਿਆਰ, ਜੋ ਆਤਮਾ-ਆਤਮਾ ਦਾ ਪਿਆਰ ਹੋਣਾ ਚਾਹੀਦਾ ਸੀ , ਕੇਵਲ ਪੈਸੇ ਦੇ ਆਧਾਰ ਤੇ ਟਿਕਣ ਲਗ ਪਿਆ ਸੀ ਤੇ ਪੈਸਾ, ਕੋਈ ਜ਼ਰੂਰੀ ਨਹੀਂ ਨੇਕ ਕਮਾਈ ਦਾ ਹੀ ਹੋਵੇ। ਇਹ ਤਾਂ "ਭਾਵੇ ਆਇ ਕਿਥਾਊ ਜਾਈ" ਹਕ ਦਾ ਹੋਵੇ ਕਿ ਅਣ-ਹਕ ਦਾ, ਕੋਈ ਚਿੰਤਾ ਨਹੀਂ।

ਫਿਰ ਇਸ ਸਮਾਜ ਵਿਚ ਕੋਈ ਕਿਸੇ ਦੀ ਸੁਣਦਾ ਮੰਨਦਾ ਨਹੀਂ, ਆਪੋ ਧਾਪੀ ਪਈ ਹੋਈ ਸੀ-

ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨ ਭਾਵੈ ।[2]

ਭਾਈ ਸਾਹਿਬ ਵੇਲੇ ਇਹੋ ਜਿਹਾ ਰਾਜਸੀ ਤੇ ਸਮਾਜਕ ਵਾਤਾਵਰਨ ਸੀ।

ਜਿਵੇਂ ਕਿ ਉਪਰ ਜ਼ਿਕਰ ਕੀਤਾ ਗਿਆ ਹੈ, ਭਾਰਤ ਵਿਚ ਕਈ ਸਦੀਆਂ ਮੁਸਲਮਾਨਾਂ ਦਾ ਰਾਜ ਰਿਹਾ। ਗੁਰੂ ਨਾਨਕ ਦੇਵ ਤੋਂ ਪਹਿਲਾਂ ਮੁਸਲਮਾਨਾਂ ਦੇ ਕਈ ਵੰਸ਼ ਇਸ ਦੇਸ਼ ਤੇ ਰਾਜ ਕਰਦਿਆਂ ਆਪਣੀਆਂ ਮਨ-ਮੰਨੀਆਂ ਕਰਦੇ ਰਹੇ। ਰਾਜਸੀ ਤੇ ਸਮਾਜਕ ਖੇਤਰ ਵਿਚ ਹਿੰਦੂਆਂ ਦਾ ਤਾੜਨਾ ਤੱਕ ਕੀਤੀ ਰਖਿਆ। ਮੁਸਲਮਾਨ ਆਪਣੇ ਆਪ ਨੂੰ ਮੋਮਿਨ, ਖ਼ੁਦਾ-ਪ੍ਰਸਤ ਤੇ ਰੱਬ-ਪੂਜਕ ਮੰਨਦੇ ਸਨ ਤੇ ਹਿੰਦੂਆ ਨੂੰ, ਬੁਤਾਂ ਦੇ ਪੂਜਣ ਵਾਲਿਆਂ ਨੂੰ, ਕਾਫ਼ਰ ਜਾਂ ਨਾਸਤਕ, ਭਾਵ ਇਕ ਰੱਬ ਤੇ ਮੁਨਕਰ, ਸਮਝਦੇ ਸਨ। ਕਾਰਨ ਇਹ ਕਿ, ਹਿੰਦੂ ਵੱਖ-ਵੱਖ ਦੇਵੀਆਂ ਦੇਵਤਿਆਂ ਦੀਆਂ ਮੂਰਤੀਆਂ ਬਣਾ ਕੇ ਪੂਜਾ ਕਰਦੇ ਸਨ, ਪਿਪਲਾਂ ਤੇ ਬੋਹੜਾਂ ਦੀ ਪੂਜਾ ਕਰਦੇ ਸਨ, ਸ਼ੇਸ਼ਨਾਗ ਆਦਿ ਸੱਪਾਂ ਤੇ ਹੋਰ ਪਸ਼ੂਆਂ ਦੀ ਪੂਜਾ ਕਰਦੇ ਸਨ।

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 30.
2. ਉਹੀ ਵਾਰ ਪਹਿਲੀ, ਪਉੜੀ 18.

ਇਉਂ ਇਸ ਵਧੇਵੇਂ ਕਾਰਨ ਮੁਸਲਮਾਨ ਮੋਮਿਨ, ਹਿੰਦੂ ਕਾਫ਼ਰ ਨੂੰ ਕਤਲ ਕਰਨਾ ਸਵਾਬ ਭਾਵ ਪੁੰਨ ਗਿਣਦੇ ਸਨ। ਹਿੰਦੂਆਂ ਨੂੰ ਲੁਟਣਾ, ਜ਼ਬਰਦਸਤੀ ਮੁਸਲਮਾਨ ਬਣਾਉਣਾ, ਮੰਦਰ ਆਦਿ ਢਾਹ ਕੇ ਮਸਜਿਦਾਂ ਖੜੀਆਂ ਕਰ ਦੇਣਾ, ਬੁਤਾਂ ਨੂੰ ਤੋੜਨਾ, ਉਹਨਾਂ ਭਾਣੇ ਦੀਨੀ ਕੰਮ ਸਨ। ਉਹ ਹਿੰਦੂਆਂ ਨੂੰ ਬੁਤ-ਪ੍ਰਸਤ ਤੇ ਆਪਣੇ ਆਪ ਨੂੰ ਬੁਤ-ਸ਼ਿਕਨ ਭਾਵ ਬੁਤ ਤੋੜਨ ਵਾਲੇ ਦਸ ਕੇ ਹਰ ਪ੍ਰਕਾਰ ਦਾ ਜ਼ੁਲਮ ਤਸ਼ੱਦਦ ਜਾਇਜ਼ ਸਮਝਦੇ ਸਨ। ਇਖ਼ਲਾਕੀ ਪੱਖ ਬਹੁਤ ਨੀਵਾਂ ਸੀ। ਸ਼ਰਾਬ, ਮਾਸ, ਵੇਸਵਾ-ਗਮਨ ਆਦਿ ਜਿਹੇ ਨੀਚ ਕਰਮ ਕਰਦਿਆਂ ਵੀ ਧਾਰਮਕ-ਪੱਖ-ਪਾਤ ਤੇ ਕਟੜਪੁਣੇ ਦਾ ਸ਼ਿਕਾਰ ਹੋ ਕੇ ਗ਼ੈਰ-ਮੁਸਲਮਾਨ ਲੋਕਾਂ ਦਾ ਸ਼ਿਕਾਰ ਕਰਦੇ ਸਨ। ਭਾਈ ਗੁਰਦਾਸ ਨੇ ਅਜਿਹੀ ਅਵੱਸਥਾ ਬਾਰੇ ਹੀ ਲਿਖਿਆ-

ਠਾਕੁਰ ਦੁਆਰੇ ਢਾਹਿ ਕੈ ਤਿਹ ਠਉੜੀ ਮਸੀਤ ਉਸਾਰਾ।
ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ ।[1]

ਹੋਰ ਧਰਮਾਂ ਵਾਲਿਆਂ ਦੀ ਵੀ ਅਜੀਬ ਹਾਲਤ ਸੀ, ਧਾਰਮਕ ਏਕਤਾ ਦਾ ਨਾਂ-ਨਿਸ਼ਾਨ ਨਹੀਂ ਲਭਦਾ। ਧਾਰਮਕ ਆਗੂ ਆਮ ਜਨਤਾ ਨੂੰ, ਭੋਲੀ ਭਾਲੀ ਲੋਕਾਈ ਨੂੰ ਫੋਕਟ ਧਰਮਾਂ ਦੇ ਭਰਮ ਭੁਲੇਖਿਆਂ ਵਿਚ ਰੁਲਾ ਰਹੇ ਸਨ-

ਕਿਸੈ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ।
ਤੰਤ੍ਰ ਮੰਤ੍ਰ ਪਖੰਡ ਕਰ ਕਲਹ ਕ੍ਰੋਧ ਬਹੁ ਵਾਦ ਕਰਾਵੈ।
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ।
ਕੋਈ ਪੂਜੈ ਚੰਦ ਸੂਰ ਕੋਈ ਧਰਤ ਅਕਾਸ ਮਨਾਵੈ ।
ਪਉਣ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ ।
ਫੋਕਟ ਧਰਮੀ ਭਰਮ ਭੁਲਾਵੈ ।[2]

ਸੱਚ ਦਾ ਰਾਹ ਵਿਖਾਉਣਵਾਲਾ ਸੱਚਾ ਗੁਰੂ ਕੋਈ ਨਹੀਂ ਸੀ, ਇਸੇ ਕਰ ਕੇ ਹਨੇਰ ਮਚਿਆ ਪਿਆ ਸੀ ਤੇ ਖਹਿ-ਮਖਹਿ ਦਾ ਵਰਤਾਰਾ ਸੀ-

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 20.
2. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 18.

ਬਾਝ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁ ਬਿਧ ਲੋਆ।
ਤੇ, ਥੀਮੇ ਕੋਇ ਨ ਸਾਧੁ ਬਿਨ, ਸਾਧੁ ਨ ਦਿਸੈ ਜਗ ਵਿਚ ਕੋਆ।[1]

ਹਰ ਪਾਸੇ ਲੁਟ-ਖਸੁਟ ਚਲ ਰਹੀ ਸੀ, ਰਾਜਸੀ ਆਗੂ ਜ਼ਾਲਮ ਸਨ, ਇਨਸਾਫ਼ ਰਿਹਾ ਨਹੀਂ ਸੀ, ਸਮਾਜ, ਕੀ ਹਿੰਦੂ ਤੇ ਕੀ ਮੁਸਲਮਾਨ, ਵਰਨਾਂ, ਆਸ਼ਰਮਾਂ ਵਿਚ ਵੰਡਿਆ ਪਿਆ ਸੀ, ਆਪਸ ਵਿਚ ਖਿਚੋ-ਤਾਣ ਵਧੀ ਹੋਈ ਸੀ-

ਚਾਰ ਵਰਣ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ।
ਖੁਦੀ ਬਖੀਲੀ ਤਕੱਬਰੀ ਖਿੱਚੋਤਾਣ ਕਰੇਨਿ ਧਿਙਾਣੇ।[2]

ਧਰਮ ਦੇ ਖੇਤਰ ਵਿਚ ਵੀ ਚਾਨਣ ਦੀ ਕੋਈ ਕਿਰਨ ਨਜ਼ਰ ਨਹੀਂ ਆਉਂਦੀ। ਧਾਰਮਕ ਅਗਵਾਈ ਕਰਨ ਵਾਲੇ, ਜਗਤ, ਸੜਦੇ ਜਗਤ, ਨੂੰ ਪਾਰ ਉਤਾਰਨ ਵਾਲੇ ਆਪ ਡੈ ਭੀਤ ਹੋਏ ਹੋਏ, ਜੰਗਲਾਂ ਪਹਾੜਾਂ ਵਿਚ ਜਾ ਲੁਕੇ ਸਨ, ਗਿਆਨ ਦਾਤਾ ਕੋਈ ਰਿਹਾ ਨਹੀਂ ਜਾਪਦਾ-

ਪਾਪ ਗਿਰਾਸੀ ਪ੍ਰਿਥਮੀ ਧੌਲ ਖੜਾ ਧਰ ਹੇਠ ਪੁਕਾਰ।
ਸਿਧ ਛਪ ਬੈਠੇ ਪਰਬਤੀ ਕੌਣ ਜਗਤ ਕਉ ਪਾਰ ਉਤਾਰਾ।
ਜੋਗੀ ਗਿਆਨ ਵਿਹੂਣਿਆਂ ਨਿਸਦਿਨ ਅੰਗ ਲਗਾਇਨ ਛਾਰਾ।[3]

ਅਸਲ ਗੱਲ ਤਾਂ ਇਹ ਹੈ ਕਿ

ਬਾਝ ਗੁਰੂ ਡੁੱਬਾ ਸੰਸਾਰਾ।[4]

ਗੁਰੂ ਕੋਈ ਸੀ ਨਹੀਂ; ਮਤ-ਮਤਾਂਤਰਾਂ ਦਾ ਕੋਈ ਅੰਤ ਸ਼ੁਮਾਰ ਨਹੀਂ, ਇਹ ਵੱਖ-ਵੱਖ ਮਤਾਂ-ਮਤਾਂਤਰਾਂ ਵਾਲੇ, ਕੀ ਹਿੰਦੂ ਤੇ ਕੀ ਮੁਸਲਮਾਨ ਕਰਮਕਾਂਡ ਦੇ ਝਗੜਿਆਂ ਵਿਚ ਫਾਥੇ,

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 22.
2. ਉਹੀ ਵਾਰ ਪਹਿਲੀ, ਪਉੜੀ 21.
3. ਉਹੀ ਵਾਰ ਪਹਿਲੀ, ਪਉੜੀ 29
4. ਉਹੀ ਵਾਰ ਪਹਿਲੀ, ਪਉੜੀ 29.

ਵਾਦ-ਵਿਵਾਦ ਦੇ ਚੱਕਰ ਵਿਚ ਅਜਿਹੇ ਕਾਬੂ ਆਏ ਸਨ ਕਿ ਅਸਲ ਰਾਹ ਹੀ ਅੱਖੋਂ ਉਹਲੇ ਹੋ ਗਿਆ ਸੀ:-

"ਭਾਈ ਗਿਲਾਨ ਜਗਤ ਵਿਚ ਚਾਰ ਵਰਨ ਆਸ੍ਰਮ ਉਪਾਏ।
ਦਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ।
ਜੰਗਮ ਅਤੇ ਸੁਰੇਵੜੇ ਦਗੇ ਦਗੰਬਰ ਵਾਦ ਕਰਾਏ।
ਬ੍ਰਹਮਣ ਬਹੁ ਪ੍ਰਕਾਰ ਕਰ ਸ਼ਾਸਤਰ ਵੇਦ ਪੁਰਾਣ ਲੜਾਏ।
ਖਟ ਦਰਸ਼ਨ ਬਹੁ ਵੈਰ, ਕਰ ਨਾਲ ਛਤੀਸ ਪਖੰਡ ਚਲਾਏ।"[1]

ਇਹ ਹਾਲ ਹਿੰਦੂ ਜਾਤੀ ਦਾ ਸੀ ਤੇ ਓਧਰ ਇਸਲਾਮ ਦੇ ਅਨੁਯਾਈਆਂ ਦੀ ਦਸ਼ਾ ਵੀ ਕੋਈ ਵਖਰੀ ਨਹੀਂ ਸੀ:-

ਬਹੁ ਵਾਟੀ ਜਗ ਚਲੀਆਂ ਤਬ ਹੀ ਭਏ ਮੁਹੰਮਦ ਯਾਰਾ।
ਕੌਮ ਬਹੱਤਰ ਸੰਗ ਕਰ ਬਹੁ ਬਿਧਿ ਵੈਰ ਵਿਰੋਧ ਪਸਾਰਾ।
ਰੋਜ਼ੇ ਈਦ ਨਮਾਜ਼ ਕਰ ਕਰਮੀ ਬੰਦ ਕੀਆਂ ਸੰਸਾਰਾ।
ਪੀਰ ਪਕੰਬਰ ਔਲੀਏ ਗਊਸ ਕੁਤਬ ਬਹੁ ਭੇਖ ਸਵਾਰਾ।[2]

ਅਜਿਹੀ ਦਸ਼ਾ ਵਿਚ ਹਾਲਤ ਇਹ ਹੈ ਕਿ :-

"ਪਾਪੇ ਦਾ ਵਰਤਿਆ ਵਰਤਾਰਾ ।"[3]

ਸ੍ਰੀਮਦ ਭਗਵਦ ਗੀਤਾ ਵਿਚ ਆਉਂਦਾ ਹੈ ਕਿ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਨੂੰ ਕਿਹਾ ਕਿ "ਜਦੋਂ ਜਦੋਂ ਧਰਮ ਦੀ ਗਿਲਾਨੀ ਹੁੰਦੀ ਹੈ, ਸੰਸਾਰ ਤੇ ਪਾਪ, ਉਪੱਦਰ ਵੱਧ ਜਾਂਦੇ ਹਨ ਤਾਂ ਮੈਂ ਧਰਮ ਦੀ ਰਾਖੀ ਲਈ, ਸੰਤ ਪੁਰਸ਼ਾਂ ਦੇ ਬਚਾ ਲਈ ਜਨਮ ਲੈਂਦਾ ਹਾਂ।"[4]
ਸ਼ਲੋਕ 7, ਅਧਿਆਇ 4

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 19.
2. ਉਹੀ ਪਉੜੀ 20.
3. ਉਹੀ ਪਉੜੀ 20.
4. यदा यदा हि धर्मस्य ग्लानिर्भवति भारत ।
अभ्युत्थानमधर्मस्य तदाऽऽत्मानं सृजाम्यहम् ॥

ਗੁਰੂ ਨਾਨਕ ਦੇਵ ਦੇ ਆਗਮਨ ਤੋਂ ਪਹਿਲਾਂ ਕੁਝ ਅਜਿਹੀ ਹੀ ਸਥਿਤੀ ਸੀ। ਨਿਡਰ ਤੇ ਨਿਰਵੈਰ ਅਕਾਲ ਪੁਰਖ ਦੇ ਉਪਾਸ਼ਕ ਗੁਰੂ ਨਾਨਕ ਨੇ ਨਿਡਰਤਾ ਤੇ ਨਿਰਵੈਰਤਾ ਨਾਲ ਆਪਣੇ ਸਮੇਂ ਦੇ ਸਮਾਜਕ, ਰਾਜਸੀ ਤੇ ਧਾਰਮਕ ਵਾਤਾਵਰਨ ਦੇ ਕੋਹੜ ਨੂੰ ਆਪਣੇ ਮਹਾਨ ਉਪਦੇਸ਼ਾਂ ਦੇ ਨਸ਼ਤਰਾਂ ਨਾਲ ਸਾਫ਼ ਕੀਤਾ। ਕਾਜ਼ੀਆਂ, ਮੁਲਾਣਿਆਂ, ਪੰਡਤਾਂ, ਜੋਗੀਆਂ, ਬ੍ਰਾਹਮਣਾਂ, ਰਾਜਿਆਂ ਬਾਦਸ਼ਾਹਾਂ, ਸਭ ਦੇ ਵਤੀਰੇ ਦੀ ਕਰੜੀ ਤੇ ਨਿਸੰਕੋਚ ਆਲੋਚਨਾ ਕੀਤੀ। ਇਸ ਆਲੋਚਨਾ ਵਿਚ ਰੋਹ ਸੀ, ਪਰ ਨਫ਼ਰਤ ਨਹੀਂ ਸੀ। ਗਲੇ ਸੜੇ ਅੰਗ ਨੂੰ ਕਟ ਕੇ ਪਰੇ ਸੁਟ ਦੇਣ ਦੀ ਥਾਂ ਉਸ ਦੇ ਇਲਾਜ ਦੀ ਭਾਵਨਾ ਸੀ, ਰੋਗੀ ਨੂੰ ਸੁਅਸਥ ਕਰਨ ਦੀ ਚਾਹ ਸੀ। ਗੁਰੂ ਜੀ ਨੇ ਸਭ ਨੂੰ ਆਪੋ ਆਪਣੇ ਧਰਮ ਵਿਚ ਰਹਿੰਦਿਆਂ ਸੱਚ ਦੀ ਭਾਲ ਲਈ ਪ੍ਰੇਰਿਆ, ਪ੍ਰੇਰਿਆ ਹੀ ਨਹੀਂ, ਸਗੋਂ ਸੱਚ ਦਾ ਰਾਹ ਲਭਣ ਦੀ ਜਾਚ ਦੱਸੀ; ਇਸੇ ਸੰਸਾਰ ਵਿਚ ਰਹਿ ਕੇ, ਕਾਰ ਵਿਹਾਰ ਕਰ ਕੇ, ਹਸਦਿਆਂ ਖੇਡਦਿਆਂ ਅਗੰਮੀ ਜੋਤਿ ਨਾਲ ਇਕ-ਮਿਕ ਹੋਣ ਦਾ ਢੰਗ ਦਸਿਆ।

ਇਉਂ ਭਾਈ ਗੁਰਦਾਸ ਤੋਂ ਪਹਿਲਾਂ ਇਕ ਨਵੇਂ ਧਰਮ, ਸਿਖ ਧਰਮ ਦੀ ਨੀਂਹ ਰੱਖੀ ਜਾ ਚੁਕੀ ਸੀ। ਸਿਖ ਗੁਰੂ ਸਾਹਿਬਾਨ ਨੇ ਇਕ ਨਵੇਂ ਮੰਦਰ, ਮਾਨਵ ਮੰਦਰ, ਦੀ ਉਸਾਰੀ ਕਰਨ ਦੀ ਵਿਉਂਤ ਬਣਾ ਲਈ ਸੀ, ਉਸ ਤੇ ਅਮਲ ਹੋ ਰਿਹਾ ਸੀ ਤੇ ਇਸ ਦਾ ਅਸਰ ਆਲੇ ਦੁਆਲੇ ਤੇ ਪਿਆ ਤੇ ਜ਼ਰੂਰ ਪਿਆ, ਅਕਬਰ ਨੂੰ ਵੀ ਇਸ ਮੰਦਰ ਤੇ ਸ਼ਰਧਾ ਉਪਜ ਪਈ, ਉਹ ਵੀ ਇਸ ਮੰਦਰ ਦੀ ਸਰਬ-ਸਾਂਝੀਵਾਲਤਾ ਦੀ ਭਾਵਨਾ ਦਾ ਦਿਲੋਂ ਸਤਿਕਾਰ ਕਰਨ ਲੱਗਾ। ਲੋਕਾਈ ਵਿਚ ਵੀ ਜਾਗ੍ਰਤੀ ਆਉਣ ਲੱਗੀ, ਲੋਕ ਆਪਣੇ ਪੈਰਾਂ ਤੇ ਖਲੋਣ ਜੋਗੇ ਹੋਣ ਲੱਗੇ, ਸਵੈਮਾਨ ਜਾਗਣਾ ਸ਼ੁਰੂ ਹੋਇਆ।

ਇਸ ਤਬਦੀਲੀ ਦਾ, ਇਸ ਇਨਕਲਾਬ ਦਾ, ਵੀ ਇਕ ਕਾਰਨ ਸੀ। ਗੁਰੂ ਨਾਨਕ ਦੇਵ ਨੇ ਸਮੇਂ ਦੀ ਜੋ ਨਬਜ਼ ਪਛਾਣੀ, ਉਹ ਆਪ ਤੋਂ ਪਹਿਲਾਂ ਹੋਏ ਅਖੌਤੀ ਆਗੂਆਂ ਦੇ ਹਿੱਸੇ ਨਾ ਆਈ। ਉਹਨਾਂ ਆਗੂਆਂ ਨੇ ਜੀਵਨ ਦੀ ਅਸਲੀਅਤ ਨੂੰ ਅੱਖੋਂ ਉਹਲੇ ਕਰ ਦਿੱਤਾ, ਸੰਸਾਰ ਨੂੰ ਮਿਥਿਆ ਤੇ ਝੂਠਾ ਦਸ ਕੇ ਇਸ ਤੋਂ ਪੂਰਨ ਤਿਆਗ ਦਾ ਢੰਡੋਰਾ ਫੇਰਨ ਲਗ ਪਏ। ਜੇ ਹਰ ਕੋਈ ਸੰਸਾਰ-ਤਿਆਗੀ ਹੋ ਜਾਏ ਤਾਂ ਸੰਸਾਰ ਦੀ ਕਾਰ ਕਿਵੇਂ ਚੱਲੇਗੀ, ਇਸ ਗੱਲ ਵੱਲ ਉਹਨਾਂ ਦਾ ਧਿਆਨ ਨਾ ਰਿਹਾ। ਉਹ ਆਪੋ ਆਪਣੇ ਮਤਾਂ ਦੀਆਂ ਨਿਕੀਆਂ ਨਿਕੀਆਂ

ਟੋਲੀਆਂ ਬਣਾ ਕੇ ਹੀ ਬਸ ਹੋ ਗਏ। ਉਹਨਾਂ ਨੇ ਆਮ ਜਨਤਾ ਨੂੰ ਰਾਜਨੀਤਕ, ਸਮਾਜਕ ਤੇ ਧਾਰਮਕ ਗ਼ੁਲਾਮੀ ਦੇ ਬੰਧਨਾਂ ਤੋਂ ਛੁਟਕਾਰਾ ਦਿਵਾਉਣ ਵਾਲੇ ਪਾਸੇ ਕੋਈ ਜਤਨ ਨਾ ਕੀਤੇ ਤੇ ਨਾ ਹੀ ਸਮੁੱਚੇ ਰੂਪ ਵਿਚ ਇਕ ਕੌਮ ਦੀ ਉਸਾਰੀ ਹੋ ਸਕੀ। ਕਨਿੰਘਮ ਲਿਖਦਾ ਹੈ ਕਿ "ਉਹਨਾਂ ਦੀਆਂ ਟੋਲੀਆਂ ਅਜ ਤਕ ਉਵੇਂ ਹੀ ਹਨ ਜਿਵੇਂ ਕਿ ਉਹ ਮੁਢ ਵਿਚ ਬਣਾ ਕੇ ਛੱਡ ਗਏ।[1]

ਗੁਰੂ ਨਾਨਕ ਦੇਵ ਦਾ ਧਰਮ ਇਹਨਾਂ ਤੋਂ ਨਿਪਟ ਵਖਰਾ ਸੀ, ਇਹ ਰਾਹ ਹੀ ਨਵੇਕਲਾ ਸੀ। ਇੱਥੇ ਸੰਸਾਰ ਦੀਆਂ ਔਕੜਾਂ ਤੋਂ ਭਾਜ ਖਾ ਕੇ ਨਸ ਜਾਣ ਦਾ ਉਪਦੇਸ਼ ਨਹੀਂ, ਇੱਥੇ ਤਾਂ ਔਕੜਾਂ ਦਾ ਟਾਕਰਾ ਕਰ ਕੇ ਯੋਧਿਆਂ ਵਾਂਗ ਜੀਣ-ਥੀਣ ਦਾ ਉਪਦੇਸ਼ ਮਿਲਦਾ ਸੀ। ਗੁਰੂ ਨਾਨਕ ਦੇਵ ਦੀ ਪਾਰਖੂ ਅੱਖ ਤੇ ਸੁਜਾਗ ਬੁੱਧੀ ਨੇ ਇਹ ਜਾਣ ਲਿਆ ਸੀ ਕਿ ਕੇਵਲ ਉਹ ਧਰਮ ਹੀ ਇਕ ਜਿਉਂਦੀ ਜਾਗਦੀ ਤੇ ਸ਼ਕਤੀਸ਼ਾਲੀ ਕੌਮ ਨੂੰ ਜਨਮ ਦੇ ਸਕਦਾ ਹੈ ਜੋ ਜੀਵਨ ਦੀ ਸਹੀ ਵਰਤੋਂ ਸਿਖਾਏ, ਜੋ ਬਦੀਆਂ ਤੋਂ ਡਰ ਕੇ ਨੱਸਣ ਦੀ ਥਾਂ, ਬਦੀਆਂ ਦਾ ਟਾਕਰਾ ਕਰ ਕੇ ਉਹਨਾਂ ਤੇ ਜਿਤ ਪ੍ਰਾਪਤ ਕਰਨ ਦਾ ਢੰਗ ਦੱਸੇ।[2]

ਸੋ ਗੁਰੂ ਨਾਨਕ ਦੇਵ ਜੀ ਨੇ ਸਮਾਜਕ ਕੁਰੀਤੀਆਂ ਤੇ ਧਾਰਮਕ ਭਰਮਾਂ-ਭੁਲੇਖਿਆਂ ਨੂੰ ਆਪਣੀ ਚੋਟ ਦਾ ਨਿਸ਼ਾਨਾ ਬਣਾਇਆ। ਇਹ ਸਮਾਜਕ ਤੇ ਧਾਰਮਕ ਰੋਗ ਭਾਰਤਵਾਸੀਆਂ ਵਿਚ ਏਨਾਂ ਡੂੰਘਾ ਘਰ ਕਰ ਚੁਕਾ ਸੀ ਕਿ ਇਕ ਇਕੱਲੇ ਜੀਵਨ ਵਿਚ ਤੇ ਕਾਹਲੀ ਕਾਹਲੀ ਇਸ ਦਾ ਇਲਾਜ ਸੰਭਵ ਨਹੀ ਸੀ। ਗੁਰੂ ਜੀ ਨੇ ਇਸ ਦੇ ਸੁਧਾਰ ਲਈ ਇਕ ਲੰਮੀ ਯੋਜਨਾ ਬਣਾਈ ਤੇ ਰੋਗ ਦੀ ਪਛਾਣ ਕਰ ਕੇ ਬੜੇ ਠਰੰਮੇ ਤੇ ਧੀਰਜ ਨਾਲ ਇਲਾਜ ਸ਼ੁਰੂ ਕਰ ਦਿੱਤਾ।

ਸਦੀਆਂ ਦੀ ਵਿਦੇਸ਼ੀ ਗ਼ੁਲਾਮੀ ਦੇ ਕਾਰਨ ਭਾਰਤ ਦੀ ਜਨਤਾ ਇੰਨੀ ਨਿਘਰ ਚੁਕੀ ਸੀ ਕਿ ਇਸ ਕੋਲੋਂ ਯਕਦਮ ਕਿਸੇ ਇਨਕਲਾਬ ਦੀ ਆਸ ਰਖਣੀ ਅਸੰਭਵ ਸੀ। ਇਸ ਲਈ ਗੁਰੂ ਨਾਨਕ ਦੇਵ ਨੇ ਇਸ ਬਾਹਰਲੀ ਰਾਜਸੀ ਗ਼ੁਲਾਮੀ ਨਾਲੋਂ ਇਥੋਂ ਦੇ ਲੋਕਾਂ ਨੂੰ ਭਾਈਚਾਰਕ ਗ਼ੁਲਾਮੀ ਤੋਂ ਸੁਤੰਤਰ ਕਰਨ ਲਈ ਜਾਤ-ਪਾਤ ਦੇ ਭਰਮ-ਗੜ੍ਹ ਨੂੰ ਤੋੜਨ ਦਾ ਫ਼ੈਸਲਾ

---

1. ਹਿਸਟਰੀ ਆਫ਼ ਦੀ ਸਿਖਸ, ਕਨਿੰਘਮ, ਪੰਨਾ 38.
2. ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਸ, ਸੀ. ਐਚ. ਪੇਨ, ਪੰਨਾ 20.

ਕੀਤਾ, ਵਰਨਾਂ ਆਸ਼ਰਮਾਂ ਦੀ ਅਖੌਤੀ ਵੰਡ ਦੇ ਵਿਰੁਧ ਅਵਾਜ਼ ਉਠਾਈ, ਜਨਤਾ ਦੇ ਬਹੁ-ਗਿਣਤੀ ਭਾਗ, ਨੀਵੇਂ ਨਿਤਾਣੇ ਨਿਤਾੜੇ ਜਾ ਰਹੇ ਭਾਗ, ਨੂੰ ਛਾਤੀ ਨਾਲ ਲਾ ਕੇ ਉਚੇਰਾ ਕੀਤਾ। ਕੀ ਉਚੇ ਕਹਾਉਣ ਵਾਲੇ ਤੇ ਕੀ ਨੀਵੇਂ ਕਹੇ ਜਾਣ ਵਾਲੇ, ਸਭ ਨੂੰ ਇਕ-ਬਰਾਬਰ ਦਸਿਆ-

ਫਕੜ ਜਾਤੀ ਫਕੜੁ ਨਾਉ।
ਸਭਨਾ ਜੀਆ ਇਕਾ ਛਾਉ।[1]

ਤੇ ਆਖਿਆ

ਜਾਣਹੁ ਜੋਤਿ, ਨ ਪੂਛਹੁ ਜਾਤੀ, ਆਗੈ ਜਾਤ ਨ ਹੇ।[2]

ਕੋਈ ਵੀ ਮਨੁੱਖ ਜਨਮ ਕਰ ਕੇ ਉਚਾ ਜਾਂ ਨੀਵਾਂ ਨਹੀਂ ਹੋ ਸਕਦਾ। ਇਕ ਹੋਰ ਬਹੁਤ ਵੱਡੀ ਗੱਲ ਜੋ ਗੁਰੂ ਨਾਨਕ ਦੇਵ ਨੇ ਕੀਤੀ, ਤੇ ਜਿਸ ਵੱਲ ਪਹਿਲਾਂ ਹੋਏ ਆਗੂਆਂ ਨੇ ਕੋਈ ਧਿਆਨ ਨਹੀਂ ਸੀ ਦਿੱਤਾ, ਉਹ ਸੀ ਇਸਤਰੀ-ਜਾਤੀ ਦਾ ਸਨਮਾਨ ਕਾਇਮ ਕਰਨਾ। ਜਿਸ ਜਾਤੀ ਜਾਂ ਕੌਮ ਵਿਚ ਇਸਤਰੀ ਦੀ ਦੁਰਦਸ਼ਾ ਕੀਤੀ ਜਾਂਦੀ ਹੋਵੇ ਉਹ ਜਾਤੀ ਜਾਂ ਕੌਮ ਕਦੇ ਉਚੀ ਨਹੀਂ ਉਠ ਸਕਦੀ। ਇਸਤਰੀ ਦੇ ਪੱਖ ਵਿਚ ਗੁਰੂ ਨਾਨਕ ਦੇਵ ਨੇ ਆਵਾਜ਼ ਬੁਲੰਦ ਕਰਦਿਆਂ ਆਖਿਆ-

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।[3]

ਭਾਈ ਗੁਰਦਾਸ ਨੇ ਵੀ ਲਿਖਿਆ ਹੈ:-

ਲੋਕ ਵੇਦ ਗੁਣ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ।[4]

ਇਸ ਤਰ੍ਹਾਂ ਗੁਰੂ ਜੀ ਨੇ ਸੰਸਾਰ ਵਿਚ ਰਹਿੰਦਿਆਂ, ਲੋੜ ਅਨੁਸਾਰ ਲੋੜੀਂਦੇ ਪਦਾਰਥਾਂ ਦੀ ਵਰਤੋਂ ਕਰਦਿਆਂ ਜੀਵਨ ਬਤੀਤ ਕਰਨ ਦਾ ਸੁਨੇਹਾ ਦਿੱਤਾ ਤੇ ਵੀ ਇਹ ਦਸਿਆ ਕਿ ਸੰਸਾਰ ਦੇ ਪਦਾਰਥਾਂ ਵਿਚ ਖਚਿਤ ਹੋ ਕੇ ਰਹਿ ਜਾਣ ਦੀ ਲੋੜ ਨਹੀਂ। ਕਮਲ ਫੁਲ ਵਾਂਗ,

---

1. ਆਦਿ ਗ੍ਰੰਥ, ਵਾਰ ਸਿਰੀ ਰਾਗ ਮ: ੧, ਪੰਨਾ 83
2. ਆਦਿ ਗ੍ਰੰਥ, ਆਸਾ ਮ: ੧, ਪੰਨਾ 349
3. ਆਦਿ ਗ੍ਰੰਥ, ਵਾਰ ਆਸਾ ਮ: ੧, ਪੰਨਾ 473
4. ਵਾਰਾਂ ਭਾਈ ਗੁਰਦਾਸ, ਵਾਰ 5, ਪਉੜੀ 16.

ਇਹਨਾਂ ਵਿਚ ਵਿਚਰਦਿਆਂ ਇਹਨਾਂ ਤੋਂ ਉਚੇ ਉਠ ਕੇ ਰਹੋ, ਆਪਣੇ ਮਨ ਬੁੱਧੀ ਨੂੰ ਨਿਰਲੇਪ ਰਖੋ, ਸੁਤੰਤਰ ਜੀਵਨ ਬਿਤਾਉ। ਇਉਂ ਸੰਸਾਰ ਵਿਚ ਰਹਿ ਕੇ ਵੀ ਆਪਣੇ ਅਸਲੇ ਪਰਮਾਤਮਾ ਨਾਲ ਜੁੜੇ ਰਹਿ ਸਕਦੇ ਹੋ। ਪਰ ਇਕ ਚੇਤਾਵਨੀ ਵੀ ਦਿੱਤੀ ਕਿ ਸੰਸਾਰ ਦੇ ਮੋਹ-ਨਜ਼ਾਰੇ ਮਨ ਤੇ ਹਾਵੀ ਹੋ ਕੇ ਸਿਰਜਨ-ਹਾਰ ਨਾਲੋਂ ਲਿਵ ਨਾ ਤੋੜ ਦੇਣ। ਡਾ: ਗੋਕਲ ਚੰਦ ਨਾਰੰਗ ਲਿਖਦੇ ਹਨ,

> "ਗੁਰੂ ਨਾਨਕ ਦੇਵ ਨੇ ਹਿੰਦੂ ਜਾਤੀ ਦਾ ਅਤਿਅੰਤ ਸੁਧਾਰ ਕੀਤਾ। ਹਿੰਦੂਆਂ ਦੇ ਨਿਸਚੇ ਤੇ ਪੂਜਾ ਵਿਚੋਂ ਵਿਖਾਵੇ ਤੇ ਪਖੰਡ ਦਾ ਅੰਸ਼ ਜਾਂਦਾ ਰਿਹਾ ਤੇ ਪਵਿੱਤਰਤਾ ਆ ਗਈ। ਜਾਤ-ਪਾਤ ਦਾ ਬੰਧਨ ਵੀ ਓਨਾ ਕਰੜਾ ਨਾ ਰਿਹਾ। ਮਾਨਸਿਕ ਤੇ ਬੌਧਿਕ ਸੁਤੰਤਰਤਾ ਆਉਣ ਲਗੀ। ਹੁਣ ਹਿੰਦੂ ਉਸ ਕੌਮੀ ਉਨੱਤੀ ਦੇ ਰਾਹ ਤੇ ਚੱਲਣ ਦੇ ਯੋਗ ਹੋ ਗਏ ਜਿਸ ਰਾਹੇ ਗੁਰੂ ਨਾਨਕ ਦੇਵ ਤੇ ਹੋਰ ਗੁਰੂ ਸਾਹਿਬਾਨ ਟੋਰਨਾ ਚਾਹੁੰਦੇ ਸਨ।[1]

ਗੁਰੂ ਨਾਨਕ ਦੇਵ ਦੇ ਚਲਾਏ ਇਸ ਨਵੇਂ ਰਸਤੇ ਨੂੰ ਪਿਛੋਂ ਆਉਂਦੇ ਗੁਰੂ ਸਾਹਿਬਾਨ ਨੇ ਵੀ ਜਾਰੀ ਰਖਿਆ। ਗੁਰੂ ਅੰਗਦ ਦੇਵ ਨੇ ਕ਼ੌਮ ਨੂੰ ਜਥੇਬੰਦ ਕਰਨ ਲਈ ਸਮੇਂ ਦੀ ਮੰਗ ਅਨੁਸਾਰ ਕੰਮ ਕੀਤਾ। ਗੁਰੂ ਅਮਰਦਾਸ ਨੇ ਲੰਗਰ ਦੀ ਪ੍ਰਥਾ ਚਲਾ ਕੇ ਸਭ ਮਨੁੱਖਾਂ ਨੂੰ ਇਕ ਪੰਗਤ ਵਿਚ ਬੈਠਣ ਦੀ ਜਾਚ ਦੱਸੀ ਤਾਂ ਜੁ ਕੋਈ ਵੰਡ ਵਿਤਕਰਾ ਨਾ ਰਹੇ।[2] ਇਸਤਰੀ ਜਾਤੀ ਦਾ ਪੱਖ ਪੂਰਦੇ ਹੋਏ ਸਤੀ ਦੀ ਰਸਮ ਦੇ ਖ਼ਿਲਾਫ਼ ਆਵਾਜ਼ ਉਠਾਈ, ਤੇ ਆਖਿਆ-

> ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ।[3]

ਸਤਿਗੁਰਾਂ ਨੇ ਗੁਰਮਤ ਦਾ ਪਰਚਾਰ ਥਾਉਂ ਥਾਈਂ ਪੁਚਾਣ ਲਈ ਵਿਦਵਾਨ ਸਿਖ

---

1. Nanak left the Hindus of the Panjab immensly better than he had found them. Their belief had been ennobled, their worship purified, the regidity of caste considerably relaxed, their minds greatly emancipated, and they were now more fit to enter on the career of national progress to which Nanak's successors were destined to lead them."

1. ਟ੍ਰਾਂਸਫਰਮੇਸ਼ਨ ਆਫ ਸਿਖਿਜ਼ਮ, ਪੰਨਾ 27
2. ਤਵਾਰੀਖ ਗੁਰੂ ਖ਼ਾਲਸਾ, ਪੰਨਾ 318
3. ਆਦਿ ਗ੍ਰੰਥ, ਸੂਹੀ ਮ: 3., ਪੰਨਾ 787

ਭੇਜਣੇ ਸ਼ੁਰੂ ਕੀਤੇ, ਭਾਈ ਗੁਰਦਾਸ ਅਜਿਹੇ ਪਰਚਾਰਕਾਂ ਵਿਚੋਂ ਇਕ ਸਨ। ਗੁਰੂ ਰਾਮ ਦਾਸ ਜੀ ਨੇ ਰਾਮਦਾਸ ਪੁਰ ਦੀ ਉਸਾਰੀ ਕਰਵਾਈ ਤੇ ਅੰਮ੍ਰਿਤ ਸਰੋਵਰ ਦੀ ਤਿਆਰੀ ਅਰੰਭ ਦਿੱਤੀ। ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਰਾਹੀਂ ਇਸ ਕੰਮ ਨੂੰ ਪੂਰਨ ਕੀਤਾ। ਸ੍ਰੀ ਹਰਿਮੰਦਰ ਸਾਹਿਬ ਦੇ, ਚੌਹਾਂ ਦਿਸ਼ਾਵਾਂ ਵਿਚ, ਚਾਰ ਦਰਵਾਜ਼ੇ ਰਖੇ। ਭਾਵ ਇਹ ਸੀ, ਬਿਨਾ ਕਿਸੇ ਮਜ਼ਹਬ, ਧਰਮ, ਜਾਤੀ, ਰੰਗ, ਨਸਲ ਦੇ ਭੇਦ ਦੇ ਹਰ ਕਿਸੇ ਨੂੰ ਇਸ ਦਰਬਾਰ ਵਿਚ ਆਉਣ ਦੀ ਖੁਲ੍ਹ ਹੈ। ਇਉਂ ਮਨੁੱਖਾਂ ਵਿਚ, ਜੋ ਕਈ ਤਰ੍ਹਾਂ ਨਾਲ ਵੰਡੇ ਹੋਏ ਸਨ, ਸਾਂਝ ਉਤਪੰਨ ਹੋਣ ਲਗੀ, ਇਕ ਦੂਜੇ ਲਈ ਪਿਆਰ ਤੇ ਸਤਿਕਾਰ ਪੈਦਾ ਹੋਣ ਲੱਗਾ।

ਸਤਿਗੁਰਾਂ ਦੇ ਅਜਿਹੇ ਧਰਮ ਪਰਚਾਰ ਦੇ ਸਦਕੇ, ਅਖੌਤੀ ਉਚੀ ਜਾਤ ਵਾਲਿਆਂ ਵਿਚੋਂ ਇਹ ਗੁਮਾਨ ਜਾਂਦਾ ਰਿਹਾ ਤੇ ਨੀਵਿਆਂ ਵਿਚੋਂ ਨੀਵੇਂ ਹੋਣ ਦਾ ਭੁਲੇਖਾ ਤੇ ਸਹਿਮ ਪਰ ਲਾ ਕੇ ਉਡੱਣ ਲੱਗਾ। ਇਕ ਨਵਾਂ ਜਿਹਾ ਭਾਈਚਾਰਾ ਹੋਲੀ ਹੋਲੀ ਉਸਰਦਾ, ਜ਼ੋਰ ਤੇ ਤਾਕਤ ਫੜਦਾ ਗਿਆ। ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਤਿਆਰੀ ਤੇ ਹਰਿਮੰਦਰ ਸਾਹਿਬ ਵਿਚ ਸਥਾਪਨਾ ਇਸ ਰਾਹ ਤੇ ਇਕ ਮੀਲ-ਪੱਥਰ ਸੀ। ਇਕੋ ਇਕ ਗੁਰੂ ਗ੍ਰੰਥ ਸਾਹਿਬ ਦੇ ਪਿਆਰ ਸਤਿਕਾਰ ਨੇ ਸਿਖ ਸੇਵਕਾਂ ਨੂੰ ਇਕੋ ਲੜੀ ਵਿਚ ਪਰੋ ਦਿੱਤਾ। ਗੁਰੂ ਸਾਹਿਬ ਦੀ ਬਾਣੀ ਤੇ ਗੁਰੂ ਕੇ ਸਿਖਾਂ ਦੀ ਰਹਿਣੀ ਬਹਿਣੀ ਤੇ ਕਥਨੀ ਕਰਨੀ ਤੇ ਜਨਤਾ ਬਹੁਤ ਪ੍ਰਭਾਵਤ ਹੋਣ ਲੱਗੀ:-

ਹਉ ਤਿਸ ਘੋਲ ਘੁਮਾਇਆ ਗੁਰਮਤ ਰਿਦੇ ਗਰੀਬੀ ਆਵੈ।
ਹਉਂ ਤਿਸ ਘੋਲ ਘੁਮਾਇਆ ਪਰ ਨਾਰੀ ਦੇ ਨੇੜ ਨ ਜਾਵੈ।
ਹਉਂ ਤਿਸ ਘੋਲ ਘੁਮਾਇਆ ਪਰ ਦਰਬੇ ਨੂੰ ਹੱਥ ਨਾ ਲਾਵੈ ।
ਹਉਂ ਤਿਸ ਘੋਲ ਘੁਮਾਇਆ ਪਰ ਨਿੰਦਾ ਸੁਣ ਆਪ ਹਟਾਵੈ।
ਹਉਂ ਤਿਸ ਘੋਲ ਘੁਮਾਇਆ ਸਤਿਗੁਰ ਦਾ ਉਪਦੇਸ਼ ਕਮਾਵੈ।
ਹਉਂ ਤਿਸ ਘੋਲ ਘੁਮਾਇਆ ਥੋੜਾ ਸਵੈ ਥੋੜ੍ਹਾ ਹੀ ਖਾਵੈ ।
ਗੁਰਮੁਖ ਸੋਈ ਸਹਜ ਸਮਾਵੈ।[1]

---

1. ਵਾਰਾਂ ਭਾਈ ਗੁਰਦਾਸ ਵਾਰ 12, ਪਉੜੀ 4.

ਇਹ ਭਾਈਚਾਰਾ ਦਿਨੋ-ਦਿਨ ਵੱਧਣ ਫੁੱਲਣ ਲਗਾ। ਦੇਸ ਦੇ ਵੱਖ ਵੱਖ ਇਲਾਕਿਆਂ ਵਿਚ, ਦਿੱਲੀ, ਆਗਰਾ, ਬਨਾਰਸ, ਆਦਿ ਥਾਵਾਂ ਤੇ ਸਿਖ-ਸੰਗਤਾਂ ਕਾਇਮ ਹੋਣ ਲਗੀਆਂ। ਲੋਕਾਂ ਵਿਚ ਜੀਵਨ ਦੀ ਇਕ ਨਵੀਂ ਰੂਹ ਫੂਕੀ ਗਈ, ਜੀਵਨ ਲਈ ਨਵਾਂ ਚਾਅ ਤੇ ਉਮਾਹ ਠਾਠਾਂ ਮਾਰਨ ਲੱਗੇ।

ਪਰ ਹਾਕਮ ਸ਼੍ਰੇਣੀ ਇਹ ਕਿਵੇਂ ਜਰ ਸਕਦੀ ਸੀ ਕਿ ਗ਼ੁਲਾਮ ਲੋਕਾਂ ਦੇ ਚਿਹਰਿਆਂ ਤੇ ਲਾਲੀ ਚਮਕੇ, ਬੁਲ੍ਹਾਂ ਤੇ ਮੁਸਕ੍ਰਾਹਟ ਆਵੇ। ਅਕਬਰ ਤਕ ਤਾਂ ਰਵਾਦਾਰੀ ਦਾ ਸਿਲਸਿਲਾ ਬਣਿਆ ਰਿਹਾ ਤੇ ਕੁਝ ਚਿਰ ਲਈ ਜਹਾਂਗੀਰ ਵੀ ਠੀਕ ਰਸਤੇ ਹੀ ਚਲਦਾ ਰਿਹਾ। ਪਰ ਅਖ਼ੀਰ ਉਹ ਜਰ ਨਾ ਸਕਿਆ। ਜਹਾਂਗੀਰ ਆਪ ਲਿਖਦਾ ਹੈ "ਦਰਿਆ ਬਿਆਸ ਦੇ ਕੰਢੇ ਗੋਇੰਦਵਾਲ ਵਿਚ ਅਰਜਨ ਨਾਮ ਦਾ ਇਕ ਹਿੰਦੂ ਫ਼ਕੀਰੀ ਤੇ ਪ੍ਰਹੇਜ਼ਗਾਰੀ ਦੇ ਲਿਬਾਸ ਵਿਚ ਰਹਿੰਦਾ ਹੈ। ਉਸ ਨੇ ਆਪਣੇ ਸਲੂਕ ਤੇ ਜ਼ਿੰਦਗੀ ਦੇ ਤਰੀਕੇ ਨਾਲ ਕਈ ਸਾਦਾ ਦਿਲ ਹਿੰਦੂਆਂ ਅਤੇ ਕਈ ਨਾਵਾਕਫ਼ ਤੇ ਬੇਅਕਲ ਮੁਸਲਮਾਨਾਂ ਨੂੰ ਵੀ ਆਪਣੇ ਪਿਛੇ ਲਾ ਲਿਆ ਹੋਇਆ ਹੈ। ਉਹ ਲੋਕ ਉਸ ਦੀ ਪਵਿੱਤਰਤਾ ਦੇ ਕਾਇਲ ਹੋ ਗਏ ਹਨ ਤੇ ਉਸ ਨੂੰ ਗੁਰੂ ਮੰਨਦੇ ਹਨ। ਇਹ ਬੇਅਕਲ ਲੋਕ ਚਾਰ ਚੁਫੇਰਿਓਂ ਆ ਕੇ ਉਸ ਅੱਗੇ ਸਿਰ ਝੁਕਾਂਦੇ ਤੇ ਪੂਰਨ ਭਰੋਸਾ ਪਰਗਟ ਕਰਦੇ ਹਨ। ਇਹ ਦੁਕਾਨ ਤਿੰਨ ਪੁਸ਼ਤਾਂ ਤੋ ਚਲੀ ਆ ਰਹੀ ਹੈ। ਮੈਂ ਬੜੀ ਵਾਰੀ ਸੋਚਿਆ ਕਿ ਝੂਠ ਦੀ ਇਸ ਦੁਕਾਨ ਨੂੰ ਛੇਤੀ ਤੋ ਛੇਤੀ ਬੰਦ ਕਰਾ ਦਿਆਂ ਜਾਂ ਉਸ ਨੂੰ ਇਸਲਾਮ ਮਤ ਵਿਚ ਲੈ ਆਵਾਂ।"[1]

ਜਹਾਂਗੀਰ ਨੇ, ਆਪਣੀ ਇਸ ਜ਼ੁਲਮੀ ਸੋਚ ਅਨੁਸਾਰ, ਗੁਰੂ ਅਰਜਨ ਦੇਵ ਨੂੰ, ਖ਼ੁਸਰੋ ਨੂੰ ਮਦਦ ਦੇਣ ਦਾ ਇਲਜ਼ਾਮ ਲਗਾ ਕੇ, ਅਨੇਕਾਂ ਪ੍ਰਕਾਰ ਦੇ ਤਸੀਹੇ ਦੇ ਦੇ ਕੇ ਸ਼ਹੀਦ ਕਰ ਦਿੱਤਾ।

ਇਸ ਕਹਿਰੀ ਸਾਕੇ ਕਾਰਨ ਪੰਜਾਬ ਦੇ ਜੀਵਨ ਵਿਚ ਇਕ ਮਹਾਨ ਤਬਦੀਲੀ ਆਈ। ਇਹ ਅੱਤ ਦੇ ਤਸੀਹੇ ਵੇਖ ਕੇ ਸਾਈਂ ਮੀਆਂ ਮੀਰ ਤਾਂ ਕੰਬ ਉਠਿਆ ਪਰ ਜ਼ਾਲਮ ਹਕੂਮਤ ਦੇ ਪੱਥਰ-ਦਿਲ ਤੇ ਕੋਈ ਅਸਰ ਨਾ ਹੋਇਆ। ਜਨਤਾ ਤਰਾਹ ਤਰਾਹ ਕਰ

---

1. ਤੌਜ਼ਕੇ ਜਹਾਂਗੀਰੀ.

ਉਠੀ। ਅਹਿੰਸਾ ਨੂੰ ਹਿੰਸਾ ਨੇ ਖਾ ਲਿਆ। ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਦੀ ਸ਼ਹੀਦੀ ਵੇਖਕੇ ਗੁਰੂ ਹਰਿ ਗੋਬਿੰਦ ਸਾਹਿਬ ਨੇ ਭਾਂਪ ਲਿਆ ਕਿ ਜ਼ੁਲਮ ਦਾ ਟਾਕਰਾ ਚੁਪ ਸਾਧ ਕੇ ਨਹੀਂ ਹੋ ਸਕਦਾ। ਉਹਨਾਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ, ਫ਼ੌਜਾਂ ਤਿਆਰ ਕਰਨੀਆਂ ਅਰੰਭ ਦਿੱਤੀਆਂ। ਚੰਗੇ ਚੰਗੇ ਘੋੜਿਆਂ ਦੀ ਖ਼ਰੀਦ ਹੋਣ ਲੱਗੀ, ਸ਼ਸਤ੍ਰ-ਵਿਦਿਆ ਦਾ ਪਰਬੰਧ ਹੋਣ ਲੱਗਾ। ਇਕ ਅਜਿਹੀ ਸਿਰਲੱਥ ਜਮਾਤ ਪੈਦਾ ਕੀਤੀ ਗਈ ਜੋ ਜ਼ੋਰ, ਜਬਰ, ਜ਼ੁਲਮ ਦੇ ਖ਼ਿਲਾਫ਼ ਛਾਤੀ ਤਾਣ ਸਕੇ, ਜੋ ਆਜ਼ਾਦ ਰਹਿ ਸਕੇ ਤੇ ਆਜ਼ਾਦੀ ਦੀ ਰਖਿਆ ਵੀ ਕਰ ਸਕੇ। ਇਸ ਜਮਾਤ ਦੇ ਹੱਥ ਤਲਵਾਰ ਫੜਾਈ ਗਈ। ਇਹ ਤਲਵਾਰ ਜ਼ਾਲਮਾਂ ਦਾ ਨਾਸ਼ ਕਰਨ ਲਈ ਤੇ ਗ਼ਰੀਬਾਂ ਅਨਾਥਾਂ ਦੀ ਰਖਿਆ ਲਈ ਸੀ। ਇਸ ਤਲਵਾਰ ਦਾ ਮੁੱਖ-ਮਨੋਰਥ ਹਾਕਮਾਂ ਦੀ ਤਲਵਾਰ ਦੇ ਮਨੋਰਥ ਨਾਲੋਂ ਨਿਪਟ ਵਖਰਾ ਸੀ। ਇਹ ਅਤਿਆਚਾਰ ਲਈ ਜਾਂ ਇਲਾਕੇ ਜਿਤ ਕੇ ਹਕੂਮਤ ਕਾਇਮ ਕਰਨ ਲਈ ਨਹੀਂ ਸੀ ਵਰਤੀ ਜਾਂਦੀ। ਇਸ ਦੀ ਵਰਤੋਂ ਸਵੈ-ਰਖਿਆ ਤੇ ਹਕੂਮਤ ਦੇ ਅਤਿਆਚਾਰਾਂ ਤੋਂ ਬਚਣ ਲਈ ਕੀਤੀ ਜਾਂਦੀ ਸੀ। ਸੋ ਇਉਂ ਜੀਵਨ ਵਿਚ ਆਈ ਤਬਦੀਲੀ ਨੇ ਜੀਵਨ ਦੀ ਨੁਹਾਰ ਬਦਲ ਦਿੱਤੀ।

ਸਮਾਜ ਦਾ ਇਹ ਸਾਰਾ ਢਾਂਚਾ ਕੀ ਰਾਜਨੀਤਕ ਤੇ ਕੀ ਧਾਰਮਕ ਭਾਈ ਸਾਹਿਬ ਦੀਆਂ ਅੱਖਾਂ ਸਾਹਮਣੇ ਹੀ ਉਸਰਿਆ ਸੀ। ਇਸ ਸਮਾਜਕ ਵਾਤਾਵਰਨ ਦਾ ਅਸਰ ਉਨ੍ਹਾਂ ਤੇ ਪੈਣਾ ਜ਼ਰੂਰੀ ਸੀ ਤੇ ਇਸ ਦੀ ਝਲਕ ਉਨ੍ਹਾਂ ਦੀ ਰਚਨਾ ਵਿਚੋਂ ਕਿਤੇ ਕਿਤੇ ਵਾਹ-ਵਾਹ ਮਿਲਦੀ ਹੈ।

## (ਸ) <u>ਸਾਹਿਤਕ ਪਰੰਪਰਾ ਤੇ ਇਸ ਨਾਲ ਭਾਈ ਗੁਰਦਾਸ ਦੀ ਕਵਿਤਾ ਦਾ ਸੰਬੰਧ</u>

ਭਾਈ ਗੁਰਦਾਸ ਦੀ ਰਚਨਾ ਪੰਜਾਬੀ ਸਾਹਿਤ ਦੀ ਗੁਰਮਤਧਾਰਾ ਦੀ ਰਚਨਾ ਵਿਚ ਸ਼ਾਮਲ ਹੁੰਦੀ ਹੈ। ਇਹ ਗੁਰਮਤ-ਧਾਰਾ ਦੀ ਰਚਨਾ ਗੁਰੂ ਨਾਨਕ ਦੇਵ ਤੋ ਅਰੰਭ ਹੋਈ, ਭਾਵੇਂ ਗੁਰੂ ਸਾਹਿਬਾਨ ਨੇ ਆਪਣੀ ਵਿਚਾਰ ਧਾਰਾ ਨਾਲ ਮੇਲ ਖਾਂਦੀ ਹੋਰ ਭਗਤਾਂ ਦੀ ਰਚਨਾ ਨੂੰ ਵੀ ਇਸ ਨਾਲ ਜੋੜ ਦਿੱਤਾ ਜਿਵੇਂ ਕਿ ਫ਼ਰੀਦ ਆਦਿ ਭਗਤਾਂ ਦੀ ਕਵਿਤਾ।

ਪੰਜਾਬੀ ਸਾਹਿਤ ਵਿਚ ਗੁਰਮਤ ਧਾਰਾ ਤੋਂ ਪਹਿਲਾਂ ਵੀ ਕਈ ਧਾਰਾਵਾਂ ਪ੍ਰਵੇਸ਼ ਕਰ ਚੁਕੀਆਂ ਸਨ। ਲੋਕ-ਕਾਵਿ ਧਾਰਾ ਵਿਚ ਪੰਜਾਬੀ ਦੇ ਲੋਕ-ਗੀਤ ਆਦਿ, ਅਤਿ ਮਿੱਠੇ ਤੇ ਸੁਹਾਵਣੇ, ਪੰਜਾਬੀ ਜੀਵਨ ਦੇ ਹਰ ਪਹਿਲੂ ਦੀ ਝਲਕ ਵਿਖਾਂਦੇ ਹਨ। ਫੇਰ ਜੰਗਾਂ-ਯੁਧਾਂ ਦਾ ਅਖਾੜਾ ਰਹਿਣ ਕਰ ਕੇ ਬੀਰ-ਰਸ ਕਾਵਿ-ਧਾਰਾ ਵੀ ਇਥੇ ਖੂਬ ਉਪਜੀ। ਮੁਸਲਮਾਨਾਂ ਨਾਲ ਸੂਫ਼ੀਆਂ ਦੀ ਆਵੰਦ ਹੋਈ, ਸੂਫ਼ੀ-ਕਾਵਿ-ਧਾਰਾ ਨੇ ਉਚੱ-ਟੀਸੀਆਂ ਨੂੰ ਛੋਹਿਆ। ਡਾ: ਮੋਹਨ ਸਿੰਘ ਦੀਵਾਨਾ ਅਨੁਸਾਰ ਸਭ ਤੋਂ ਪਹਿਲਾਂ ਜੋਗੀ-ਕਾਵਿ-ਧਾਰਾ ਪੰਜਾਬੀ ਸਾਹਿਤ ਵਿਚ ਆਈ ਜਿਸ ਦੇ ਰਚਨਹਾਰ ਸਨ ਗੋਰਖ, ਚਰਪਟ ਆਦਿ। ਭਗਤਾਂ ਦੀ ਰਚਨਾ ਨੇ ਭਗਤੀ-ਕਾਵਿ ਨੂੰ ਜਨਮ ਦਿੱਤਾ। ਦਮੋਦਰ ਨੇ ਪੰਜਾਬੀ ਸਾਹਿਤ ਦੇ ਚਲ ਰਹੇ ਇਸ ਪ੍ਰਵਾਹ ਵਿਚੋਂ ਇਕ ਨਵੀਂ ਲਹਿਰ ਪੈਦਾ ਕਰ ਕੇ ਰੁਮਾਂਟਿਕ-ਕਾਵਿ-ਧਾਰਾ ਦੀ ਨੀਂਹ ਰਖੀ।

ਸੋ ਇਉਂ ਪੰਜਾਬੀ ਸਾਹਿਤ ਦੇ ਕਾਵਿ-ਪ੍ਰਵਾਹ ਵਿਚ ਅਨੇਕ ਭਾਂਤੀ ਕਵਿਤਾ ਵੇਖਣ ਵਿਚ ਆਉਂਦੀ ਹੈ। ਭਾਈ ਗੁਰਦਾਸ ਦਾ ਸੰਬੰਧ ਉਮਰ ਭਰ ਗੁਰੂ-ਘਰ ਨਾਲ ਰਿਹਾ, ਇਸ ਲਈ ਉਨ੍ਹਾਂ ਦੇ ਵਿਚਾਰਾਂ ਉਤੇ ਗੁਰੂ-ਘਰ ਦੀ ਵਿਚਾਰ-ਪ੍ਰਣਾਲੀ ਦਾ ਅਸਰ ਪੈਣਾ ਲਾਜ਼ਮੀ ਗੱਲ ਸੀ। ਉਨ੍ਹਾਂ ਦਾ ਆਲਾ-ਦੁਆਲਾ, ਸਿਖੀ ਮਾਹੌਲ ਨਾਲ ਹੀ ਰੰਗਿਆ ਹੋਇਆ ਸੀ। ਉਹ ਆਪ ਗੁਰਬਾਣੀ, ਗੁਰਮਤ ਤੇ ਸਿਖੀ ਪਰਚਾਰ ਵਿਚ ਜੁਟੇ ਰਹੇ। ਇਸ ਲਈ ਗੁਰਮਤ ਤੇ ਭਗਤੀ-ਕਾਵਿ ਦਾ ਪ੍ਰਭਾਵ ਭਾਈ ਸਾਹਿਬ ਨੇ ਕਬੂਲਿਆ। ਇਥੋਂ ਤਕ ਕਿ ਆਪ ਦੀ ਰਚਨਾ ਗੁਰਮਤ ਦੇ ਵਿਚਾਰਾਂ ਦੀ ਵਿਆਖਿਆ ਹੀ ਪ੍ਰਤੀਤ ਹੁੰਦੀ ਹੈ।

ਭਾਈ ਗੁਰਦਾਸ ਦੀਆਂ ਵਾਰਾਂ ਪੜ੍ਹਨ ਤੋਂ ਇਹ ਪਤਾ ਲਗਦਾ ਹੈ ਕਿ ਆਪ ਨੇ ਆਪਣੇ ਸਮੇਂ ਨੂੰ ਚੰਗੀ ਤਰ੍ਹਾਂ ਵੇਖਿਆ, ਪਰਖਿਆ ਤੇ ਘੋਖਿਆ ਹੈ। ਸਮੇਂ ਦੇ ਹਾਲਾਤ ਨੇ ਆਪ ਤੇ ਪ੍ਰਭਾਵ ਪਾਇਆ ਹੈ। ਅਸਲ ਵਿਚ ਗੱਲ ਇਹ ਹੈ ਕਿ ਕੋਈ ਵੀ ਸਾਹਿਤਕਾਰ ਆਪਣੇ ਸਮੇ ਤੇ ਸਮਾਜ ਨਾਲੋਂ ਟੁੱਟ ਕੇ ਉਪਯੋਗੀ ਰਚਨਾ ਨਹੀਂ ਕਰ ਸਕਦਾ। ਜਿਸ ਮਾਹੌਲ ਵਿਚ ਕੋਈ ਜੰਮਿਆ, ਪਲਿਆ ਤੇ ਰਹਿ ਰਿਹਾ ਹੈ ਉਸ ਮਾਹੌਲ ਤੋਂ ਪ੍ਰਭਾਵਤ ਹੋਣਾ ਇਕ ਕੁਦਰਤੀ ਅਮਲ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਉਨ੍ਹਾਂ ਦੇ ਸਮੇਂ ਤੇ ਸਮਾਜ ਦੇ ਰਾਜਸੀ, ਸਮਾਜਕ ਤੇ ਧਾਰਮਕ ਵਾਤਾਵਰਨ ਦੀ ਝਲਕ ਮਿਲ ਜਾਂਦੀ ਹੈ।

ਭਾਈ ਗੁਰਦਾਸ ਗੁਰ-ਚਰਨਾਂ ਵਿਚ ਰਹੇ, ਅਨੇਕ ਲੋਕਾਂ ਨਾਲ ਵਿਚਾਰ ਵਟਾਂਦਰੇ ਦਾ ਅਵਸਰ ਮਿਲਦਾ ਰਿਹਾ, ਇਹਨਾਂ ਲੋਕਾਂ ਵਿਚ ਸੰਤ ਸਾਧੂ ਵੀ ਸਨ ਤੇ ਗ੍ਰਹਸਤੀ ਵੀ ਸਨ, ਵਿਦਵਾਨ ਪੰਡਿਤ ਵੀ ਸਨ ਤੇ ਅਕਬਰ ਜਿਹਾ ਮੁਗ਼ਲ ਬਾਦਸ਼ਾਹ ਵੀ ਸੀ। ਇਉਂ ਭਾਈ ਸਾਹਿਬ ਨੂੰ ਆਪਣੇ ਆਲੇ ਦੁਆਲੇ ਵਿਚੋਂ ਹਰ ਪ੍ਰਕਾਰ ਦੇ ਜੀਵਨ ਦਾ ਗਿਆਨ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਉਨ੍ਹਾਂ ਨੇ ਵਿਦਿਆ, ਅਧਿਐਨ, ਤਜਰਬਾ, ਆਮ ਵਾਕਫ਼ੀ ਆਦਿ ਗੁਣਾਂ ਦੀ ਚੰਗੀ ਵਰਤੋਂ ਕੀਤੀ। ਇਹ ਵਾਕਫ਼ੀ, ਇਹ ਤਜਰਬਾ ਕੋਈ ਇਕ ਥਾਂ ਰਹਿ ਕੇ ਨਹੀਂ ਸੀ ਪ੍ਰਾਪਤ ਹੋਇਆ, ਥਾਂ ਥਾਂ ਦੀ ਯਾਤਰਾ ਵੀ ਕੀਤੀ ਸੀ। ਕੇਵਲ ਪੰਜਾਬ ਦੇ ਹੀ ਨਹੀਂ, ਭਾਰਤ ਦੇ ਹੋਰ ਪ੍ਰਾਂਤਾਂ ਦੇ ਲੋਕਾਂ ਨਾਲ ਵੀ ਮੇਲ-ਜੋਲ ਹੋਇਆ ਸੀ। ਇਸ ਸਭ ਕੁਝ ਨੇ ਆਪ ਦੀ ਰਚਨਾ ਤੇ ਪ੍ਰਭਾਵ ਪਾਇਆ ਹੈ।

ਸਾਹਿਤਕ ਪੱਖ ਵਿਚ ਪੰਜਾਬੀ ਸਾਹਿਤ ਦੀ ਗੁਰਮਤ-ਕਾਵਿ-ਧਾਰਾ ਦਾ ਆਪ ਤੇ ਸਭ ਤੋਂ ਜ਼ਿਆਦਾ ਅਸਰ ਹੈ। ਇਸ ਦਾ ਕਾਰਨ ਸਪੱਸ਼ਟ ਹੈ ਕਿ ਜੀਵਨ ਭਰ ਦਾ ਉਦੇਸ਼ ਗੁਰਬਾਣੀ ਦਾ ਪਰਚਾਰ, ਗੁਰਮਤ ਦੇ ਅਧਾਰ ਤੇ ਖੜੇ ਗਏ ਗੁਰਸਿਖੀ ਅਸੂਲਾਂ ਦਾ ਪਰਚਾਰ ਹੀ ਤਾਂ ਸੀ। ਪੂਰੇ ਗੁਰੂ ਗ੍ਰੰਥ ਸਾਹਿਬ ਦੀ ਲਿਖਾਈ ਆਪਣੇ ਹੱਥਾਂ ਨਾਲ ਕੀਤੀ ਸੀ। ਵਿਚਾਰ ਤਾਂ ਇਕ ਪਾਸੇ ਰਹੇ ਤੁਕਾਂ ਦੀਆਂ ਤੁਕਾਂ ਗੁਰਬਾਣੀ ਵਾਲੇ ਰੰਗ ਰੂਪ ਵਿਚ ਭਾਈ ਸਾਹਿਬ ਦੀ ਰਚਨਾ ਵਿਚੋਂ ਮਿਲ ਜਾਂਦੀਆਂ ਹਨ। ਕੰਮ ਪਰਚਾਰ ਦਾ ਸੀ, ਇਸ ਲਈ ਇਕ ਪਰਚਾਰਕ ਵਾਂਗ ਹੀ ਦ੍ਰਿਸ਼ਟਾਂਤ ਉਤੇ ਦ੍ਰਿਸ਼ਟਾਂਤ ਦੇ ਕੇ ਗੁਰਮਤ ਦੇ ਅਸੂਲਾਂ ਦੀ ਵਿਆਖਿਆ ਕਰਦੇ ਚਲੇ ਗਏ। ਭਾਈ ਸਾਹਿਬ ਦੀ ਰਚਨਾ ਇਹ ਜ਼ਾਹਰ ਕਰਦੀ ਹੈ ਕਿ ਆਪ ਗੁਰਮਤ ਦੇ ਸਹੀ ਪਰਗਟਾਉ ਸਨ।

ਭਾਈ ਸਾਹਿਬ ਦੀ ਰਚਨਾ ਉਤੇ ਲੋਕ-ਕਾਵਿ-ਧਾਰਾ ਦਾ ਅਸਰ ਵੀ ਵੇਖਿਆ ਜਾ ਸਕਦਾ ਹੈ। ਉਨ੍ਹਾਂ ਦੀ ਰਚਨਾ ਦੀਆਂ ਅਨੇਕ ਤੁਕਾਂ ਅਖਾਣ ਮੁਹਾਵਰੇ ਬਣ ਗਈਆਂ ਹਨ। ਲੋਕ-ਜੀਵਨ ਦੇ ਨੇੜੇ ਰਹਿਣ ਕਰਕੇ ਭਾਈ ਸਾਹਿਬ ਨੂੰ ਆਮ ਲੋਕਾਂ ਦੇ ਸੁਭਾਵ ਦੀ ਚੰਗੀ ਜਾਣਕਾਰੀ ਹੈ, ਗੁਣਵਾਨ ਮਨੁੱਖ ਦੇ ਗੁਣਾਂ ਨੂੰ ਜਾਣਦੇ ਹਨ ਤੇ ਦੁਸ਼ਟਾਂ, ਚੋਰਾਂ, ਨਿੰਦਕਾਂ, ਦੁਬਾਜਰਿਆਂ, ਅਕਿਰਤਘਣਾਂ ਆਦਿ ਨੂੰ ਚੰਗੀ ਤਰ੍ਹਾਂ ਪਛਾਣਦੇ ਹਨ। ਕਵਿਤਾ ਦਾ ਰੂਪ ਵਾਰ ਵੀ ਲੋਕ ਕਵਿਤਾ ਵਿਚੋਂ ਹੀ ਚੁਣਿਆ ਹੈ।

ਜੋਗੀਆਂ ਦੀ ਕਵਿਤਾ ਵਿਚ ਵਿਅੰਗ ਤੇ ਟੋਕ ਹੈ, ਸੂਫ਼ੀਆਂ ਦੀ ਕਵਿਤਾ ਵਿਚ ਖੁਲਮ-ਖੁਲ੍ਹੀਆਂ ਕਹਿਣ ਦੀ ਵਾਦੀ ਹੈ। ਭਾਈ ਸਾਹਿਬ ਨੇ ਵਿਅੰਗ ਤੇ ਟੋਕ ਦੇ ਹਥਿਆਰ ਨੂੰ ਖੂਬ ਵਰਤਿਆ ਤੇ ਖੁਲਮ-ਖੁਲ੍ਹੀਆਂ ਕਹਿਣ ਲੱਗਿਆਂ, ਸੂਫ਼ੀਆਂ ਵਾਂਗ, ਪਰਮਾਤਮਾ ਨੂੰ ਮਿਹਣੇ ਨਹੀਂ ਦਿੱਤੇ, ਹਾਂ ਸਮਾਜ ਦੇ ਠੱਗ ਚੋਧਰੀਆਂ ਨੂੰ, ਜ਼ਾਲਮ ਹਾਕਮਾਂ ਨੂੰ, ਪਖੰਡੀ ਧਾਰਮਕ ਆਗੂਆਂ ਨੂੰ, ਭੇਖਧਾਰੀਆਂ ਨੂੰ ਚੰਗੀਆਂ ਸੁਣਾਈਆਂ ਹਨ। ਪਰ ਇਹ ਅਸਰ ਵੀ ਤਾਂ ਗੁਰੂ ਨਾਨਕ ਦੇਵ ਦੀ ਨਿਡਰਤਾ ਭਰੀ ਬਾਣੀ ਦਾ ਹੀ ਹੋ ਸਕਦਾ ਹੈ। ਗੁਰੂ ਨਾਨਕ ਦੇਵ ਨੇ ਵੀ ਤਾਂ ਰਾਜਸੀ, ਸਮਾਜਕ ਤੇ ਧਾਰਮਕ ਮਾਮਲਿਆਂ ਵਿਚ ਠੱਗੀ ਕਰਨ ਵਾਲੇ ਲੋਕਾਂ ਪ੍ਰਤੀ ਖਰੇਖਰੇ ਤੇ ਸਚੇ ਬਚਨ ਕਹੇ, ਕਿਸੇ ਦਾ ਕੋਈ ਲਿਹਾਜ਼ ਨਹੀਂ ਕੀਤਾ।

ਰੁਮਾਂਟਿਕ-ਕਾਵਿ-ਧਾਰਾ ਅਜੇ ਸ਼ੁਰੂ ਹੀ ਹੋਈ ਸੀ ਤੇ ਭਾਈ ਸਾਹਿਬ ਦਾ ਝੁਕਾ ਵਧੇਰੇ ਕਰ ਕੇ, ਨਹੀਂ ਨਹੀਂ, ਪੂਰਨ ਤੌਰ ਤੇ ਗੁਰਮਤ ਵੱਲ ਹੋਣ ਕਰ ਕੇ, ਆਪ ਦੀ ਕਵਿਤਾ ਤੇ ਅਜਿਹਾ ਕੋਈ ਅਸਰ ਨਜ਼ਰ ਨਹੀ ਆਉਂਦਾ। ਹਾਂ, ਉਸ ਸਮੇਂ ਵਿਚ ਹੋ ਚੁਕੇ ਪ੍ਰੀਤ-ਜੋੜਿਆਂ ਦਾ ਜ਼ਿਕਰ ਕਰ ਕੇ ਪ੍ਰੀਤ ਦੇ ਆਦਰਸ਼ ਨੂੰ ਜ਼ਰੂਰ ਉਜਾਗਰ ਕੀਤਾ। ਹੀਰ ਰਾਂਝਾ, ਸੋਹਣੀ ਮਹੀਂਵਾਲ, ਸੋਰਠ ਬੀਜਾ, ਲੈਲਾ ਮਜਨੂੰ, ਇਕ ਦੂਜੇ ਦੀ ਪ੍ਰੀਤ ਵਿਚ ਮੰਤਰ-ਮੁਗਧ ਹੋਏ ਆਤਮਾ ਨੂੰ ਪਰਮਾਤਮਾ ਨਾਲ ਪ੍ਰੀਤ ਪਾਉਣ ਦਾ ਰਾਹ ਵਿਖਾਂਦੇ ਦਿਸਦੇ ਹਨਓ

ਸੋ ਅਸੀਂ ਕਹਿ ਸਕਦੇ ਹਾਂ ਕਿ ਭਾਈ ਸਾਹਿਬ ਨੇ ਜੋ ਵੀ ਅਸਰ ਕਬੂਲਿਆ ਉਸ ਨੂੰ ਗੁਰਮਤ ਦੀ ਕਸਵੱਟੀ ਤੇ ਲਗਾਇਆ ਤੇ ਗੁਰ-ਭਗਤੀ ਤੇ ਜ਼ੋਰ ਦਿੱਤਾ। ਇਉਂ ਭਾਈ ਸਾਹਿਬ ਦੀ ਰਚਨਾ ਵੀ ਗੁਰਮਤ-ਕਾਵਿ-ਧਾਰਾ ਵਿਚ ਸ਼ਾਮਲ ਹੋ ਜਾਂਦੀ ਹੈ।

## ਵਾਰਾਂ ਦਾ ਵਿਸ਼ੇ ਵਸਤੂ

(ੳ) ਆਦਿਕਾ

(ਅ) ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵਿਸ਼ੇ ਅਤੇ ਅਨੁਭਵ ਦੇ ਪੱਖੋ ਸੁਜੋਗਤਾ ।

(ੲ) ਵਾਰਾਂ ਵਿਚ ਮਿਲਦਾ ਅਧਿਆਤਮਵਾਦ ( Metaphysics )

(1) ਬ੍ਰਹਮ ਦਾ ਸੰਕਲਪ ।

(2) ਜੀਵ ਤੇ ਜਗਤ ਦਾ ਸੰਕਲਪ ।

(ਸ) ਵਾਰਾਂ ਵਿਚ ਮਿਲਦੀ ਆਚਾਰ ਨੀਤੀ ( Ethics )

(ਹ) ਵਾਰਾਂ ਵਿਚ ਮਿਲਦਾ ਰਹੱਸਵਾਦ ( Mysticism )

(1) ਸਤਿਗੁਰ ਦਾ ਸੰਕਲਪ ।

(2) ਨਾਮ ਦਾ ਸੰਕਲਪ ।

(3) ਭਗਤੀ ਦਾ ਸੰਕਲਪ ।

(4) ਸਾਧ ਸੰਗਤ ਦਾ ਸੰਕਲਪ ।

(5) ਗੁਰਮੁਖ ਦਾ ਸੰਕਲਪ ।

(6) ਭਗਤ ਦਾ ਸੰਕਲਪ ।

(7) ਮਨਮੁਖ ਦਾ ਸੰਕਲਪ ।

(ਕ) ਗੁਰਬਾਣੀ ਅਤੇ ਭਾਈ ਗੁਰਦਾਸ ਬਾਣੀ ਦੀ ਸਮਰੂਪਤਾ ।

## ਅਧਿਆਇ ਤੀਜਾ

## ਵਾਰਾਂ ਦਾ ਵਿਸ਼ੇ ਵਸਤੂ

70 (ੳ) ਭੂਮਿਕਾ

ਇਕ ਉੱਤਮ ਸਾਹਿਤਕ ਰਚਨਾ ਲੇਖਕ ਦੇ ਹਿਰਦੇ ਦੀਆਂ ਡੂੰਘਾਣਾ ਤੇ ਬੁਧੀ ਦੀਆਂ ਸਿਖਰਾਂ ਤੋਂ ਜਨਮ ਲੈਂਦੀ ਹੈ । ਲੇਖਕ ਨੇ ਉਸ ਵਿਚ ਆਪਣਾ ਆਪਾ ਸਿੰਜਰਿਆ ਹੁੰਦਾ ਹੈ। ਉਹ ਰਚਨਾ ਲੇਖਕ ਦੇ ਜੀਵਨ ਦਾ ਇਕ ਅਨਿਖੜ ਅੰਗ ਬਣ ਗਈ ਹੁੰਦੀ ਹੈ, ਉਸ ਵਿਚੋਂ ਲੇਖਕ ਦੀ ਸ਼ਖਸ਼ੀਅਤ ਦੀਆਂ ਝਲਕਾਂ ਪੈਂਦੀਆਂ ਹਨ।

ਇਹ ਠੀਕ ਹੀ ਆਖਿਆ ਗਿਆ ਹੈ ਕਿ ਅਸਲ ਸਾਹਿਤ ਦੀ ਨੀਂਹ ਨਿਜੀ ਅਨੁਭਵ ਜਾਂ ਸ਼ਖ਼ਸੀ ਤਜਰਬਾ ਹੀ ਹੈ। ਇਸ ਅਨੁਭਵ ਨੂੰ ਸਚ ਤੇ ਸੁਹਿਰਦਤਾ ਦੀ ਪੁੱਠ ਦੇਣੀ ਜ਼ਰੂਰੀ ਹੈ। ਅਫ਼ਲਾਤੂਨ ਨੇ ਠੀਕ ਹੀ ਆਖਿਆ ਸੀ ਕਿ ਉੱਤਮ ਤੇ ਚਿਰ-ਸਥਾਈ ਸਾਹਿਤਕ ਰਚਨਾ ਦਾ ਮੂਲ ਮੁਢ ਜਾਂ ਬੁਨਿਆਦ ਹੈ, ਆਪਣੇ ਆਪ ਨਾਲ ਸੱਚ, ਆਪਣੇ ਜੀਵਨ ਤਜਰਬੇ ਨਾਲ ਸੱਚ ਤੇ ਜੀਵਨ ਵਿਚ ਜੋ ਕੁਝ ਵੇਖਣ ਪਰਖਣ ਦਾ ਅਵਸਰ ਮਿਲਿਆ ਹੈ ਉਸ ਦੀ ਸੱਚਾਈ ਵੱਲ ਸੁਹਿਰਦਤਾ। ਉੱਤਮ ਸਾਹਿਤ ਦੀ ਇਹ ਨਿਸ਼ਾਨੀ ਹੈ ਕਿ ਉਸ ਵਿਚ ਸਜਰਾ-ਪਨ ਤੇ ਮੌਲਿਕਤਾ ਹੋਵੇ ਤੇ ਉਸ ਦੇ ਕਹਿਣ ਦਾ ਢੰਗ ਵੀ ਸਜਰਾ ਤੇ ਸੁਤੰਤਰ ਹੋਵੇ। ਮੌਲਿਕਤਾ ਤੋਂ ਭਾਵ ਇਹ ਨਹੀਂ, ਜੋ ਆਮ ਖ਼ਿਆਲ ਕੀਤਾ ਜਾਂਦਾ ਹੈ, ਕਿ ਉਸ ਵਿਚ ਨਵੀਨਤਾ ਹੋਵੇ; ਨਹੀਂ, ਮੌਲਿਕਤਾ ਤੋਂ ਭਾਵ ਹੈ ਕਿ ਉਸ ਵਿਚ ਨਿਰੋਲ ਖਰਾ-ਪਨ ਹੋਵੇ, ਉਹ ਅਸਲ ਹੋਵੇ, ਉਹ ਸਚੀਂ ਮੁਚੀਂ ਦਾ ਹੋਵੇ। ਅਤੇ ਇਸ ਲਈ ਜ਼ਰੂਰੀ ਹੈ ਕਿ ਲੇਖਕ ਦੇ ਅਨੁਭਵ ਦਾ ਖੇਤਰ ਭਾਵੇਂ ਕਿਤਨਾ ਵਿਸ਼ਾਲ ਤੇ ਉਸ ਅਨੁਭਵ ਨੂੰ ਬਿਆਨ ਕਰਨ ਦੀ, ਉਸਦੀ , ਸ਼ਕਤੀ ਭਾਵੇਂ ਕਿਤਨੀ ਵੀ ਬਲ-ਸ਼ਾਲੀ ਕਿਉਂ ਨਾ ਹੋਵੇ, ਸਾਹਿਤਕਾਰ ਨੂੰ ਉਸੇ ਬਾਰੇ ਲਿਖਣਾ ਚਾਹੀਦਾ ਹੈ ਜੋ ਕੁਝ ਉਸ ਦੇ ਸਾਹਮਣੇ ਖਿਲਰਿਆ ਪਿਆ ਹੈ; ਜੋ ਜੀਵਨ ਉਸ ਆਪ ਜੀਵਿਆ ਹੈ, ਜੋ ਕੁਝ ਵੇਖਿਆ, ਸੋਚਿਆ, ਮਹਿਸੂਸ ਕੀਤਾ ਤੇ ਜਾਣਿਆ

ਹੈ, ਉਸ ਸਭ-ਕੁਝ ਨੂੰ ਸਿਦਕ-ਦਿਲੀ ਨਾਲ ਬਿਆਨ ਕਰਨਾ ਹੀ ਉਸ ਦਾ ਮੁਖ ਕਰਤਵ ਹੋਵੇ। ਸਾਹਿਤ ਦਾ ਮੁੱਲ ਉਸ ਦੀ ਪ੍ਰਮਾਣੀਕਤਾ ਦੇ ਮਾਪ ਤੇ ਹੀ ਨਿਰਭਰ ਹੈ, ਸਾਹਿਤਕ ਰਚਨਾ ਜਿਤਨੀ ਸਹੀ ਤੇ ਅਸਲੀ ਹੋਵੇਗੀ ਓਨਾ ਹੀ ਉਸ ਦਾ ਮੁੱਲ ਬਹੁਤਾ ਹੋਵੇਗਾ। ਅਜਿਹਾ ਕੁਝ ਹੋਣ ਲਈ ਜ਼ਰੂਰੀ ਹੈ ਕਿ ਸਾਹਿਤਕ ਰਚਨਾ ਮਨੁੱਖਾ-ਜੀਵਨ ਦੇ ਅਤਿ ਨੇੜੇ ਦੀ ਸ਼ੈ ਹੋਵੇ। ਸਾਹਿਤ-ਕਲਾ ਤਾਂ ਜੀਵਨ ਅਨੁਭਵ ਨੂੰ ਖ੍ਹੋਲ੍ਹ ਕੇ, ਵਿਸਥਾਰ ਕੇ ਪਰਗਟ ਕਰਨ ਦਾ ਇਕ ਢੰਗ ਹੈ ਤੇ ਨਾਲ ਹੀ ਇਹ ਅਨੁਭਵ ਆਪਣੇ ਹੋਰ ਮਨੁੱਖ-ਸਾਥੀਆਂ ਨਾਲ, ਆਪਣੀਆਂ ਹੀ ਨਿਜੀ ਹੱਦਾਂ ਤੋਂ ਪਾਰ ਜਾ ਕੇ, ਸਾਂਝਾ ਕਰਨ ਦਾ ਢੰਗ ਹੈ।

ਸਾਹਿਤਕਾਰ ਆਪਣਾ ਜੀਵਨ-ਅਨੁਭਵ ਲੋਕਾਂ ਤਕ ਪੁਚਾਉਣ ਤੇ ਉਨ੍ਹਾਂ ਨਾਲ ਸਾਂਝਾ ਕਰਨ ਲਈ ਕੁਝ ਕਹਿੰਦਾ ਹੈ। ਉਹ ਜੋ ਕੁਝ ਕਹਿੰਦਾ ਹੈ ਜਾਂ ਦਸਦਾ ਹੈ ਉਹ ਉਸ ਦੀ ਸਾਹਿਤਕ ਰਚਨਾ ਦਾ ਵਿਸ਼ਾ-ਵਸਤੂ ਹੈ, ਤੇ ਜਿਸ ਤਰ੍ਹਾਂ ਉਹ ਆਪਣੀ ਗੱਲ ਆਖਦਾ ਹੈ, ਜਿਵੇਂ ਆਪਣੇ ਵਿਚਾਰਾਂ ਨੂੰ ਬਿਆਨ ਦੇਂਦਾ ਹੈ, ਜਿਸ ਮਾਧਿਅਮ ਰਾਹੀਂ ਆਪਣੇ ਨਿੱਜੀ-ਅਨੁਭਵ ਨੂੰ ਹੋਰਾਂ ਲਈ ਪਰਗਟ ਕਰਦਾ ਹੈ, ਉਹ ਉਸ ਦਾ ਰੂਪ ਹੈ। ਸੋ ਸਾਹਿਤਕ ਰਚਨਾ ਦਾ ਵਿਸ਼ਾ-ਵਸਤੂ ਤੇ ਰੂਪ ਆਪਸ ਵਿਚ ਤਾਣੇ ਪੇਟੇ ਦਾ ਸੰਬੰਧ ਰਖਦੇ ਹਨ; ਇਹ ਰਿਸ਼ਤਾ ਰੂਹ ਤੇ ਜਿਸਮ ਦਾ ਰਿਸ਼ਤਾ ਹੈ, ਕੋਈ ਵੀ ਇਕ ਇਕੱਲਾ ਠੀਕ ਢੰਗ ਨਾਲ ਆਪਣੀ ਕਦਰ-ਕੀਮਤ ਨਹੀਂ ਪੁਆ ਸਕਦਾ। ਇਹਨਾਂ ਦਾ ਪਰਸਪਰ ਸੁਮੇਲ ਹੀ ਸਾਹਿਤਕ ਰਚਨਾ ਨੂੰ ਮਹਾਨ ਬਣਾਉਣ ਵਿਚ ਸਹਾਈ ਸਿਧ ਹੋ ਸਕਦਾ ਹੈ।

ਇਸ ਉਪਰੋਕਤ ਵਿਚਾਰ ਅਨੁਸਾਰ ਭਾਈ ਗੁਰਦਾਸ ਦੀਆਂ ਵਾਰਾਂ ਨੂੰ ਵਾਚਿਆਂ ਇਹ ਗੱਲ ਭਲੀ ਭਾਂਤ ਸਿਧ ਹੋ ਜਾਂਦੀ ਹੈ ਕਿ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ, ਆਪਣੇ ਜੀਵਨ ਵਿਚ ਵੇਖੀਆਂ ਜਾਣੀਆਂ ਗੱਲਾਂ ਨੂੰ ਬਿਆਨ ਕੀਤਾ ਹੈ, ਆਪਣੇ ਜੀਵਨ-ਤਜਰਬੇ ਨੂੰ ਹੋਰ ਮਨੁੱਖਾਂ ਨਾਲ ਸਾਂਝਾ ਕੀਤਾ ਹੈ, ਆਪਣੇ ਚੁਗਿਰਦੇ ਵਿਚੋਂ ਆਪਣੇ ਸਮਾਜ ਦੇ ਰਹਿਣ-ਢੰਗਾਂ ਨੂੰ ਦਿਆਨਤਦਾਰੀ ਨਾਲ ਉਲੀਕਿਆ ਹੈ। ਕੋਈ ਵੀ ਸਾਹਿਤਕਾਰ ਆਪਣੇ ਸਮਾਜ ਤੋਂ ਵੱਖ ਨਹੀਂ ਹੋ ਸਕਦਾ। ਆਪਣੇ ਸਮਾਜ ਲਈ ਉਸ ਦਾ ਉਪਯੋਗੀ ਹੋਣਾ, ਪਹਿਲੀ ਸ਼ਰਤ ਹੈ। ਅਕਾਲ ਪੁਰਖ ਨੇ ਕੋਈ ਵੀ ਸ਼ੈ ਨਿਰਮੂਲ ਜਾਂ ਬਿਨਾਂ ਕਿਸੇ ਮਤਲਬ ਦੇ ਨਹੀਂ ਸਿਰਜੀ। ਨਿੱਕੀ ਤੋਂ ਨਿੱਕੀ ਕੀੜੀ ਤੇ ਵੱਡੇ ਤੋਂ ਵੱਡੇ ਹਾਥੀ ਤਕ, ਪਸ਼ੂ ਪੰਛੀ,

ਬਨਸਪਤੀ, ਜੜ੍ਹ ਆਦਿ ਜੋ ਵੀ ਕੁਝ ਇਸ ਬ੍ਰਹਮੰਡ ਵਿਚ ਹੈ, ਸਭ ਕੁਝ ਕਿਸੇ ਮਤਲਬ ਲਈ ਹੈ। ਅਕਾਲ ਪੁਰਖ ਸਿਰਜਨਹਾਰ ਹੈ। ਉਸ ਸਿਰਜਨਹਾਰ ਦੀ ਕੋਈ ਸ਼ੈ ਬੇ-ਮਤਲਬ ਨਹੀਂ। ਸਾਹਿਤਕਾਰ ਵੀ ਸਿਰਜਨਾ ਕਰਦਾ ਹੈ। ਜੇ ਸਿਰਜਨਹਾਰ ਪਰਮਾਤਮਾ ਦੀ ਹਰ ਸ਼ੈ ਉਪਯੋਗੀ ਹੈ ਤਾਂ ਸਾਹਿਤਕਾਰ ਦੀ ਰਚਨਾ ਕਿਵੇਂ ਉਪਯੋਗੀ ਨਹੀਂ ਹੋਵੇਗੀ। ਸਿਰਜਨ ਦਾ ਕੰਮ ਦੋਹਾਂ ਵਿਚ ਸਾਂਝਾ ਹੈ। ਦੋਹਾਂ ਵਿਚ ਸੱਚ ਤੇ ਸੁੰਦਰਤਾ ਹੋਣੀ ਜ਼ਰੂਰੀ ਹੈ। ਸਾਹਿਤਕਾਰ ਦਾ ਸੰਬੰਧ ਉਸ ਦੇ ਆਪਣੇ ਆਲੇ-ਦੁਆਲੇ ਨਾਲ, ਆਪਣੇ ਸਮਾਜ ਨਾਲ ਹੈ, ਉਹ ਉਸ ਤੋਂ ਉਵੇਂ ਹੀ ਨਿਰਪੱਖ ਨਹੀਂ ਰਹਿ ਸਕਦਾ ਜਿਵੇਂ ਵਾਹਿਗੁਰੂ ਆਪਣੀ ਰਚਨਾ ਤੋਂ ਵੱਖ ਤੇ ਨਿਰਪੱਖ ਨਹੀਂ ਰਹਿ ਸਕਦਾ। ਭਾਈ ਸਾਹਿਬ ਦੀਆਂ ਵਾਰਾਂ ਵਿਚੋਂ ਅਜਿਹੇ ਅਣ-ਗਿਣਤ ਪਰਮਾਣ ਮਿਲਦੇ ਹਨ ਜਿਨ੍ਹਾਂ ਤੋਂ ਇਹ ਭਲੀ ਪ੍ਰਕਾਰ ਸਿਧ ਹੋ ਜਾਂਦਾ ਹੈ ਕਿ ਭਾਈ ਸਾਹਿਬ ਆਪਣੀ ਸਾਹਿਤਕਲਾ ਨੂੰ ਸਮਾਜ ਲਈ ਸਿਰਜ ਰਹੇ ਸਨ।

ਜੇ ਸਾਹਿਤ ਲਈ ਇਹ ਜ਼ਰੂਰੀ ਸ਼ਰਤ ਹੈ ਕਿ ਉਹ ਜੀਵਨ ਵਿਚੋਂ ਉਪਜ ਕੇ ਜੀਵਨ ਦੀ ਅਗਵਾਈ ਕਰੇ ਤਾਂ ਸਾਹਿਤਕਾਰ ਲਈ ਇਹ ਹੋਰ ਵੀ ਜ਼ਰੂਰੀ ਸ਼ਰਤ ਹੈ ਕਿ ਉਹ ਆਪਣੇ ਸਮੇਂ ਦੇ ਜੀਵਨਘੋਲ ਵਿਚ ਅਮਲੀ ਤੇ ਸਕ੍ਰੀਅ ਹਿੱਸਾ ਲਵੇ। ਜੀਵਨਘੋਲ ਵਿਚੋਂ ਨਸ ਕੇ ਜਾਂ ਆਪਣੇ ਚੁਗਿਰਦੇ ਤੋਂ ਦੂਰ ਰਹਿ ਕੇ ਸਾਹਿਤਕਾਰ ਕੋਈ ਮਹਾਨ ਰਚਨਾ ਨਹੀਂ ਸਿਰਜ ਸਕਦਾ। ਲੋਕਾਂ ਤੋਂ ਦੂਰ ਰਹਿ ਕੇ ਨਾ ਉਹ ਲੋਕਾਂ ਦੇ ਮਨੋ-ਭਾਵ ਸਮਝ ਸਕਦਾ ਹੈ ਤੇ ਨਾ ਹੀ ਲੋਕਾਂ ਦੀ ਬੋਲੀ ਬੋਲ ਸਕਦਾ ਹੈ। ਇਸ ਤਰ੍ਹਾਂ ਉਹ ਆਪਣੇ ਯੁਗ-ਵਿਸ਼ੇਸ਼ ਦੀ ਸਹੀ ਤਰਜਮਾਨੀ ਨਹੀਂ ਕਰ ਸਕਦਾ ਤੇ ਨਾ ਹੀ ਉਸ ਦੀ ਰਚਨਾ ਕੋਈ ਸਮਾਜਕ ਜਾਂ ਇਤਿਹਾਸਕ ਮਹਾਨਤਾ ਪ੍ਰਾਪਤ ਕਰ ਸਕਦੀ ਹੈ। ਬੁਨਿਆਦੀ ਤੌਰ ਤੇ ਮਨੁੱਖੀ ਜਜ਼ਬੇ ਸਰਬ-ਸਾਂਝੇ ਜਜ਼ਬੇ ਹਨ, ਦੇਸ ਕਾਲ ਦੀਆਂ ਵਿੱਥਾਂ ਇਹਨਾਂ ਵਿਚ ਫ਼ਰਕ ਨਹੀਂ ਪਾ ਸਕਦੀਆਂ, ਇਹ ਨਿਰੰਤਰ ਤੇ ਸਦੀਵੀ ਹਨ। ਮਨੁੱਖਾਂ ਵਿਚ ਰਹੇ ਬਿਨ੍ਹਾਂ ਇਹਨਾਂ ਜਜ਼ਬਿਆਂ ਦੀ ਤਰਜਮਾਨੀ ਓਪਰੀ ਓਪਰੀ ਤੇ ਪੇਤਲੀ ਜਿਹੀ ਹੋਵੇਗੀ, ਉਸ ਵਿਚ ਚਿਰੰਜੀਵ ਜਾਂ ਸਦੀਵ ਜਾਂ ਚਿਰ-ਸਥਾਈ ਹੋਣ ਦਾ ਤੱਤ ਨਹੀਂ ਆਵੇਗਾ। ਅਜਿਹੀ ਰਚਨਾ ਵਕਤੀ ਜਿਹੀ ਹੋ ਕੇ ਰਹਿ ਜਾਵੇਗੀ, ਸਦੀਵ-ਕਾਲੀ ਨਹੀਂ।

ਭਾਈ ਗੁਰਦਾਸ ਦਾ ਜੀਵਨ-ਬਿਰਤਾਂਤ ਇਸ ਗੱਲ ਦਾ ਸਾਖਸ਼ੀ ਹੈ ਕਿ ਆਪ ਦਾ ਜੀਵਨ ਅਰੰਭ ਤੋਂ ਅੰਤ ਤਕ ਸੰਘਰਸ਼-ਮਈ ਜੀਵਨ ਸੀ। ਇਕ ਪਰਚਾਰਕ ਦੇ ਰੂਪ ਵਿੱਚ

ਆਪ ਨੇ ਕਈ ਇਲਾਕਿਆਂ ਦੀ ਯਾਤਰਾ ਕੀਤੀ, ਕਈ ਲੋਕਾਂ ਨੂੰ ਮਿਲੇ, ਅਨੇਕਾਂ ਮਤਾਂ-ਮਤਾਂਤਰਾਂ ਵਾਲਿਆਂ ਨਾਲ ਵਿਚਾਰ ਵਟਾਂਦਰਾ ਕੀਤਾ, ਗੁਰੂ-ਘਰ ਦੇ ਅਤਿ-ਨਿਕਟ ਰਹਿ ਕੇ ਸਫ਼ਰੀਆ-ਜੀਵਨ ਜੀਵਿਆ। ਇਸ ਸਭ ਕੁਝ ਕਾਰਨ ਭਾਈ ਸਾਹਿਬ ਨੇ ਲੋਕਾਂ ਨੂੰ ਨੇੜਿਉਂ ਹੋ ਕੇ ਵੇਖਿਆ, ਉਹਨਾਂ ਦੇ ਬੋਲ ਸੁਣੇ, ਕੇਵਲ ਸੁਣੇ ਹੀ ਨਹੀਂ, ਸਮਝੇ ਵੀ; ਸਮਾਜਕ ਢਾਂਚੇ ਨੂੰ ਪਰਖਿਆ ਜਾਂਚਿਆ, ਸਮਾਜ ਦੀਆਂ ਅਹੁਰਾਂ ਦਾ ਜਾਇਜ਼ਾ ਲਿਆ, ਗੁਣਾਂ ਅਉਗੁਣਾਂ ਨੂੰ ਜਾਣਿਆ। ਇਉਂ ਭਾਈ ਸਾਹਿਬ ਦੀ ਸਮਾਜਕ ਸੂਝ, ਸਮਾਜਕ ਗਿਆਨ ਆਦਿ ਦਾ ਘੇਰਾ ਬਹੁਤ ਵਿਸ਼ਾਲ ਹੋ ਗਿਆ; ਗੁਰਮਤ ਸੰਬੰਧੀ ਭਰਪੂਰ ਗਿਆਨ ਗੁਰੂ-ਘਰ ਵਿਚੋਂ ਪ੍ਰਾਪਤ ਹੋਇਆ। ਭਾਈ ਸਾਹਿਬ ਨੇ ਇਹ ਸਭ ਕੁਝ ਲੋਕਾਂ ਵਿਚ ਵਿਚਰਿਆ ਤੇ ਮਾਤ-ਭਾਸ਼ਾ ਦੇ ਗੌਰਵ ਨੂੰ ਜਾਣਦਿਆਂ, ਆਪਣੀ ਤੇ ਲੋਕਾਂ ਦੀ ਬੋਲੀ ਵਿਚ ਲੋਕਾਂ ਦੇ ਦਿਲਾਂ ਨਾਲ ਆਪਣੀਆਂ ਧੜਕਣਾਂ ਸਾਂਝੀਆਂ ਕੀਤੀਆਂ।

ਸਦੀਆਂ ਤੋਂ ਲਿਤਾੜੇ ਜਾ ਰਹੇ ਪੰਜਾਬ ਵਿਚ ਗੁਰੂ ਨਾਨਕ ਦੇਵ ਨੇ ਇਨਕਲਾਬੀ ਰੂਹ ਫੂਕ ਦਿੱਤੀ ਸੀ। ਜੋਤਿ ਤੋਂ ਜੋਤਿ ਜਗਦੀ ਰਹੀ ਤੇ ਇਹ ਖ਼ਾਮੋਸ਼ ਇਨਕਲਾਬ ਘੜੀ ਤੋਂ ਘੜੀ ਵਧਦਾ ਰਿਹਾ। ਭਾਈ ਗੁਰਦਾਸ ਇਸ ਦੌਰ ਵਿਚ ਜੰਮੇ, ਪਲੇ ਤੇ ਪਰਵਾਨ ਚੜ੍ਹੇ। ਇਸ ਦੌਰ ਨਾਲ, ਇਸ ਦੌਰ ਦੇ ਇਨਕਲਾਬ ਨਾਲ, ਆਪ ਦੀ ਬੜੀ ਨੇੜ ਦੀ ਸਾਂਝ ਹੈ। "ਭਾਈ ਗੁਰਦਾਸ ਦੀ ਕਵਿਤਾ ਵਿਚ (ਇਸ) ਇਨਕਲਾਬੀ ਦੌਰ ਦਾ ਵਾਧੂ ਮੌਲਨ ਪਰਤੱਖ ਹੈ।"[1] ਇਹ ਇਨਕਲਾਬ, ਇਹ ਜਦੋ-ਜਹਿਦ, ਇਕ ਲੰਮੇ ਸਮੇ ਤੋਂ ਜਾਰੀ ਸੀ, ਭਾਈ ਸਾਹਿਬ ਵੀ ਇਸ ਦਾ ਇਕ ਅੰਗ ਬਣੇ। ਇਸ ਜਦੋ-ਜਹਿਦ ਦਾ ਟਾਕਰਾ ਸਮੇ ਦੀ ਹਕੂਮਤ ਨਾਲ ਸੀ, ਜਾਤ ਪਾਤ ਵਿਚ ਯਕੀਨ ਰਖਣ ਵਾਲੇ ਅਖਉਤੀ ਕਿਸਮ ਦੇ ਉਚੇ ਲੋਕਾਂ ਨਾਲ ਸੀ, ਧਰਮ ਦੇ ਭੇਖੀ ਠੇਕੇਦਾਰਾਂ ਨਾਲ ਸੀ, ਗੁਰੂ-ਘਰ ਦੇ ਆਪਣੇ ਹੀ ਵਿਰੋਧੀ ਸ਼ਰੀਕੇ ਨਾਲ ਸੀ। ਅਜਿਹੇ ਵਾਤਾਵਰਣ ਵਿਚ ਜੋ ਰਚਨਾ ਰਚੀ ਗਈ ਉਸ ਦਾ, ਆਪਣੇ ਵਿਸ਼ੇ ਤੇ ਰੂਪ ਦੇ ਪੱਖ ਤੋਂ, ਇਸ ਸਮੇ ਦੇ ਅਨੁਕੂਲ ਤੇ ਮਹਾਨ ਹੋਣਾ ਕੁਦਰਤੀ ਗੱਲ ਸੀ। ਭਾਈ ਸਾਹਿਬ ਨੇ ਆਪਣੀ ਰਚਨਾ ਲਈ ਪੰਜਾਬੀ ਕਵਿਤਾ ਦਾ ਰੂਪ 'ਵਾਰ' ਇਸੇ ਲਈ ਚੁਣਿਆ ਜਾਪਦਾ ਹੈ। ਜੋ ਕੁਝ ਉਹ ਕਹਿਣਾ ਚਾਹੁੰਦੇ ਸਨ ਉਸ ਬਾਰੇ ਉਹ ਬਹੁਤ ਸਪੱਸ਼ਟ ਜਾਪਦੇ ਹਨ, ਕਿਤੇ ਕੋਈ ਗੁੰਝਲ ਜਾਂ ਦੁਮਹਿਣੀਆਂ ਗੱਲਾਂ ਨਹੀਂ ਕੀਤੀਆਂ।

---

1. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 25.

ਨਿਰੋਲ ਪ੍ਰਤਿਭਾ ਸ਼ਾਲੀ ਮੌਲਿਕ ਸਾਹਿਤਕਾਰ ਤਾਂ ਕੋਈ ਹੀ ਹੁੰਦਾ ਹੈ। ਹਰ ਸਾਹਿਤਕਾਰ ਆਪਣੇ ਤੋਂ ਪੂਰਵ ਜਾਂ ਆਪਣੇ ਸਮੇਂ ਵਿਚ ਚਲ ਰਹੀਆਂ ਵਿਚਾਰਧਾਰਾਵਾਂ ਤੋਂ ਪ੍ਰਭਾਵਤ ਹੁੰਦਾ ਹੈ। ਉਹ ਪਹਿਲਿਆਂ ਤੋਂ ਕੁਝ ਗ੍ਰਹਿਣ ਕਰਦਾ ਹੈ, ਆਪਣੇ ਸਮੇਂ ਨੂੰ ਆਪਣੀ ਐਨਕ ਵਿਚੋਂ ਵੇਖਦਾ, ਪੁਣਦਾ ਛਾਣਦਾ ਹੈ ਤੇ ਆਪਣੀ ਸ਼ਖ਼ਸੀਅਤ ਦੀ ਮੁਹਰ-ਛਾਪ ਲਾ ਕੇ ਆਪਣੇ ਢੰਗ ਨਾਲ ਲੋਕਾਂ ਸਾਹਮਣੇ ਪਰਗਟ ਕਰਦਾ ਹੈ, ਬਿਲਕੁਲ ਕੈਮਰੇ ਦੀ ਫ਼ੋਟੋ ਵਾਂਗ ਨਹੀਂ ਜਿਵੇਂ ਉਸ ਵੇਖਿਆ ਹੈ, ਸਗੋਂ ਜਿਵੇਂ ਉਹ ਵੇਖਣਾ ਲੋੜਦਾ ਹੈ। ਗੁਰੂ-ਘਰ ਨਾਲ ਨਿਕਟ-ਸੰਬੰਧ ਹੋਣ ਕਾਰਨ ਭਾਈ ਸਾਹਿਬ ਨੇ ਗੁਰਮਤ ਵਿਚਾਰ-ਧਾਰਾ ਦਾ ਪ੍ਰਭਾਵ ਗ੍ਰਹਿਣ ਕੀਤਾ। ਇਸੇ ਵਿਚਾਰਧਾਰਾ ਨੂੰ ਅਪਣਾ ਕੇ ਗੁਰਮਤ ਦੇ ਸਿਧਾਂਤਾਂ ਨੂੰ ਸੌਖੀ, ਸਰਲ ਲੋਕ-ਬੋਲੀ ਰਾਹੀਂ ਲੋਕਾਂ ਦੇ ਮਨਾਂ ਤਕ ਪੁਚਾਉਣ ਦਾ ਸਫ਼ਲ ਜਤਨ ਕੀਤਾ। ਗੁਰਮਤ ਅਨੁਸਾਰ ਨਾਂ ਤਾਂ ਇਹ ਜਗਤ ਹੀ ਮਿਥਿਆ ਹੈ ਤੇ ਨਾ ਹੀ ਇਸ ਦਾ ਸਿਰਜਨਹਾਰ, ਰਚਨਹਾਰ ਇਸ ਤੋਂ ਬਾਹਰ ਕਿਸੇ ਸਤਵੇਂ ਅਕਾਸ਼ ਤੇ ਬਿਰਾਜਮਾਨ ਹੈ। ਗੁਰਮਤ ਵਿਚਾਰਧਾਰਾ ਅਨੁਸਾਰ ਤਾਂ-

ਇਹ ਜਗੁ ਸਚੇ ਕੀ ਹੈ ਕੋਠੜੀ
ਸਚੇ ਕਾ ਵਿਚਿ ਵਾਸੁ।[1]

ਉਹ ਸੱਚਾ ਇਸ ਜਗਤ ਨੂੰ ਆਪਣਾ ਨਿਵਾਸ-ਅਸਥਾਨ ਬਣਾ ਕੇ ਇਸ ਵਿਚ ਵਸ ਰਿਹਾ ਹੈ। ਇਹ ਜੋ ਸੱਚਾ ਹੈ, ਅਕਾਲ ਪੁਰਖ ਹੈ, ਇਹ ਕਿਸੇ ਦਾ ਥਾਪਿਆ ਹੋਇਆ ਨਹੀਂ, ਇਹ ਕਿਸੇ ਦਾ ਬਣਾਇਆ ਹੋਇਆ ਵੀ ਨਹੀਂ, ਇਹ ਤਾਂ ਆਪਣੇ ਤੋਂ ਆਪ ਹੈ, ਮਾਇਆ ਤੋਂ ਰਹਿਤ ਹੈ।[2]

ਅਜਿਹੇ ਮਤ ਦੇ ਸਿਧਾਂਤਾਂ ਦੀ ਵਿਆਖਿਆ ਭਾਈ ਗੁਰਦਾਸ ਦੀਆਂ ਪੰਜਾਬੀ ਵਿਚ ਲਿਖੀਆਂ ਵਾਰਾਂ ਤੇ ਬ੍ਰਜੀ ਵਿਚ ਲਿਖੇ ਕਬਿੱਤ ਸਵੱਯੇ ਵਿਚ ਅੰਕਿਤ ਹੈ। ਭਾਈ ਸਾਹਿਬ ਨੇ ਪੰਜਾਬੀਆਂ ਦੇ ਸੁਭਾਵ ਦੇ ਅਨੁਕੂਲ, ਇਹ ਸਿਧਾਂਤ, ਪੰਜਾਬੀ ਬੋਲੀ ਵਿਚ ਵਾਰਾਂ ਲਿਖ ਕੇ ਸਪੱਸ਼ਟ ਕੀਤੇ ਤੇ ਪੰਜਾਬ ਤੋਂ ਬਾਹਰ ਦਿੱਲੀ, ਆਗਰੇ, ਬਨਾਰਸ ਆਦਿ

---

1. ਆਦਿ ਗ੍ਰੰਥ, ਮਹਲਾ 2 (ਵਾਰ ਆਸਾ ਮਹਲਾ ੧ ਵਿੱਚ) ਪੰਨਾ 463
2. ਥਾਪਿਆ ਨ ਜਾਇ ਕੀਤਾ ਨ ਹੋਇ। ਆਪੇ ਆਪਿ ਨਿਰੰਜਨ ਸੋਇ। ਆਦਿ ਗ੍ਰੰਥ- ਪੰਨਾ 2.

ਇਲਾਕਿਆਂ ਦੇ ਲੋਕਾਂ ਲਈ ਕਬਿੱਤ ਸਵੱਯੇ ਰਚੇ ਤੇ ਬ੍ਰਜੀ ਦੀ ਵਰਤੋਂ ਕੀਤੀ। ਗੁਰਮਤ ਦੀ ਵਿਆਖਿਆ ਹੀ ਭਾਈ ਸਾਹਿਬ ਦਾ ਮੂਲ ਉਦੇਸ਼ ਸੀ। ਗੁਰਮਤ-ਮਾਰਗ ਜੀਵਨ ਦੇ ਮੁਢਲੇ ਦੋਹਾਂ ਪੱਖਾਂ-ਅਧਿਆਤਮਕ ਤੇ ਸੰਸਾਰਕ- ਨੂੰ ਆਪਣੇ ਕਲਾਵੇ ਵਿਚ ਲੈਂਦਾ ਹੈ ਤੇ ਭਾਈ ਸਾਹਿਬ ਨੇ ਵਾਰਾਂ ਵਿਚ ਜੀਵਨ ਦੇ ਦੋਹਾਂ ਪੱਖਾਂ ਸੰਬੰਧੀ ਗੁਰਮਤ ਤੇ ਆਧਾਰਿਤ ਵਿਚਾਰ ਪੇਸ਼ ਕੀਤੇ ਹਨ। ਆਪ ਦੀ ਰਚਨਾ ਕੀ ਹੈ? ਗੁਰਮਤ ਦੀ ਪੂਰਨ ਭਾਂਤ ਵਿਆਖਿਆ। ਪ੍ਰੋ: ਦੀਵਾਨ ਸਿੰਘ ਲਿਖਦੇ ਹਨ,

> "ਭਾਈ ਗੁਰਦਾਸ ਜੀ ਦੀ ਗੁਰਮਤ-ਵਿਆਖਿਆ ਪੂਰਨ ਭਾਂਤ ਗੁਰਬਾਣੀ ਦੀ ਅਨੁਕੂਲਤਾ ਰਖਦੀ ਹੈ। ਇਹ ਵਿਆਖਿਆ ਏਨੀਸੰਪੂਰਨ ਹੈ ਕਿ ਗੁਰਸਿਖੀ ਦਾ ਪੂਰਨ ਅਨੁਭਵ, ਪੂਰਾ ਆਦਰਸ਼ ਤੇ ਪੂਰਾ ਦਰਸ਼ਨ ਇਸ ਵਿਚ ਉਪਸਥਿਤ ਹੈ। ਹਰ ਇਕ ਵਾਰ ਵਿਚ, ਹਰ ਇਕ ਪਉੜੀ ਵਿਚ ਗੁਰਮਤ ਦੇ ਸਿਧਾਂਤਾਂ ਦੀ ਵਿਆਖਿਆ ਦੇ ਖ਼ਜ਼ਾਨੇ ਭਰਪੂਰ ਹਨ।"[1]

ਗੁਰਮਤ-ਮਾਰਗ ਸਮੁਚੇ ਜੀਵਨ ਨੂੰ ਇਕ ਨਵੇਂ. ਸੰਚੇ ਵਿਚ ਢਾਲਣ ਦੀ ਜਾਚ ਦਸਦਾ ਹੈ। ਜੀਵਨ ਅਨੇਕ ਪੱਖੀ ਤੇ ਬਹੁ-ਭਾਂਤੀ ਹੈ। ਭਾਈ ਗੁਰਦਾਸ ਨੇ ਗੁਰਮਤ ਦੀ ਵਿਆਖਿਆ ਕੀਤੀ ਹੈ। ਸੋ ਇਸ ਅਨੇਕ-ਪੱਖੀ ਜੀਵਨ ਨਾਲ ਸੰਬੰਧਤ ਹਰ ਗੱਲ ਨੂੰ ਭਾਈ ਸਾਹਿਬ ਦੀ ਰਚਨਾ ਵਿਚ ਥਾਂ ਮਿਲੀ ਹੈ। ਇਹੀ ਕਾਰਨ ਹੈ ਕਿ ਭਾਈ ਸਾਹਿਬ ਦੇ ਵਿਸ਼ੇ ਅਨੇਕ ਭਾਂਤੀ ਹਨ- ਕਿਤੇ ਸਿਖ ਸਿਧਾਂਤ ਹੈ ਤੇ ਕਿਤੇ ਪੌਰਾਣਿਕ ਤੇ ਪੂਰਵਕਾਲੀਨ ਦਰਸ਼ਨ, ਕਿਤੇ ਆਚਰਣਕ ਤੇ ਸਦਾਚਾਰਕ ਸਿਖਿਆ, ਕਿਤੇ ਰਹਿਤ-ਮਰਯਾਦਾ, ਕਿਤੇ ਦ੍ਰਿਸ਼ਟਾਂਤਾਂ ਰਾਹੀਂ ਨਿਰਮਲ ਗੁਣਾਂ ਦਾ ਪਰਗਟਾ, ਕਿਤੇ ਦੁਬਾਜਰਿਆਂ, ਅਕ੍ਰਿਤਘਣਾਂ, ਨਿੰਦਕਾਂ, ਚੋਰਾਂ, ਲੂਣ ਹਰਾਮੀਆਂ, ਹੰਕਾਰੀਆਂ, ਮਨਮੁੱਖਾਂ, ਮੀਣਿਆਂ, ਮੂਰਖਾਂ ਦੇ ਵਿਹਾਰ ਉਤੇ ਵਿਅੰਗ; ਫੇਰ ਗੁਰੂਆਂ, ਗੁਰਸਿਖਾਂ, ਭਗਤਾਂ ਦੀਆਂ ਜੀਵਨ ਝਾਕੀਆਂ, ਕਿਤੇ ਯੁਗ-ਫ਼ਿਲਾਸਫ਼ੀ ਤੇ ਕਿਤੇ ਅਵਤਾਰ ਫ਼ਿਲਾਸਫ਼ੀ, ਸੰਸਾਰ-ਉਤਪਤੀ, ਮਤਾਂ ਮਤਾਂਤਰਾਂ ਬਾਰੇ ਵਿਚਾਰ, ਸਮਾਜਕ ਰਾਜਨੀਤਕ ਤੇ ਧਾਰਮਕ ਹਾਲਾਤ ਦੀ ਜਾਣਕਾਰੀ, ਮਨੁੱਖੀ ਸੁਭਾਵ ਆਦਿ। ਇਹ ਸਭ ਕੁਝ ਆਪ ਦੀ ਰਚਨਾ ਵਾਰਾਂ ਦੇ ਵਿਸ਼ੇ- ਵਸਤੂ ਦੇ ਘੇਰੇ ਵਿਚ ਆਉਂਦਾ ਹੈ।

---

1. ਗੁਰੂ ਨਾਨਕ ਦੀ ਸਾਹਿਤਕ ਪ੍ਰਤਿਭਾ ਤੇ ਹੋਰ ਲੇਖ.

ਧਾਰਮਕ ਲਿਖਾਰੀਆਂ ਅਤੇ ਕਵੀਆਂ ਦੀ ਰਚਨਾ ਨਿਰਸੰਦੇਹ ਉਪਦੇਸ਼ਾਤਮਕ ਹੁੰਦੀ ਹੈ। ਉਸ ਵਿਚ ਧਰਮ-ਪਰਚਾਰ ਵਧੇਰੇ ਹੁੰਦਾ ਹੈ ਅਤੇ ਸਾਹਿਤਕ ਤੱਤਾਂ ਦੀ ਘਾਟ ਹੁੰਦੀ ਹੈ। ਅਜ ਦੀ ਸਾਹਿਤ-ਸਮੀਖਿਆ ਅਨੁਸਾਰ ਉਪਦੇਸ਼ਾਤਮਕ ਅਤੇ ਪਰਚਾਰਵਾਦੀ ਰਚਨਾਵਾਂ ਨੂੰ ਸਾਹਿਤ ਦੇ ਘੇਰੇ ਵਿਚ ਸ਼ਾਮਲ ਨਹੀਂ ਕੀਤਾ ਜਾਂਦਾ। ਪਰ ਭਾਈ ਗੁਰਦਾਸ ਦੀ ਬਾਣੀ ਤਾਂ ਸਾਹਿਤਕ ਗੁਣਾਂ ਨਾਲ ਭਰਪੂਰ ਹੈ। ਉਨ੍ਹਾਂ ਨੂੰ ਭਾਸ਼ਾ ਉਤੇ ਵਿਸ਼ੇਸ਼ ਅਧਿਕਾਰ ਪ੍ਰਾਪਤ ਹੈ। ਉਨ੍ਹਾਂ ਦਾ ਦਰਸ਼ਨ ਕਿਤੇ ਵੀ ਕਵਿਤਾ ਉਤੇ ਭਾਰੂ ਨਹੀਂ ਹੁੰਦਾ। ਉਸ ਵਿਚਲੀ ਬਿੰਬਾਂ ਦੀ ਬਹੁਲਤਾ ਦੇ ਕਾਰਨ ਸਜਰਾਪਨ ਕਾਇਮ ਰਹਿੰਦਾ ਹੈ।

ਭਾਈ ਸਾਹਿਬ ਨੇ ਸਿਖ-ਸਿਧਾਂਤ ਨੂੰ ਖੂਬ ਸਮਝਿਆ, ਆਪ ਸਿਖੀ-ਜੀਵਨ ਜੀਵਿਆ, ਗੁਰਮਤ-ਅਸੂਲਾਂ ਨੂੰ ਜੀਵਨ ਵਿਚ ਕਮਾਇਆ ਤੇ ਗੁਰਮਤ-ਪਰਚਾਰ ਨੂੰ ਆਪਣਾ ਮਿਸ਼ਨ ਬਣਾ ਲਿਆ। ਇਸ ਸਿਧਾਂਤ ਨਾਲ ਸੰਬੰਧਤ ਹਰ ਗੱਲ ਤੇ ਵਿਚਾਰ ਕੀਤੀ ਹੈ ਤੇ ਹਰ ਵਿਚਾਰ ਦਾ ਆਧਾਰ ਗੁਰਬਾਣੀ ਨੂੰ ਹੀ ਬਣਾਇਆ ਹੈ। ਪਰਮਾਤਮਾ, ਸਤਿਗੁਰੂ, ਗੁਰ-ਸਿਖ, ਗੁਰਮੁਖ, ਭਗਤ, ਸੰਤ, ਅਵਤਾਰ, ਪੀਰ-ਮੁਰੀਦ, ਸੰਸਾਰ-ਉਤਪਤੀ, ਸੰਗਤ, ਸਾਧ ਸੰਗਤ, ਭਾਣਾ, ਗਰੀਬੀ, ਨਿਰਮਾਣਤਾ, ਆਪੇ ਦਾ ਤਿਆਗ, ਇਤਿਹਾਸ, ਮਿਥਿਹਾਸ, ਕੁਦਰਤ-ਕਾਦਰ, ਪਰਉਪਕਾਰ, ਵਰਣ-ਅਵਰਣ, ਅੰਮ੍ਰਿਤ ਵੇਲਾ, ਕਲਜੁਗ, ਸ਼ਬਦ-ਨਾਮ-ਰਸ, ਵਾਹਿਗੁਰੂ ਸ਼ਬਦ, ਮਨਮੁਖ, ਨਿਗੁਰਾ, ਨਿੰਦਕ, ਪਿਰਮ ਪਿਆਲਾ, ਸਿਖ ਰਹਿਤ-ਮਰਯਾਦਾ, ਭਾਉ-ਭਗਤੀ, ਸਿਖੀ ਸਿਦਕ, ਹੁਕਮ, ਸੱਚ, ਰਹਿਰਾਸ, ਕਾਮਾਦਿਕ ਬੁਰਾਈਆਂ, ਹਉਮੈ ਦਾ ਤਿਆਗ, ਆਦਿ, ਬਾਰੇ ਸੌਖੀ ਤੇ ਰੋਚਕ ਬੋਲੀ ਵਿਚ ਬਚਨ ਕੀਤੇ। ਭਾਈ ਸਾਹਿਬ ਦਾ ਵਿਚਾਰ-ਪ੍ਰਸਤੁਤ-ਢੰਗ ਵੀ ਰੋਚਕ ਹੈ। ਕੋਈ ਗੱਲ ਸਮਝਾਉਣ ਲਗਿਆਂ ਜਾਂ ਕਿਸੇ ਵਿਚਾਰ ਨੂੰ ਸਿਧ ਕਰਨ ਲਈ, ਆਪ ਪਹਿਲਾਂ ਜੀਵਨ ਵਿਚ ਦਿਸਦੀਆਂ ਵਰਤੀਂਦੀਆਂ ਚੀਜ਼ਾਂ ਤੇ ਉਨ੍ਹਾਂ ਦੇ ਸੁਭਾਵ ਦੀਆਂ ਮਿਸਾਲਾਂ ਦੇਂਦੇ ਹਨ ਤੇ ਅਖ਼ੀਰ ਤੇ ਤੱਤ ਕਢ ਕੇ ਆਪਣੀ ਮਨੋਰਥ-ਸਿਧੀ ਕਰਦੇ ਹਨ।

ਇਹਨਾਂ ਮੁਖ ਸਿਧਾਂਤਾਂ ਸੰਬੰਧੀ ਭਾਈ ਗੁਰਦਾਸ ਦੇ ਵਿਚਾਰ ਉਨ੍ਹਾਂ ਦੀ ਰਚਨਾ ਦੇ ਆਧਾਰ ਤੇ ਪੇਸ਼ ਕਰਨ ਤੋਂ ਪਹਿਲਾਂ ਭਾਈ ਸਾਹਿਬ ਦੀਆਂ ਵਾਰਾਂ ਵਿਚ ਵਿਸ਼ੇ ਅਤੇ ਅਨੁਭਵ ਦੇ ਪੱਖੋਂ ਸੁਜੋਗਤਾ ਬਾਰੇ ਵਿਚਾਰ ਕਰਨੀ ਉਚਿਤ ਹੈ।

## (ਅ) ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵਿਸ਼ੇ ਅਤੇ ਅਨੁਭਵ ਦੇ ਪੱਖੋਂ ਸੁਜੋਗਤਾ

### (1) ਭੂਮਿਕਾ

ਜਿਵੇਂ ਮਾਲਾ ਦੇ ਹਰ ਮਣਕੇ ਦੀ ਹੋਂਦ ਵਖਰੀ ਵੀ ਹੁੰਦੀ ਹੈ, ਅਗਲੇ ਅਤੇ ਪਿਛਲੇ ਮਣਕੇ ਨਾਲ ਇਸਦਾ ਸੰਬੰਧ ਵੀ ਹੁੰਦਾ ਹੈ, ਮਾਲਾ ਦੀ ਸੰਪੂਰਨ ਇਕਾਈ ਦਾ ਇਹ ਵਿਸ਼ੇਸ਼ ਅੰਗ ਵੀ ਹੁੰਦਾ ਹੈ ਅਤੇ ਇਕੋ ਸੂਤ ਵਿਚ ਪਰੁੰਨਿਆ ਹੋਣ ਕਰ ਕੇ ਦੂਜੇ ਮਣਕਿਆਂ ਨਾਲ ਇਸ ਦਾ ਅੰਤਰੀਵ ਸੰਬੰਧ ਸਥਾਪਿਤ ਰਹਿੰਦਾ ਹੈ, ਇਵੇਂ ਹੀ ਭਾਈ ਗੁਰਦਾਸ ਦੀ ਹਰ ਵਾਰ ਵੀ ਭਿੰਨ ਭਿੰਨ ਮਣਕੇ ਵਾਂਗ ਇਕ ਵਖਰੀ ਹਸਤੀ ਰਖਦੀ ਹੈ, ਅਗਲੀ ਅਤੇ ਪਿਛਲੀ ਵਾਰ ਨਾਲ ਅਨੁਭਵ ਦੇ ਪੱਖੋਂ ਸੰਬੰਧਤ ਹੈ, ਸੰਪੂਰਨ ਵਾਰਾਂ ਵਿਚ ਇਸਦਾ ਵਿਸ਼ੇਸ਼ ਸਥਾਨ ਹੈ ਅਤੇ ਇਕ ਵਿਸ਼ੇਸ਼ ਵਿਚਾਰਧਾਰਾ ਦੇ ਸੂਤਰ ਨਾਲ ਇਕ ਇਕਾਈ ਵਿਚ ਬਝੀ ਹੋਈ ਹੈ। ਭਾਈ ਗੁਰਦਾਸ ਦੀ ਸਮੁੱਚੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਕਿਹਾ ਗਿਆ ਹੈ, ਕਿਉਂਕਿ ਇਹਦੇ ਵਿਚ ਗੁਰੂ ਸਾਹਿਬਾਨ ਦੇ ਵਿਚਾਰਾਂ ਦੀ ਵਿਆਖਿਆ ਮਿਲਦੀ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਸ਼ੇਸ਼ ਤੌਰ ਤੇ ਵਿਆਖਿਆਤਮਕ ਸ਼ੈਲੀ ਦਾ ਸੁਚੱਜਾ ਨਮੂਨਾ ਹਨ। ਇਨ੍ਹਾਂ ਵਾਰਾਂ ਦੀ ਅੰਗੂਠੀ ਵਿਚ ਭਾਈ ਜੀ ਨੇ "ਆਦਿ ਗ੍ਰੰਥ ਦੇ ਅਨਮੋਲ ਹੀਰਿਆਂ ਨੂੰ ਜੜ ਦਿਤਾ ਹੈ ਅਤੇ ਇਸ ਦੀ ਆਰਸੀ ਦੇ ਦਰਪਣ ਵਿਚੋਂ ਪੰਜਾਬੀ- ਸਾਹਿਤ ਰਾਣੀ ਦਾ ਅਸਲ ਮੁਖੜਾ ਵਿਖਾਇਆ ਹੈ। ਕਿਡਾ ਮਹਾਨ ਕਾਰਜ ਸੀ ਤੇ ਕਿੰਨੀ ਸੁਰਜਤਾ ਤੇ ਕਲਾ ਨਾਲ ਇਸ ਨੂੰ ਨਿਭਾਇਆ ਹੈ ਅਤੇ ਇਸ ਤਰ੍ਹਾਂ ਸੰਸਾਰ ਸਾਹਮਣੇ ਸਹੀ ਗਾਡੀ ਰਾਹ ਨੂੰ ਖੋਲ੍ਹਿਆ ਹੈ ਜਿਹੜਾ, 'ਆਸਾ ਵਿਚ ਨਿਰਾਸ ਵਲਾਏ' ਵਾਲਾ ਹੈ।"[1]

ਉਪਰੋਕਤ ਵਿਚਾਰ ਤੋਂ ਇਹ ਗਲ ਭਲੀ ਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ ਭਾਈ ਗੁਰਦਾਸ ਦੀਆਂ ਵਾਰਾਂ ਦਾ ਵਿਸ਼ਾ ਵਸਤੂ ਸਾਰਾ ਗੁਰਬਾਣੀ ਵਾਲਾ ਹੈ; ਭਾਈ ਸਾਹਿਬ ਦੀ

---

1. ਪੰਜਾਬੀ ਦੁਨੀਆਂ 'ਭਾਈ ਗੁਰਦਾਸ ਅੰਕ', 1968, ਪੰਨਾ 95.

ਵਿਸ਼ੇਸ਼ ਦੇਣ ਕਲਾ ਦੇ ਧਨੀ ਸੀ। ਉਨ੍ਹਾਂ ਨੇ ਗੁਰਮਤ ਦੇ ਅਸੂਲਾਂ ਨੂੰ ਭਿੰਨ ਭਿੰਨ ਦ੍ਰਿਸ਼ਟਾਂਤਾਂ, ਅਲੰਕਾਰਾਂ, ਬਿੰਬਾਂ, ਚਿਤਰਾਂ, ਪ੍ਰਤੀਕਾਂ ਆਦਿ ਰਾਹੀਂ ਪਰਗਟ ਕੀਤਾ ਸੀ। ਭਾਈ ਸਾਹਿਬ ਦੀ ਕਲਾ- ਪ੍ਰਬੀਨਤਾ ਅਤੇ ਸੌਂਦਰਯ-ਚੇਤਨਾ ਨੂੰ ਇਸ ਸ਼ੋਧ- ਪ੍ਰਬੰਧ ਦੇ ਹੋਰ ਅਧਿਆਵਾਂ ਵਿਚ ਰੂਪਮਾਨ ਕੀਤਾ ਗਿਆ ਹੈ। ਇਸ ਅਧਿਆਇ ਵਿਚ ਉਨ੍ਹਾਂ ਦੀਆਂ ਭਿੰਨ ਭਿੰਨ ਵਾਰਾਂ ਦੇ ਵਿਸ਼ੇ- ਵਸਤੂ ਨੂੰ ਪਰਗਟਾ ਕੇ ਉਸਦੀ ਸੁਜੋੜਤਾ ਨੂੰ ਸਿਧ ਕਰਨਾ ਹੈ। ਹਰ ਵਾਰ ਵਿਚ ਕਿਸੇ ਨਾ ਕਿਸੇ ਵਿਸ਼ੇਸ਼ ਵਿਚਾਰ ਉਤੇ ਬਲ ਦਿਤਾ ਗਿਆ ਹੈ। ਪਰ ਇਸ ਵਿਚਾਰ ਨੂੰ ਕਿਵੇਂ ਅਗਲੀਆਂ ਵਾਰਾਂ ਨਾਲ ਲੜੀ-ਬਧ ਕੀਤਾ ਗਿਆ ਹੈ, ਇਹੋ ਸਾਡਾ ਇਸ ਅਧਿਆਇ ਦਾ ਵਿਸ਼ਾ ਹੈ।

" ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ" ਭਾਗ ਪਹਿਲਾ ਵਿਚ ਵਿਸ਼ੇ ਦੇ ਪੱਖੋਂ ਭਾਈ ਗੁਰਦਾਸ ਦੀਆਂ ਵਾਰਾਂ ਦੇ ਤਿੰਨ ਭਾਗ ਮੰਨੇ ਗਏ ਹਨ। ਪਹਿਲੀਆਂ 19 ਵਾਰਾਂ ਦਾ ਵਿਸ਼ਾ ਪਾਰਬ੍ਰਹਮ, ਜਗਤ- ਉਤਪਤੀ, ਗੁਰੂ ਦੀ ਵਿਸ਼ੇਸ਼ਤਾ ਅਤੇ ਗੁਰਮੁਖ ਦਾ ਆਦਰਸ਼ਕ ਆਚਰਨ ਹੈ। ਅਗਲੀਆਂ ਦਸ ਵਾਰਾਂ ਵਿਚ ਗੁਰਸਿਖੀ ਦੀ ਵਿਸ਼ੇਸ਼ਤਾ ਅਤੇ ਬਾਕੀ ਧਰਮਾਂ ਤੋਂ ਇਸਦੀ ਵਿਲੱਖਣਤਾ ਪਰਗਟ ਕੀਤੀ ਗਈ ਹੈ। ਮਗਰਲੀਆਂ ਨੌਂ ਵਾਰਾਂ ਵਿਚ ਗੁਰਸਿਖੀ ਦੇ ਵਿਰੋਧੀਆਂ ਦੇ ਘਟੀਆ ਆਚਾਰ ਦਾ ਚਿਤਰ ਮਿਲਦਾ ਹੈ। ਅਖੀਰਲੀ ਵਾਰ ਮੁੰਦਾਵਣੀ ਸਮਾਨ ਹੈ। ਇਹ ਤਿਨ ਭਾਗ ਮੋਟੇ ਤੌਰ ਤੇ ਹੀ ਕੀਤੇ ਜਾ ਸਕਦੇ ਹਨ। ਜਿਸ ਕ੍ਰਮ ਵਿਚ ਵਾਰਾਂ ਰਖੀਆਂ ਗਈਆਂ ਮਿਲਦੀਆਂ ਹਨ, ਆਮ ਤੌਰ ਤੇ ਪੁਰਾਣੇ ਸਮੇ ਤੋ ਹੀ ਇਹੋ ਕ੍ਰਮ ਤੁਰਿਆ ਆਉਂਦਾ ਹੈ, ਏਥੋ ਤਕ ਕਿ ਭਾਈ ਮਨੀ ਸਿੰਘ ਜੀ ਦੇ ਸਮੇ ਵਾਰਾਂ ਆਪਣੇ ਨੰਬਰ ਕਰਕੇ ਪ੍ਰਸਿਧ ਸਨ। ਭਾਈ ਮਨੀ ਸਿੰਘ ਨੇ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ 'ਗਿਆਨ ਰਤਨਾਵਲੀ' ਦੇ ਰੂਪ ਵਿਚ ਕੀਤਾ ਅਤੇ ਗਿਆਰਵੀਂ ਵਾਰ ਦਾ 'ਸਿਖਾਂ ਦੀ ਭਗਤ ਮਾਲ' ਦੇ ਰੂਪ ਵਿਚ। ਕੁਝ ਹਥ-ਲਿਖਤ ਨੁਸਖਿਆਂ ਵਿਚ ਵਾਰ- ਕ੍ਰਮ ਦਾ ਫ਼ਰਕ ਵੀ ਮਿਲਦਾ ਹੈ।

ਹਰ ਵਾਰ ਦੀ ਵਿਸ਼ੇ ਦੇ ਪੱਖੋਂ ਅਗਲੀ ਵਾਰ ਨਾਲ ਸੁਜੋੜਤਾ ਸਿਧ ਕਰਨ ਲਈ ਇਹ ਜ਼ਰੂਰੀ ਹੈ ਕਿ ਸਭ ਤੋ ਪਹਿਲਾਂ ਕ੍ਰਮਵਾਰ ਸਭ ਵਾਰਾਂ ਦੇ ਵਿਸ਼ੇ ਵਸਤੂ ਨੂੰ ਪਰਗਟਾਇਆ ਜਾਏ, ਜੋ ਇਸ ਪ੍ਰਕਾਰ ਹੈ:-

(2) ਵਾਰਾਂ ਦਾ ਵਿਸ਼ਾ ਵਸਤੂ

ਪਹਿਲੀ ਵਾਰ:-

ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਮਿਥਿਹਾਸ, ਇਤਿਹਾਸ ਤੇ ਦਰਸ਼ਨ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਇਕੋ ਥਾਂ ਤੇ ਗੁੰਦਿਆ ਗਿਆ ਹੈ। "ਭਾਈ ਸਾਹਿਬ ਦੀਆਂ ਸਾਰੀਆਂ ਵਾਰਾਂ ਵਿਚੋਂ ਕੀ ਆਕਾਰ ਅਤੇ ਕੀ ਮਹੱਤਵ ਦੇ ਪੱਖੋ ਇਹੀ ਵਾਰ ਪ੍ਰਮੁੱਖ ਹੈ।"[1] ਇਸ ਵਾਰ ਦੀਆਂ 49 ਪਉੜੀਆਂ ਹਨ। ਇਤਿਹਾਸਕ ਮਹੱਤਵ ਵਾਲੀ ਇਹ ਵਾਰ ਬਾਕੀ ਵਾਰਾਂ ਨਾਲੋਂ ਲੰਮੀ ਵਾਰ ਹੈ। ਭਾਈ ਸਾਹਿਬ ਦੀਆਂ ਬਾਕੀ ਵਾਰਾਂ ਵਿੱਚ, ਗਿਆਰਵੀਂ, ਛਬੀਵੀਂ ਤੇ ਸੈਤੀਵੀਂ ਵਾਰ ਨੂੰ ਛੱਡ ਕੇ (ਜਿਨ੍ਹਾਂ ਵਿਚ ਕ੍ਰਮਵਾਰ 31, 35 ਤੇ 31 ਪਉੜੀਆਂ ਹਨ), ਪਉੜੀਆਂ ਦੀ ਗਿਣਤੀ 20 ਤੋਂ 25 ਦੇ ਵਿੱਚ ਵਿੱਚ ਹੈ।

ਭਾਈ ਸਾਹਿਬ ਨੇ ਪਹਿਲੀ ਵਾਰ ਨੂੰ 'ਨਮਸਕਾਰ ਗੁਰਦੇਵ ਕੋ' ਦੇ ਨਮਸਕਾਰਾਤਮਕ ਮੰਗਲਾ ਚਰਣ ਨਾਲ ਅਰੰਭ ਕਰਕੇ ਜਗਤ-ਉਤਪਤੀ ਬਾਰੇ ਦਸਿਆ ਹੈ। ਇਸ ਤੋਂ ਮਗਰੋਂ ਚਾਰ ਜੁਗਾਂ ਦਾ ਵਰਣਨ, ਹਰੇਕ ਜੁਗ ਦੀ ਆਪੋ ਆਪਣੀ ਵਿਸ਼ੇਸ਼ਤਾ ਸਹਿਤ, ਕੀਤਾ ਗਿਆ ਹੈ। ਛੇ ਸ਼ਾਸਤ੍ਰਾਂ ਦੇ ਦਰਸ਼ਨਾਂ ਦਾ ਵਿਸ਼ਲੇਸ਼ਣ ਵੀ ਕੀਤਾ ਹੈ। ਇਸ ਤੋਂ ਉਪਰੰਤ ਜੁਗ-ਗਰਦੀ ਦੀ ਭਿਆਨਕ ਤੇ ਕਰੁਣਾਮਈ ਅਵੱਸਥਾ ਦਾ ਅਜਿਹਾ ਪ੍ਰਭਾਵਸ਼ਾਲੀ ਚਿੱਤਰ ਉਲੀਕਿਆ ਹੈ ਕਿ ਕਿਸੇ 'ਕਾਮਿਲ ਮਰਦ' ਦੇ ਆਗਮਨ ਦੀ ਲੋੜ ਅਵੱਸ਼ ਹੀ ਭਾਸ਼ਣ ਲਗ ਪੈਂਦੀ ਹੈ। ਉਪਰੋਕਤ ਸਭ ਕੁਝ ਪਹਿਲੀਆਂ 22 ਪਉੜੀਆਂ ਵਿਚ ਅੰਕਿਤ ਕਰ ਕੇ, ਗੁਰੂ ਨਾਨਕ ਦੇਵ ਨੂੰ ਗੁਰਮੁਖ ਦੇ ਰੂਪ ਵਿਚ ਪਰਗਟ ਹੁੰਦਾ ਵਿਖਾਇਆ ਗਿਆ ਹੈ- 'ਗੁਰਮੁਖਿ ਕਲਿ ਵਿਚ ਪ੍ਰਗਟ ਹੋਆ'। ਇਉ 23 ਤੋਂ 44 ਪਉੜੀਆਂ ਵਿਚ ਗੁਰੂ ਨਾਨਕ ਦੇਵ ਦੇ ਜੀਵਨ ਦੀਆਂ ਪ੍ਰਮੁਖ ਘਟਨਾਵਾਂ ਨੂੰ ਅਜਿਹੇ ਕਲਾਤਮਕ ਢੰਗ ਨਾਲ ਪੇਸ਼ ਕੀਤਾ ਗਿਆ ਹੈ ਕਿ ਉਨ੍ਹਾਂ ਦੀ ਵਿਚਾਰ ਧਾਰਾ ਵੀ ਆਪਣੇ ਆਪ ਹੀ ਸਪੱਸ਼ਟ ਰੂਪ ਵਿਚ ਦ੍ਰਿਸ਼ਟੀ ਗੋਚਰ ਹੁੰਦੀ ਜਾਂਦੀ ਹੈ। ਫਿਰ ਅਗਲੀਆਂ ਕੁਝ ਪਉੜੀਆਂ ਵਿਚ ਸਰਵ-ਗੁਰੂ ਅੰਗਦ ਦੇਵ, ਅਮਰਦਾਸ, ਰਾਮ ਦਾਸ, ਅਰਜਨ ਦੇਵ ਤੇ ਹਰਗੋਬਿੰਦ ਸਾਹਿਬ ਦੀ ਮਹਿਮਾ ਨੂੰ ਬਿਆਨ ਕੀਤਾ ਗਿਆ ਹੈ। ਅਖ਼ੀਰਲੀ ਪਉੜੀ, ਭਾਵ 49 ਵੀਂ ਪਉੜੀ, ਵਿਚ 'ਵਾਹਿਗੁਰੂ' ਸ਼ਬਦ ਦੀ ਵਿਆਖਿਆ ਮਿਲਦੀ ਹੈ। ਇਹ

---

1. ਭਾਈ ਗੁਰਦਾਸ, ਜੀਵਨੀ ਤੇ ਰਚਨਾ, ਡਾ: ਰਤਨ ਸਿੰਘ ਜੱਗੀ, ਪੰਨਾ38

ਵਿਆਖਿਆ ਮਿਥਿਹਾਸਕ ਹੈ ਤੇ ਭਾਰਤੀ ਅਵਤਾਰ ਪਰੰਪਰਾ ਦੇ ਪ੍ਰਸੰਗ ਵਿਚ ਹੋਈ ਹੈ।

ਹਿੰਦੂ ਮਤ ਤੇ ਇਸਲਾਮ ਬਾਰੇ ਭਰਪੂਰ ਜਾਣਕਾਰੀ ਸਯੁੰਕਤ ਇਹ ਵਾਰ ਭਾਈ ਸਾਹਿਬ ਦੇ ਗੰਭੀਰ ਤੇ ਵਿਸ਼ਾਲ ਗਿਆਨ ਦੀ ਸਾਖੀ ਭਰਦੀ ਹੈ।

ਇਹ ਵਾਰ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਹੋਣ ਕਰਕੇ ਵਧੇਰੇ ਪ੍ਰਸਿੱਧ ਹੈ। ਦਸਿਆ ਜਾਂਦਾ ਹੈ ਕਿ ਭਾਈ ਮਨੀ ਸਿੰਘ ਨੇ ਇਸ ਵਾਰ ਦੀ ਖੁਲ੍ਹੇ ਰੂਪ ਵਿਚ ਵਿਆਖਿਆ ਕੀਤੀ ਹੈ ਤੇ ਉਸ ਦਾ ਨਾਂ ਗਿਆਨ ਰਤਨਾਵਲੀ ਰਖਿਆ। ਇਸ ਪੁਸਤਕ ਨੂੰ 'ਭਾਈ ਮਨੀ ਸਿੰਘ ਵਾਲੀ ਜਨਮ ਸਾਖੀ' ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।

<u>ਦੂਜੀ ਵਾਰ:-</u>

ਇਸ ਵਾਰ ਵਿਚ ਕੁਲ 20 ਪਉੜੀਆਂ ਹਨ ਤੇ ਇਸ ਵਾਰ ਦਾ ਉਦੇਸ਼ ਸਰਗੁਣ ਪਰਮਾਤਮਾ ਦੀ ਸਰਬ-ਵਿਆਪਕਤਾ ਨੂੰ ਦਰਸਾਉਣਾ ਹੈ। ਭਾਈ ਸਾਹਿਬ ਨੇ ਵਾਰ ਦੀਆਂ ਪਉੜੀਆਂ ਵਿਚ ਕੁਦਰਤ ਤੇ ਮਾਨਵ-ਜੀਵਨ ਦੇ ਬਹੁਪੱਖੀ ਦ੍ਰਿਸ਼ਟਾਂਤਾਂ ਦੀ ਵਰਤੋਂ ਕਰਕੇ ਤੇ ਹਰ ਪਉੜੀ ਦੀ ਅੰਤਿਮ ਤੁਕ ਵਿਚ 'ਆਪੇ ਆਪ ਵਰਤਦਾ' ਵਾਕਾਂਸ਼ ਨੂੰ ਦੋਹਰਾ ਕੇ ਆਪਣੇ ਵਿਚਾਰ ਦੀ ਪੁਸ਼ਟੀ ਕੀਤੀ ਹੈ। ਭਿੰਨ ਭਿੰਨ ਰੂਪਾਂ ਸਰੂਪਾਂ ਵਿਚ ਸਰਬ-ਵਿਆਪਕਤਾ ਤੋਂ ਛੁੱਟ ਪਰਮਾਤਮਾ ਨੂੰ ਸਰਬ-ਸ਼ਕਤੀਮਾਨ ਤੇ ਕਰਤਾ ਦੇ ਰੂਪ ਵਿਚ ਵੀ ਉਜਾਗਰ ਕੀਤਾ ਗਿਆ ਹੈ। ਆਰਸੀ, ਜੰਤ੍ਰੀ ਦੇ ਜੰਤ੍ਰ, ਜਲ, ਦੀਪਕ, ਸ੍ਵਾਂਤ ਬੂੰਦ, ਸੋਇਨਾ, ਗੰਨਾ, ਸੂਤਰ, ਸੂਰਜ, ਬੈਸੰਤਰ, ਦੁਧ, ਪ੍ਰੇਮ, ਮਨੁੱਖੀ ਅੰਗ ਆਦਿ ਦ੍ਰਿਸ਼ਟਾਂਤਾਂ ਦੀ ਸੁਚੱਜੀ ਵਰਤੋਂ ਭਾਈ ਸਾਹਿਬ ਦੇ ਵਿਸ਼ਾਲ ਜੀਵਨ-ਤਜ਼ਰਬੇ ਦੀ ਸਾਖੀ ਭਰਦੀ ਹੈ।

<u>ਤੀਜੀ ਵਾਰ:-</u>

ਇਸ ਵਾਰ ਦੀਆਂ ਵੀ 20 ਪਉੜੀਆਂ ਹੀ ਹਨ। ਪਹਿਲੀ ਪਉੜੀ ਵਿਚ ਨਮਸਕਾਰਾਤਮਕ ਮੰਗਲਾ ਚਰਣ ਉਚਾਰ ਕੇ, ਪਹਿਲਾਂ ਗੁਰੂ ਤੇ ਚੇਲੇ ਦੇ ਅਧਿਆਤਮਕ ਸੰਬੰਧਾਂ ਦਾ ਨਿਰੂਪਣ ਕੀਤਾ ਹੈ ਤੇ ਫਿਰ ਗੁਰਮੁਖਾਂ ਦੇ ਸਰੂਪ, ਆਚਰਨ ਤੇ ਮਹੱਤਵ ਨੂੰ ਦਲੀਲਾਂ ਦੇ

ਕੇ ਸੂਕਤੀਸ਼ਾਲੀ ਬੋਲੀ ਰਾਹੀਂ ਬਿਆਨਿਆ ਹੈ। ਇਸ ਦੇ ਨਾਲ ਹੀ ਸਤਿਗੁਰੂ, ਸਾਧ ਸੰਗਤ, ਮੂਲ ਮੰਤਰ ਆਦਿ ਵਿਸ਼ਿਆਂ ਤੇ ਚਾਨਣ ਪਾਇਆ ਗਿਆ ਹੈ, ਸਿਖ ਦੀ ਰਹਿਤ ਮਰਯਾਦਾ ਵਲ ਸੰਕੇਤ ਕਰਕੇ ਸੱਚਾ ਸਿਖ ਹੋਣ ਦੀ ਜਾਚ ਦਸੀ ਹੈ। ਗੁਰਸਿਖੀ ਮਾਰਗ ਦੇ ਨਿਯਮ ਦਰਸਾ ਕੇ ਆਦਰਸ਼ਕ ਸਿਖ ਦਾ ਕਲਾ ਮਈ ਚਿਤਰ ਉਲੀਕਿਆ ਹੈ।

ਚੌਥੀ ਵਾਰ:-

21 ਪਉੜੀਆਂ ਦੀ ਇਸ ਵਾਰ ਨੂੰ ਦੂਜੀ ਵਾਰ ਵਾਂਗ ਵਸਤੂ ਨਿਰਦੇਸ਼ ਮੰਗਲਾ-ਚਰਣ ਦੀ ਪਉੜੀ ਨਾਲ ਅਰੰਭ ਕੀਤਾ ਗਿਆ ਹੈ। ਅਗਲੀਆਂ ਪਉੜੀਆਂ ਵਿਚ ਦਸਿਆ ਹੈ ਕਿ ਗੁਰਸਿਖ ਦਾ ਪਰਮੁਖ ਗੁਣ ਨਿਮਰਤਾ ਹੈ। ਦੁਰਲਭ ਮਾਨਸ-ਜਨਮ ਨੂੰ ਸਫਲ ਬਣਾਉਣ ਲਈ ਪ੍ਰੇਰਿਆ ਗਿਆ ਹੈ ਤੇ ਮਨੁੱਖ ਨੂੰ ਸਦਾਚਾਰਕ ਗੁਣਾਂ ਦਾ ਧਾਰਨੀ ਹੋਣ ਲਈ ਕਿਹਾ ਗਿਆ ਹੈ। ਮਨੁੱਖ ਦੀ ਸਦਾਚਾਰਕ ਉਸਾਰੀ ਨਿਮਰਤਾ ਦੀ ਨੀਂਹ ਤੇ ਹੀ ਹੋ ਸਕਦੀ ਹੈ। ਇਸ 'ਨਿਵੈ ਸੁ ਗਉਰਾ ਹੋਇ' ਦੇ ਗੁਰਮਤ ਸਿਧਾਂਤ ਨੂੰ, ਪੈਰ, ਚੀਚੀ ਉਂਗਲੀ, ਕੀੜੀ, ਘਾਹ, ਤਿਲ, ਵੜੇਵਾਂ, ਅਨਾਰਦਾਨਾ, ਘਣਹਰਿ ਬੂੰਦ, ਆਦਿ ਨਿਕੀਆਂ ਨਿਕੀਆਂ ਵਸਤੂਆਂ ਦੇ ਦ੍ਰਿਸ਼ਟਾਂਤਾਂ ਦੀ ਸਹਾਇਤਾ ਨਾਲ ਸਪੱਸ਼ਟ ਕੀਤਾ ਹੈ। ਇਹਨਾਂ ਵਸਤੂਆਂ ਦੀ ਨਿਮਰਤਾ ਦੇ ਅਧਾਰ ਤੇ ਇਹ ਸਿੱਟਾ ਕਢਿਆ ਹੈ ਕਿ ਨਿਮਰਤਾ ਧਾਰਨ ਕਰਨ ਵਾਲੇ ਹੀ ਸਤਿਕਾਰ ਤੇ ਮਹਾਨਤਾ ਪ੍ਰਾਪਤ ਕਰਦੇ ਹਨ। ਨਿਮਰਤਾ ਸੰਬੰਧੀ ਅਜਿਹੇ ਵਿਚਾਰ ਦੇਂਦਿਆਂ ਗੁਰਸਿਖੀ ਤੇ ਜੀਵਨ-ਮੁਕਤੀ ਉਤੇ ਵੀ ਚਾਨਣ ਪਾਇਆ ਗਿਆ ਹੈ। ਇਹ ਵਾਰ ਆਪਣੇ ਡੂੰਘੇ ਗਿਆਨ ਦਾ ਪਤਾ ਦੇਂਦੀ ਹੈ।

ਪੰਜਵੀ ਵਾਰ:-

ਇਸ ਵਾਰ ਦੀਆਂ 21 ਪਉੜੀਆਂ ਹਨ। ਇਸ ਵਾਰ ਵਿਚ ਵੱਖ-ਵੱਖ ਦ੍ਰਿਸ਼ਟਾਂਤਾਂ ਰਾਹੀਂ ਗੁਰਮੁਖ ਦੇ ਲਛਣ ਦਸ ਕੇ ਉਸ ਨੂੰ ਬਾਕੀ ਸੰਸਾਰ ਨਾਲੋਂ ਵਖਰਾ ਦਸਿਆ ਹੈ। ਗੁਰਮੁਖ, ਜਾਦੂ ਟੂਣਿਆਂ, ਸ਼ਗਨਾਂ-ਅਪਸ਼ਗਨਾਂ, ਕਰਾਮਾਤਾਂ, ਵਹਿਮਾਂ, ਭਰਮਾਂ, ਪਖੰਡਾਂ, ਕਰਮ ਕਾਂਡਾਂ ਦੇ ਚੱਕਰ ਵਿਚ ਨਹੀਂ ਪੈਂਦਾ। ਉਹ ਤਾਂ ਕੇਵਲ ਗੁਰ-ਸ਼ਬਦ ਦਾ ਆਸਰਾ ਲੈਂਦਾ ਹੈ।

ਉਸ ਦਾ ਰਾਹ 'ਗਾੜੀ ਰਾਹ' ਹੈ ਤੇ ਸਾਧ-ਸੰਗਤ ਉਸ ਦੀ ਸੰਗਤ ਹੈ। ਭਾਈ ਸਾਹਿਬ ਨੇ ਗੁਰਮੁਖ ਨੂੰ ਸੁਹਾਗਣ ਅਤੇ ਮਨਮੁਖ ਨੂੰ ਵੇਸਵਾ ਦੇ ਰੂਪਕਾਂ ਰਾਹੀ ਪ੍ਰਭਾਵਸ਼ਾਲੀ ਢੰਗ ਨਾਲ ਚਿਤਰਿਆ ਤੇ ਤੁਲਨਾਇਆ ਹੈ। 21 ਵੀਂ ਪਉੜੀ ਵਿਚ ਇਸ ਗੱਲ ਨੂੰ ਸਪੱਸ਼ਟ ਕੀਤਾ ਹੈ ਕਿ ਸਤਿਗੁਰੂ ਦੀ ਸਹਾਇਤਾ ਤੇ ਅਗਵਾਈ ਹੀ ਭਵ-ਸਾਗਰ ਤੋਂ ਪਾਰ ਕਰ ਸਕਦੀ ਹੈ। ਇਸੇ ਲਈ ਗੁਰਸਿਖ ਗੁਰੂ ਦਾ ਸੰਗ ਨਹੀਂ ਤਿਆਗਦੇ ਤੇ ਜਿਵੇਂ ਅਮਲੀ, ਚੋਰ, ਜੁਆਰੀਏ, ਚੋਣਟ ਧਰਮੀ ਆਦਿ ਇਕੱਠੇ ਰਹਿੰਦੇ ਹਨ, ਉਵੇਂ ਹੀ ਗੁਰਸਿਖ ਵੀ ਗੁਰੂ ਦੇ ਦੁਆਲੇ ਇਕੱਠੇ ਰਹਿੰਦੇ ਹਨ। ਗੁਰਮੁਖ ਸੰਬੰਧੀ ਹੋਣ ਕਾਰਨ ਇਸ ਵਾਰ ਨੂੰ 'ਗੁਰਮੁਖਾਂ ਦੀ ਵਾਰ' ਵੀ ਕਿਹਾ ਜਾਂਦਾ ਹੈ।

<u>ਛੇਵੀਂ ਵਾਰ</u> :-

20 ਪਉੜੀਆਂ ਦੀ ਇਸ ਵਾਰ ਨੂੰ ਵਸਤੂ ਨਿਰਦੇਸ਼ ਮੰਗਲਾ ਚਰਣ ਨਾਲ ਅਰੰਭ ਕਰਦਿਆਂ ਸਤਿਗੁਰੂ ਦੇ ਗੁਣਾਂ ਦਾ ਗਿਆਨ ਕਰਾਇਆ ਗਿਆ ਹੈ। ਇਸ ਤੋਂ ਮਗਰੋ ਗੁਰਸਿਖਾਂ ਦੀ ਰਹਿਣੀ-ਬਹਿਣੀ, ਨਿਤ-ਕਰਮ, ਸਾਧਸੰਗਤ, ਗ੍ਰਿਹਸਥ ਧਰਮ ਨੂੰ ਨਿਭਾਂਦਿਆਂ ਹੋਇਆਂ ਅਕਾਲਪੁਰਖ ਨਾਲ ਜੁੜੇ ਰਹਿਣਾ ਆਦਿ ਗੁਰਮਤ ਸਿਧਾਂਤਾ ਤੇ ਚਾਨਣ ਪਾਇਆ ਗਿਆ ਹੈ। ਇਸ ਵਿਚ ਇਹ ਵੀ ਦਸਿਆ ਗਿਆ ਹੈ ਕਿ ਗੁਰੂ, ਮਨੁੱਖ ਨੂੰ ਆਤਮਕ ਤੌਰ ਤੇ ਉਚੇਰਾ ਕਰਦਾ ਹੈ ਪਰ ਸ਼ਰਤ ਇਹ ਹੈ ਕਿ ਮਨੁੱਖ ਦਾ ਵਤੀਰਾ ਵੀਗੁਲੀ, ਘੁੱਘੂ, ਸਿੰਬਲ, ਸਪ, ਚਿਰੜੀ ਤੇ ਬੋਮ ਵਾਲਾ ਨਾ ਹੋਵੇ। ਇਸ ਵਾਰ ਦੀ ਪੰਜਵੀਂ ਪਉੜੀ ਵਿਚ 'ਜਪੁ' ਬਾਣੀ ਦੇ ਅੰਤਲੇ ਸਲੋਕ ਦੀ ਵਿਆਖਿਆ ਮਿਲਦੀ ਹੈ। ਬਾਰਵੀਂ ਅਤੇ ਤੇਰੀਵੀਂ ਪਉੜੀਆਂ ਵਿੱਚ 'ਅਨੰਦ' ਬਾਣੀ ਵਿਚ ਦਸੇ ਗਏ ਸਰੀਰਕ ਅੰਗਾਂ ਦੇ ਕਰਤਵਾਂ ਦਾ ਵਰਣਨ ਹੈ।

<u>ਸਤਵੀਂ ਵਾਰ</u>:-

ਗੁਰੂ ਨਾਨਕ ਸਾਹਿਬ ਨੇ ਆਪਣੀ ਰਚਨਾ "ਥਿੰਤੀ" ਵਿਚ ਇਕ ਇਕ ਥਿਤ ਨੂੰ ਆਧਾਰ ਰਖ ਕੇ ਜਗਤ-ਉਤਪਤੀ ਤੇ ਸੰਸਾਰ ਦੇ ਵਿਕਾਸ ਦਾ ਵਰਣਨ ਕੀਤਾ ਹੈ। ਇਸੇ ਤਰ੍ਹਾਂ ਭਾਈ ਗੁਰਦਾਸ ਨੇ 20 ਪਉੜੀਆਂ ਦੀ ਇਸ ਵਾਰ ਵਿਚ ਸੰਖਿਆ ਵਾਚੀ ਸ਼ਬਦਾਂ ਰਾਹੀ ਨਾਲੇ ਤਾਂ ਜਗਤ-ਉਤਪਤੀ ਦਾ ਸਿਲਸਿਲਾ ਦਸਿਆ ਹੈ ਤੇ ਨਾਲ ਹੀ ਗੁਰਮੁਖ ਦੇ

ਵਿਅਕਤਿਤਵ ਨੂੰ ਉਸਾਰਿਆ ਹੈ। ਪਹਿਲੀ ਪਉੜੀ ਮੰਗਲਾ ਚਰਣ ਦੀ ਹੈ। ਪਉੜੀ ਨੰ: 2 ਤੋਂ ਪਉੜੀ ਨੰ: 13 ਤਕ ਗੁਰਮੁਖ ਦੀ ਉਚੀ ਅਵੱਸਥਾ ਦਾ ਚਿੱਤਰ ਉਲੀਕਿਆ ਗਿਆ ਹੈ। ਚੌਧਵੀਂ ਪਉੜੀ ਵਿਚ 14, 15 ਤੇ 16 ਦੀ ਗਿਣਤੀ ਦੁਆਰਾ ਗੁਰਮੁਖ ਦਾ ਸਕੰਲਪ ਸਾਕਾਰ ਹੋਇਆ ਹੈ। ਸੋਲ੍ਹਵੀ ਪਉੜੀ ਵਿਚ ਪ੍ਰਭੂ ਦੇ ਨਿਰਗੁਣ ਸਰੂਪ ਦੀ ਉਪਮਾ ਮਿਲਦੀ ਹੈ। ਪਉੜੀ ਨੰ: 19 ਵਿਚ ਦਸਿਆ ਗਿਆ ਹੈ ਕਿ ਗੁਰੂ ਸੰਗਤ ਦਾ ਕੇਂਦਰ ਹੈ ਤੇ ਬ੍ਰਹਮ ਦਾ ਸਾਖਿਆਤ ਸਰੂਪ ਹੈ; ਨਾਲ ਹੀ ਇਸ ਵਾਰ ਦੀ ਪਉੜੀ ਨੰ: 20 ਵਿਚੋਂ ਪਤਾ ਲਗਦਾ ਹੈ ਕਿ 'ਸਾਧ ਸੰਗਤ ਸਚ ਖੰਡ' ਹੈ। ਇਉਂ ਇਸ ਵਾਰ ਦੀਆਂ ਅਖ਼ੀਰਲੀਆਂ ਚਾਰ ਪਉੜੀਆਂ ਗੁਰਮੁਖ, ਗੁਰੂ ਤੇ ਗੁਰਸ਼ਬਦ ਦਾ ਜਸ ਗਾਇਨ ਕਰਦੀਆਂ ਜਾਪਦੀਆਂ ਹਨ। ਇਹ ਵਾਰ ਭਾਈ ਸਾਹਿਬ ਦੇ ਸ਼ਾਸਤ੍ਰਾਂ, ਵੇਦਾਂ, ਪੁਰਾਣਾਂ ਤੇ ਜੋਤਿਸ਼ ਆਦਿ ਬਾਰੇ ਬਹੁਪੱਖੀ ਗਿਆਨ ਦਾ ਪਤਾ ਦੇਂਦੀ ਹੈ।

<u>ਅਠਵੀਂ ਵਾਰ:-</u>

ਇਸ ਵਾਰ ਦੀਆਂ 24 ਪਉੜੀਆਂ ਹਨ। ਗੁਰੂ ਨਾਨਕ ਸਾਹਿਬ ਨੇ 'ਜਪੁ' ਬਾਣੀ ਵਿਚ 'ਅਸੰਖ' ਦੀਆਂ ਪਉੜੀਆਂ ਰਾਹੀਂ ਜੀਵਾਂ ਦੀ ਬੇਅੰਤਤਾ ਵੱਲ ਇਸ਼ਾਰੇ ਕੀਤੇ ਹਨ। ਭਾਈ ਸਾਹਿਬ ਨੇ ਇਸ ਵਾਰ ਵਿਚ 'ਕੇਵਡੁ' ਤੇ 'ਕੇਤੜੇ' ਪਸਾਰੇ ਦਾ ਵਰਣਨ ਕੀਤਾ ਹੈ। ਇਸ ਪਸਾਰੇ ਦਾ ਚਿੱਤਰ ਵਸਤੂ ਨਿਰਦੇਸ਼ ਮੰਗਲਾਚਰਣ ਵਾਲੀ ਪਹਿਲੀ ਪਉੜੀ ਤੋਂ ਮਗਰੋਂ ਸਾਕਾਰ ਹੋਣਾ ਸ਼ੁਰੂ ਹੋ ਜਾਂਦਾ ਹੈ ਤੇ ਤੇਈਵੀ ਪਉੜੀ ਤਕ ਇਸੇ ਦਾ ਬਿਆਨ ਮਿਲਦਾ ਹੈ। ਭਾਈ ਸਾਹਿਬ ਨੇ ਪਹਿਲਾਂ ਨੇਕੀ ਤੇਬਦੀ ਦੀਆਂ ਸ਼ਕਤੀਆਂ ਦਾ ਜ਼ਿਕਰ ਕਰ ਕੇ ਨੇਕ ਸ਼ਕਤੀਆਂ ਧਾਰਣ ਕਰਨ ਉਤੇ ਜ਼ੋਰ ਦਿੱਤਾ ਹੈ ਤੇ ਦਸਿਆ ਹੈ ਕਿ ਇਹ ਨੇਕ ਸ਼ਕਤੀਆਂ ਸਾਧ ਸੰਗਤ ਵਿਚੋਂ ਹੀ ਪ੍ਰਾਪਤ ਹੋ ਸਕਦੀਆਂ ਹਨ। ਸਤਵੀਂ ਪਉੜੀ ਵਿਚ ਹਿੰਦੂ ਮਤ ਤੇ ਅਠਵੀਂ ਪਉੜੀ ਵਿਚ ਇਸਲਾਮ ਬਾਰੇ ਦਸਿਆ ਗਿਆ ਹੈ। ਨੌਵੀਂ ਪਉੜੀ ਵਿਚ ਬ੍ਰਾਹਮਣਾਂ ਦੀਆਂ ਜਾਤਾਂ ਦਾ ਵਰਣਨ ਹੈ। ਇਸ ਤੋਂ ਉਪਰੰਤ ਖਤਰੀਆਂ, ਵੈਸ਼ਾਂ ਆਦਿ ਦੀਆਂ ਜਾਤਾਂ ਗੋਤਾਂ, ਕਿਰਤੀਆਂ, ਸਾਧਾਂ, ਅਸਾਧਾਂ, ਦਾ ਵੇਰਵਾ ਪ੍ਰਸਤੁਤ ਹੋਇਆ ਹੈ ਤੇ ਸਭਨ ਮਤਾਂ ਦਾ ਵਰਗੀਕਰਣ ਵੀ ਕੀਤਾ ਹੈ। ਜੀਵਨ-ਵਿਵਹਾਰ ਦੇ ਅਨੇਕਾਂ ਪੱਖਾਂ ਤੇ ਚਾਨਣ ਪਾਂਦਿਆਂ ਸਰੀਰ ਤੇ ਮਨ ਦੀਆਂ ਵੱਖ-ਵੱਖ ਹਾਲਤਾਂ ਨੂੰ ਵੀ ਦਰਸਾਇਆ ਹੈ। ਅਤੇ ਅੰਤ ਵਿੱਚ ਸਭ

ਨੂੰ ਗੁਰਮੁਖ ਬਣਨ ਦੀ ਪ੍ਰੇਰਣਾ ਕੀਤੀ ਹੈ। ਇਉਂ ਭਾਈ ਸਾਹਿਬ ਨੇ ਦਸਿਆ ਹੈ ਕਿ ਇਸ ਸਾਰੇ ਪਸਾਰੇ ਵਿਚ ਗੁਰੂ ਤੇ ਗੁਰਮੁਖ ਹੀ ਮਹਾਨ ਹਨ। ਇਹ ਵਾਰ ਭਾਈ ਸਾਹਿਬ ਦੀ ਭਰਪੂਰ ਕਲਪਨਾ ਸ਼ਕਤੀ ਦਾ ਪਤਾ ਦੇਂਦੀ ਹੈ।

<u>ਨੌਵੀਂ ਵਾਰ</u>:-

ਇਸ ਵਾਰ ਵਿਚ ਕੁਲ 22 ਪਉੜੀਆਂ ਹਨ। ਪਹਿਲੀ ਪਉੜੀ ਵਿਚ ਪਾਰਬ੍ਰਹਮ, ਗੁਰੂ, ਗੁਰਸ਼ਬਦ ਤੇ ਸਾਧ ਸੰਗਤ ਦੀ ਮਹਿਮਾ ਦੱਸੀ ਹੈ। ਦੂਜੀ ਪਉੜੀ ਵਿਚ ਗੁਰਸਿਖੀ ਦੇ ਖੰਡੇਧਾਰ ਤੇ ਬਿਖੜੇ ਮਾਰਗ ਦਾ ਜ਼ਿਕਰ ਹੈ। ਅਗਲੀਆਂ ਛੇ ਪਉੜੀਆਂ ਵਿਚ ਗੁਰਮੁਖ ਦੇ ਗੁਣਾਂ ਦਾ ਵਿਸ਼ਲੇਸ਼ਣ ਕਰਦਿਆਂ ਗੁਰਸਿਖ ਦੀ ਕਰਨੀ ਕਥਨੀ, ਰਹਿਣੀ ਬਹਿਣੀ ਉਤੇ ਪਰਕਾਸ਼ ਪਾਇਆ ਗਿਆ ਹੈ ਅਤੇ ਸਿਖ ਤੇ ਸਤਿਗੁਰੂ ਦੇ ਸੰਬੰਧ ਨੂੰ ਸਥਾਪਿਤ ਕੀਤਾ ਹੈ। ਇਸ ਤੋ ਬਾਦ ਇਹ ਦਸਿਆ ਹ ਕਿ ਗੁਰਸਿਖ ਨੂੰ ਗੁਰੂ ਨਾਲ ਇਕ ਸੁਰ ਹੋਕੇ ਇਕ ਅਲੌਕਿਕ ਤੇ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ। ਤੇਰ੍ਹਵੀਂ ਪਉੜੀ ਵਿਚ 'ਵਾਹਿਗੁਰੂ ਮੰਤਰ' ਦਾ ਜਸ ਗਾਇਆ ਹੈ। ਅਖੀਰਲੀਆਂ ਨੌ ਪਉੜੀਆਂ ਵਿਚ ਚੰਦਨ, ਪਾਰਸ, ਮਾਨਸਰ, ਪਾਰਜਾਤ, ਕਾਮਧੇਨ ਆਦਿ ਉਪਮਾਨ ਵਰਤ ਕੇ, ਗੁਰਮੁਖ ਦੇ ਗੁਣ ਦਸ ਕੇ ਉਸ ਦੇ ਸਰੂਪ ਨੂੰ ਸਪੱਸ਼ਟ ਕੀਤਾ ਹੈ; ਚਰਨਧੂੜ, ਧਰਤੀ, ਜਲ ਤੇ ਬ੍ਰਿਛ ਆਦਿ ਦ੍ਰਿਸ਼ਟਾਂਤਾਂ ਰਾਹੀਂ ਗੁਰਮੁਖ ਦੀ ਨਿਮਰਤਾ ਨੂੰ ਸਾਕਾਰ ਕੀਤਾ ਗਿਆ ਹੈ।

<u>ਦਸਵੀਂ ਵਾਰ</u>:-

ਇਸ ਵਾਰ ਦੀਆਂ 23 ਪਉੜੀਆਂ ਹਨ ਤੇ 23 ਹੀ ਭਗਤਾਂ ਦੇ ਜੀਵਨ-ਪ੍ਰਸੰਗ ਇਹਨਾਂ ਪਉੜੀਆਂ ਵਿਚ ਸੰਖੇਪ-ਰੂਪ, ਪਰ ਭਾਵਪੂਰਤ ਸ਼ੈਲੀ ਰਾਹੀਂ, ਬਿਆਨ ਕੀਤੇ ਗਏ ਹਨ। ਇਸੇ ਲਈ ਇਸ ਨੂੰ 'ਭਗਤਾਂ ਦੀ ਵਾਰ' ਵੀ ਆਖਿਆ ਜਾਂਦਾ ਹੈ। ਇਸ ਵਾਰ ਵਿਚ ਬਿਆਨ ਕੀਤੇ ਗਏ ਪ੍ਰਸੰਗ ਦ੍ਰਿਸ਼ਟਾਂਤ ਮਾਤਰ ਹੀ ਹਨ ਤੇ ਗੁਰਮਤ ਦੇ ਕਿਸੇ ਨਾ ਕਿਸੇ ਸਿਧਾਂਤ ਦੀ ਵਿਆਖਿਆ ਲਈ ਪ੍ਰਮਾਣ ਦੇ ਰੂਪ ਵਿਚ ਵਰਤੇ ਗਏ ਹਨ। ਇਹ ਪ੍ਰਸੰਗ ਧਰੂਹ,

ਪ੍ਰਹਿਲਾਦ, ਬਲਿ-ਬਾਵਨ, ਅੰਬਰੀਕ, ਜਨਕ, ਹਰੀਚੰਦ- ਤਾਰਾ ਰਾਣੀ, ਬਿਦਰ-ਦੁਰਜੋਧਨ, ਦ੍ਰੋਪਦੀ, ਸੁਦਾਮਾ, ਜੈਦੇਉ, ਨਾਮਦੇਵ- ਤ੍ਰਿਲੋਚਨ, ਧੰਨਾ-ਬ੍ਰਾਹਮਣ, ਬੇਣੀ, ਕਬੀਰ-ਰਾਮਾਨੰਦ, ਸੈਣ, ਰਵਿਦਾਸ, ਅਹਲਿਆ-ਗੋਤਮ, ਬਾਲਮੀਕ, ਅਜਾਮਲ, ਗਨਿਕਾ, ਪੂਤਨਾ , ਬੰਧਕ ਆਦਿ ਪ੍ਰਸਿੱਧ ਪੌਰਾਣਿਕ ਅਤੇ ਇਤਿਹਾਸਕ ਭਗਤਾਂ ਨਾਲ ਸੰਬੰਧਤ ਹਨ।

**ਗਿਆਰਵੀਂ ਵਾਰ:-**

ਇਹ ਵਾਰ 31 ਪਉੜੀਆਂ ਦੀ ਹੈ। ਇਸ ਵਾਰ ਦੀਆਂ ਪਹਿਲੀਆਂ ਬਾਰਾਂ ਪਉੜੀਆਂ ਵਿਚ ਸਤਿਗੁਰ, ਗੁਰਮੁਖ, ਗੁਰਸਿਖੀ, ਗੁਰੂ-ਚਰਣ, ਗੁਰਸਿਖ-ਪ੍ਰੀਤ, ਗੁਰੂ-ਸਿਖ-ਮਿਲਾਪ ਆਦਿ ਵਿਸ਼ਿਆਂ ਸੰਬੰਧੀ ਵਿਚਾਰ ਪ੍ਰਸਤੁਤ ਕਰਨ ਉਪਰੰਤ ਅਗਲੀਆਂ ਪਉੜੀਆਂ ਵਿਚ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਿਖਾਂ ਦੀ ਨਾਮਾਵਲੀ ਦਿੱਤੀ ਗਈ ਹੈ। ਕਿਤੇ ਕਿਤੇ ਇਹਨਾਂ ਸਿਖਾਂ ਦੀਆਂ ਜਾਤਾਂ ਤੇ ਥਾਵਾਂ ਦਾ ਜ਼ਿਕਰ ਵੀ ਕੀਤਾ ਹੈ ਤੇ ਇਹ ਜਾਣਕਾਰੀ ਕੇਵਲ ਇਥੋਂ ਤਕ ਹੀ ਸੀਮਿਤ ਹੈ। ਇਤਿਹਾਸਕ ਪੱਖ ਤੋਂ ਇਸ ਵਾਰ ਦੀ ਮਹੱਤਤਾ ਪ੍ਰਤੱਖ ਹੈ। ਇਹ ਦਸਿਆ ਜਾਂਦਾ ਹੈ ਕਿ ਇਸ ਵਾਰ ਦੇ ਮਹੱਤਵ ਨੂੰ ਵੇਖ ਕੇ ਭਾਈ ਮਨੀ ਸਿੰਘ ਨੇ ਇਸ ਵਾਰ ਦਾ ਟੀਕਾ ਕੀਤਾ ਜਿਸ ਦਾ ਨਾਂ 'ਸਿਖਾਂ ਦੀ ਭਗਤ ਮਾਲ' ਜਾਂ 'ਭਗਤ ਰਤਨਾਵਲੀ' ਪ੍ਰਸਿੱਧ ਹੈ।

**ਬਾਰ੍ਹਵੀਂ ਵਾਰ:-**

ਇਸ ਵਾਰ ਦੀਆਂ ਕੁਲ 20 ਪਉੜੀਆਂ ਹਨ। ਭਾਈ ਸਾਹਿਬ ਨੇ ਪਹਿਲੀਆਂ ਛੇ ਪਉੜੀਆਂ ਵਿਚ ਗੁਰਸਿਖ ਦੀ ਕਰਨੀ, ਨਿਤਨੇਮ, ਰਹਿਣੀ, ਸਰੂਪ ਤੇ ਲਛਣ ਨੂੰ ਉਜਾਗਰ ਕੀਤਾ ਹੈ। ਇਸ ਤੋਂ ਉਪਰੰਤ ਬ੍ਰਹਮਾਂ , ਸ਼ਿਵਜੀ, ਵਿਸ਼ਨੂੰ ਤੇ ਉਸ ਦੇ ਦਸ ਅਵਤਾਰਾਂ ਤੇ ਹੋਰ ਪੌਰਾਣਿਕ ਪਾਤਰਾਂ ਦਾ ਜ਼ਿਕਰ ਕਰ ਕੇ ਟਾਕਰੇ ਦੀ ਵਿਧੀ ਨਾਲ ਗੁਰਸਿਖ ਦੇ ਆਚਰਣ ਨੂੰ ਉਚਾ ਦਸਿਆ ਹ। ਅਖੀਰਲੀਆਂ ਪਉੜੀਆਂ ਵਿਚ ਇਕ ਵਾਰ ਫਿਰ ਗੁਰਮੁਖ ਦੇ ਸੁਭਾਵ ਤੇ ਸਰੂਪ ਨੂੰ ਬਿਆਨ ਕਰ ਕੇ ਸਾਧ ਸੰਗਤ ਦੀ ਵਡਿਆਈ ਕੀਤੀ ਗਈ ਹੈ। ਇਸ ਦੇ ਨਾਲ ਹੀ ਵਾਹਿਗੁਰੂ ਮੰਤਰ ਦੀ ਚਰਚਾ, ਕਲਜੁਗ ਦੀ ਉਤਮਤਾ ਤੇ

ਨੀਚ ਕੁਲਾਂ ਵਿਚ ਹੋਏ ਨਿਸ਼ਕਾਮ ਭਗਤਾਂ ਦੀ ਮਹਿਮਾ ਕੀਤੀ ਗਈ ਹੈ। ਇਸ ਵਾਰ ਵਿਚ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਕਾਫ਼ੀ ਮਾਤਰਾ ਵਿਚ ਉਪਲਬਧ ਹਨ।

ਤੇਰ੍ਹਵੀਂ ਵਾਰ:-

ਪੰਜੀ ਪਉੜੀਆਂ ਦੀ ਇਸ ਵਾਰ ਵਿਚ ਗੁਰੂ ਤੇ ਚੇਲੇ ਦੇ ਪ੍ਰਸਪਰ ਪਿਆਰ, ਤੇ ਸੰਬੰਧ ਨੂੰ ਸਾਕਾਰ ਕੀਤਾ ਗਿਆ ਹੈ ਤੇ ਦਸਿਆ ਹੈ ਕਿ 'ਗੁਰੂ ਚੇਲਾ ਚੇਲਾ ਗੁਰੂ' ਹੋ ਜਾਂਦੇ ਹਨ। ਭਾਈ ਸਾਹਿਬ ਨੇ ਇਸ ਸੰਬੰਧ ਵਿਚ ਪਿਰਮ-ਰਸ ਜਾਂ ਪ੍ਰੇਮ ਰਸ ਦੀ ਮਹਾਨਤਾ ਨੂੰ ਪਰਗਟਾਇਆ ਹੈ, ਪ੍ਰੇਮ-ਰਸ ਦੇ ਸਰੂਪ ਨੂੰ ਨਿਖਾਰਿਆ ਹੈ ਤੇ ਇਸ ਰਸ ਨੂੰ ਸਰਵ-ਉਤਮ ਰਸ ਮੰਨਿਆ ਹੈ, ਪਰ ਇਸ ਅਮੋਲਕ ਦਾਤ, ਪ੍ਰੇਮ-ਰਸ, ਦੀ ਪ੍ਰਾਪਤੀ ਭਾਣੇ ਵਿਚ ਰਹਿ ਕੇ ਹੀ ਹੋ ਸਕਦੀ ਹੈ। ਪ੍ਰੇਮ-ਰਸ ਦੇ ਮਹੱਤਵ ਨੂੰ ਬਿਆਨ ਕਰਨ ਦੇ ਨਾਲ ਨਾਲ ਪਰਮਾਤਮਾ ਦੀ ਬੇਅੰਤਤਾ, ਸਤਿਗੁਰੂ ਦਾ ਬਿਰਦ-ਪਾਲਕ ਸੁਭਾਵ, ਗੁਰਮੁਖਾਂ ਦਾ ਆਚਰਣ ਤੇ ਜੀਵਨ-ਵਿਹਾਰ, ਗੁਰੂ-ਸਿਖ ਪ੍ਰੀਤ, ਗੁਰੂ-ਉਪਮਾ, ਪ੍ਰਭੂ-ਮਹਿਮਾ ਤੇ ਨਾਮ-ਸਿਮਰਨ ਉਤੇ ਜ਼ੋਰ ਦਿੱਤਾ ਗਿਆ ਹੈ। ਉਚ-ਆਚਰਣ ਨੂੰ ਏਨਾ ਵਡਿਆਇਆ ਹੈ ਕਿ ਉਚ-ਆਚਰਣ ਵਾਲੇ ਪੰਜ ਸਿੰਘਾਂ ਨੂੰ 'ਪਰਮੇਸ਼ਰ ਦਾ ਰੂਪ' ਕਹਿ ਦਿੱਤਾ ਹੈ-

ਇਕ ਸਿਖ ਦੁਇ ਸਾਧ ਸੰਗ ਪੰਜੀ ਪਰਮੇਸ਼ਰ

ਚੌਧਵੀਂ ਵਾਰ:-

ਵੀਹ ਪਉੜੀਆਂ ਦੀ ਇਹ ਵਾਰ ਗੁਰੂ-ਜਸ ਨਾਲ ਅਰੰਭ ਕਰਕੇ ਸਾਧ-ਸੰਗਤ ਦੀ ਉਪਮਾ ਕੀਤੀ ਹੈ ਤੇ ਇਸ ਨੂੰ ਸਰਬ ਸਦ-ਗੁਣਾਂ ਦੀ ਖਾਨ ਦਸਿਆ ਹੈ। ਸਾਧ-ਸੰਗਤ ਜਾਂ ਸਤਿ ਸੰਗਤ ਦੀ ਕੁਠਾਲੀ ਵਿਚੋਂ ਗੁਰਸਿਖ ਨੂੰ ਜੋ ਮਹਾਨ ਅਧਿਆਤਮਕ ਅਵੱਸਥਾ ਪ੍ਰਾਪਤ ਹੁੰਦੀ ਹੈ ਉਹ ਦੇਵਤਿਆਂ ਦੇ ਹਿੱਸੇ ਵੀ ਨਹੀਂ ਆਈ। ਪਰ ਗੁਰਮੁਖ ਜਾਂ ਗੁਰਸਿਖ ਦੀ ਸਾਧਨਾ ਬੜੀ ਕਰੜੀ ਹੈ। ਸਿਖੀ ਕਠਨ ਮਾਰਗ ਹੈ। ਆਪਣਾ ਆਪ ਗਵਾਣਾ ਪੈਂਦਾ ਹੈ। ਭਾਈ ਸਾਹਿਬ ਨੇ ਧਰਤੀ, ਜਲ, ਬ੍ਰਿਛ, ਤਿਲ, ਕਪਾਹ, ਕਮਾਦ, ਲੋਹਾ,, ਰਬਾਬ, ਚੰਦਨ, ਆਦਿ ਨੂੰ

ਉਪਮਾਨ-ਦ੍ਰਿਸ਼ਟਾਂਤ ਰੂਪ ਵਿਚ ਵਰਤ ਕੇ ਗੁਰਮੁਖ ਦੀ ਕਰੜੀ ਸਾਧਨਾ, ਸੇਵਾ ਤੇ ਉਸ ਦੇ ਉਚੇ ਤੇ ਪਰਉਪਕਾਰੀ ਆਚਰਣ ਨੂੰ ਉਘਾੜਿਆ ਹੈ। ਇਸ ਦੇ ਟਾਕਰੇ ਤੇ ਮਨਮੁਖ ਦੀ ਨਿਘਰੀ ਦਸ਼ਾ ਨੂੰ ਯਾਰਵੀਂ ਪਉੜੀ ਦੀ ਇਕੋ ਹੀ ਤੁਕ ਵਿਚ ਇੰਜ ਬਿਆਨ ਕੀਤਾ ਹੈ- "ਛਤੀਹ ਅੰਮ੍ਰਿਤ ਖਾਇ ਕੁਚੀਲ ਕਰਾਇਆ"। ਅਖੀਰਲੀਆਂ ਪਉੜੀਆਂ ਵਿਚ ਸੇਵਾ ਦੀ ਵਡਿਆਈ ਕਰ ਕੇ ਸੇਵਾ ਦੇ ਬੇਅੰਤ ਫਲ ਦੱਸੇ ਹਨ।

<u>ਪੰਦਰਵੀਂ ਵਾਰ</u>:-

ਇਸ ਵਾਰ ਦੀਆਂ ਕੁਲ 21 ਪਉੜੀਆਂ ਹਨ ਤੇ ਸਤਿਗੁਰੂ ਦੀ ਮਹਿਮਾ ਨੂੰ ਇਸ ਵਾਰ ਦਾ ਮੁਖ ਵਿਸ਼ਾ ਬਣਾਇਆ ਗਿਆ ਹੈ। ਇਸ ਵਾਰ ਦੀਆਂ ਚੋਦਾਂ ਪਉੜੀਆਂ ਵਿਚ ਸਤਿਗੁਰੂ ਦੀ ਉਪਮਾ ਕਰ ਕੇ ਇਹ ਦਸਿਆ ਹੈ ਕਿ ਸਤਿਗੁਰੂ ਹੀ ਸੱਚਾ ਸਾਕ, ਸੱਚਾ ਵੈਦ, ਸੱਚਾ ਤੀਰਥ ਹੈ ਤੇ ਕੇਵਲ ਉਹ ਹੀ ਭਵ-ਸਾਗਰ ਤੋਂ ਪਾਰ ਕਰ ਸਕਦਾ ਹੈ। ਇਸ ਤੋਂ ਇਲਾਵਾ, ਮਨੁੱਖਾ ਦੇਹੀ ਦੀ ਉਤਮਤਾ ਤੇ ਇਸ ਦੇ ਮਨੋਰਥ, ਕੁਦਰਤ ਦੇ ਅਨੰਤ ਪਸਾਰੇ, ਗੁਰੂ-ਚੇਲੇ ਦੇ ਸੰਬੰਧ, ਸਰੀਰਕ ਅੰਗਾਂ ਦੇ ਸ਼ੁਭ ਕਰਮਾਂ ਆਦਿ ਬਾਰੇ ਗਿਆਨ ਦਿੱਤਾ ਹੈ। ਮਨਮੁਖ ਨੂੰ ਪਸ਼ੂ ਪਰੇਤ ਤੋਂ ਵੀ ਭੈੜਾ ਕਹਿ ਕੇ ਆਖ਼ਰੀ ਦੋ ਪਉੜੀਆਂ ਵਿਚ ਦਸਿਆ ਹੈ ਕਿ ਇਸ ਜਗਤ ਵਿਚ ਗੁਰਮੁਖਾਂ ਦਾ ਆਉਣਾ ਹੀ ਸਫਲ ਹੈ।

<u>ਸੋਲ੍ਹਵੀਂ ਵਾਰ</u>:-

21 ਪਉੜੀਆਂ ਦੀ ਇਸ ਵਾਰ ਵਿਚ ਗੁਰਮਤ ਦੇ ਵੱਖ-ਵੱਖ ਸਿਧਾਂਤਾਂ ਜਿਵੇਂ ਕਿ ਸਤਿਗੁਰੂ, ਗੁਰਮੁਖ, ਸਾਧ-ਸੰਗਤ, ਪਰਉਪਕਾਰ, ਨਿਰਲੇਪਤਾ, ਨਿਰਮਾਣਤਾ ਤੇ ਸਮਦਰਸ਼ਤਾ, ਸੇਵਾ, ਕਰਮ-ਫਲ ਆਦਿ ਦੀ ਸਵਿਸਥਾਰ ਵਿਆਖਿਆ ਕਰਦਿਆਂ ਨੀਵੀਂ ਧਰਤੀ, ਪਰਉਪਕਾਰੀ ਜਲ, ਅਲੇਪ ਕਮਲ, ਬ੍ਰਿਛ, ਮਲਾਹ, ਬਾਵਨ ਚੰਦਨ, ਸੂਰਜ, ਮਾਨ ਸਰੋਵਰ, ਪਾਰਸ ਆਦਿ ਦੇ ਦ੍ਰਿਸ਼ਟਾਂਤ ਦੇ ਕੇ ਬੜੇ ਗੂੜ੍ਹ, ਭਾਵ ਜਗਾਏ ਹਨ ਤੇ ਮਨੁੱਖ ਨੂੰ ਪ੍ਰਭੂ-ਭਗਤੀ ਵਿਚ ਲੀਨ ਹੋਣ ਲਈ ਉਤਸ਼ਾਹ ਦਿੱਤਾ ਹੈ।

## ਸਤਾਰ੍ਹਵੀਂ ਵਾਰ:-

ਇਸ ਵਾਰ ਦੀਆਂ ਵੀ 21 ਪਉੜੀਆਂ ਹਨ। ਭਾਈ ਸਾਹਿਬ ਨੇ ਇਸ ਵਾਰ ਵਿਚ ਮਨਮੁਖ ਨੂੰ ਉਸ ਦੇ ਵੱਖ-ਵੱਖ ਰੂਪਾਂ ਵਿਚ ਚਿਤਰ ਕੇ ਉਸ ਦੇ ਘਟੀਆ ਕੰਮਾਂ ਅਨੁਸਾਰ ਉਸ ਨੂੰ ਕਪਟ-ਸਨੇਹੀ, ਹੰਕਾਰੀ, ਨਿੰਦਕ, ਬੇਮੁਖ, ਦੁਸ਼ਟ, ਦੂਤ, ਝੂਠਾ, ਹਰਾਮੀ, ਦੂਣ ਹਰਾਮੀ, ਅਕ੍ਰਿਤਘਣ, ਨਾਇਤਬਾਰ, ਕੂੜਿਆਰ, ਪਖੰਡੀ, ਕਰਮਹੀਨ, ਕੁਸੰਗੀ ਤੇ ਪਤਿਤ ਆਦਿ ਨਾਂ ਦਿੱਤੇ ਹਨ। ਮਨਮੁਖ ਦੀ ਦੁਰਦਸ਼ਾ ਦਾ ਇਹ ਘਿਨਾਉਣਾ ਚਿਤਰਣ, ਸੰਖ, ਡੱਡੂ, ਬਗਲਾ, ਸਿੰਮਲ ਬਿਰਛ, ਅੱਕ, ਬਾਂਸ, ਉਲੂ, ਚਕਵਾ, ਕਜ਼ਲੀ, ਹਾਥੀ, ਤੂੰਮਾ, ਬਾਂਝ-ਇਸਤਰੀ, ਪੱਥਰ, ਕਾਂ, ਰੋਗੀ, ਗਧਾ, ਕੰਬਲ, ਤਿਲ ਬੂਆੜ, ਕੈਹਾਂ, ਅਰਿੰਡ, ਕਨੇਰ, ਜੋਕ, ਅੱਕ ਟਿੱਡਾ, ਆਦਿ ਦੇ ਉਪਮਾਨ-ਦ੍ਰਿਸ਼ਟਾਂਤ ਰਾਹੀਂ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਹੋਇਆ ਹੈ। ਇਸ ਦੇ ਨਾਲ ਹੀ ਟਾਕਰਾ ਵਿਧੀ ਅਨੁਸਾਰ, ਗੁਰਮੁਖ ਦੀ ਉਸ ਉਚ ਅਧਿਆਤਮਕ ਅਵੱਸਥਾ ਦਾ ਜ਼ਿਕਰ ਕੀਤਾ ਹੈ ਜੋ ਉਸ ਨੇ ਆਪਣੀ ਨਿਰਮਲ ਕਰਣੀ ਦੁਆਰਾ ਪ੍ਰਾਪਤ ਕੀਤੀ ਹੈ।

## ਅਠਾਰ੍ਹਵੀਂ ਵਾਰ:-

ਇਸ ਵਾਰ ਦੀਆਂ 23 ਪਉੜੀਆਂ ਹਨ। ਇਸ ਦੀਆਂ ਪਹਿਲੀਆਂ ਦੋ ਪਉੜੀਆਂ ਬੇਅੰਤ ਕਾਦਰ ਦਾ ਜਸ ਗਾਉਂਦੀਆਂ ਹਨ। ਅਗਲੀਆਂ ਪਉੜੀਆਂ ਵਿਚ 'ਬਲਿਹਾਰੀ ਕੁਦਰਤ ਵਸਿਆ' ਦੇ ਸਿਧਾਂਤ ਦੀ ਵਿਆਖਿਆ ਕਰਦਿਆਂ ਕੁਦਰਤ ਦਾ ਚਿਤਰਣ ਕਰ ਕੇ ਕਾਦਰ ਦੀ ਅਨੰਤਤਾ ਨੂੰ ਦਰਸਾਇਆ ਹੈ। ਫਿਰ ਮਾਇਆ ਦੀ ਉਤਪਤੀ ਤੇ ਇਸ ਦੇ ਪ੍ਰਭਾਵ ਦਾ ਜ਼ਿਕਰ ਕਰ ਕੇ ਦਸਿਆ ਹੈ ਕਿ ਮਾਇਆ ਦੀ ਲਪੇਟ ਵਿਚ ਆ ਕੇ ਮਨੁੱਖ ਆਪਣੇ ਅਸਲੇ ਨੂੰ ਭੁਲਾ ਬੈਠਾ ਹੈ। ਇਸ ਤੋਂ ਮਗਰੋਂ, ਮਨੁੱਖ ਨੂੰ ਚੇਤਾਵਨੀ ਦਿਤੀ ਹੈ ਕਿ 'ਦਾਤ ਪਿਆਰੀ ਵਿਸਰਿਆ ਦਾਤਾਰਾ' ਵਾਲੀ ਗੱਲ ਨਾ ਕਰ ਕੇ, ਦਾਤਾਂ ਦੇ ਮਾਇਆਵੀ ਰੂਪ ਵਿਚ ਨਾ ਉਲਝ ਕੇ, ਦਾਤੇ ਦੇ ਧਿਆਨ ਵਿਚ ਜੁੜਨ ਨਾਲ ਹੀ ਜੀਵਨ-ਮੁਕਤੀ ਮਿਲ ਸਕਦੀ ਹੈ। ਗੁਰਮੁਖੀ-ਜੀਵਨ ਦਾ ਇਹੀ ਢੰਗ ਹੈ, ਗੁਰਮਤ ਦਾ ਇਹੀ ਗਾਡੀ ਰਾਹ ਹੈ। ਸੱਚ ਨਾਲੋਂ ਸਚ-ਆਚਾਰ ਉਚੇਰਾ ਤੇ ਵਧੇਰੇ ਮਹੱਤਵ ਵਾਲਾ ਹੁੰਦਾ ਹੈ। ਸਤਿਗੁਰੂ ਤੇ ਸਿਖ ਦਾ ਪ੍ਰੇਮ ਦਰਸਾ ਕੇ ਸਿਖ ਨੂੰ ਹੁਕਮੀ-ਬੰਦਾ, ਰਜ਼ਾ ਵਿਚ ਰਹਿਣ ਵਾਲਾ ਕਿਹਾ ਗਿਆ ਹੈ।

ਉਨ੍ਹੀਵੀਂ ਵਾਰ:-

21 ਪਉੜੀਆਂ ਦੀ ਇਹ ਵਾਰ ਗੁਰਮੁਖ ਦੀ ਸ਼ਖਸੀਅਤ, ਰਹਿਣੀ, ਸਰੂਪ, ਲੱਛਣ ਤੇ ਮਹਾਨਤਾ ਨੂੰ ਉਜਾਗਰ ਕਰਦੀ ਹੈ। ਮੰਗਲਾਚਰਣ ਨਾਲ ਅਰੰਭ ਕਰ ਕੇ ਮਨੁੱਖਾ-ਜੂਨ ਦੀ ਸਰਵ ਉਤਮਤਾ, ਦੱਸੀ ਹੈ। ਫਿਰ ਸੰਸਾਰ ਨੂੰ ਰੈਣਿ ਵਾਸਾ, ਸਰਾਂ ਆਦਿ ਕਹਿ ਕੇ ਇਸ ਨੂੰ ਥੋੜ੍ਹ-ਚਿਰੀ ਖੇਡ ਦਸਦਿਆਂ ਇਸ ਦੀ ਨਾਸ਼ਮਾਨਤਾ ਦਾ ਜ਼ਿਕਰ ਕੀਤਾ ਹੈ ਤੇ ਇਕ ਨੇਕ ਜੀਵਨ-ਜੁਗਤੀ ਦਾ ਰਾਹ ਵਿਖਾਇਆ ਹੈ। ਇਹੀ ਤਾਂ ਗੁਰਮੁਖ ਦੀ ਜੀਵਨ-ਜਾਚ ਹੈ। ਅਖੀਰਲੀਆਂ ਪਉੜੀਆਂ ਵਿਚ ਗੁਰਮੁਖਾਂ ਦੇ ਸੁਭਾਵ ਤੇ ਉਹਨਾਂ ਦੀ ਕਰਣੀ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਬਿਆਨ ਕਰ ਕੇ ਇਹ ਦ੍ਰਿੜ੍ਹ ਕਰਾਇਆ ਹੈ ਕਿ ਗੁਰਮਤ ਮਾਰਗ ਹੀ 'ਗਾਡੀ ਰਾਹ' ਹੈ ਤੇ ਇਸ ਅਨੁਸਾਰ ਜੀਵਨ ਬਿਤਾ ਕੇ ਮਨੁੱਖੀ-ਜੀਵਨ ਸਫਲ ਬਣਾਇਆ ਜਾ ਸਕਦਾ ਹੈ।

ਵੀਹਵੀਂ ਵਾਰ:-

ਇਸ ਵਾਰ ਵਿਚ ਵੀ 21 ਪਉੜੀਆਂ ਹਨ। ਪਹਿਲੀਆਂ ਦੋ ਪਉੜੀਆਂ ਵਿਚ ਪਹਿਲੇ ਛੇ ਗੁਰੂ ਸਾਹਿਬਾਨ ਅੱਗੇ ਸਿਰ ਝੁਕਾ ਕੇ ਮੰਗਲ ਕੀਤਾ ਹੈ ਤੇ ਸਾਰੇ ਗੁਰੂਆਂ ਵਿਚ ਇਕੋ ਹੀ ਜੋਤਿ ਵਿਦਮਾਨ ਦੱਸੀ ਹੈ। ਇਸ ਤੋਂ ਉਪਰੰਤ ਗੁਰਮੁਖ ਦੀ ਸ਼ੁਭ ਕਰਣੀ, ਨਿਤ ਕਰਮ, ਘਾਲ ਕਮਾਈ ਤੇ ਸਾਧ ਸੰਗਤ ਦੀ ਵਡਿਆਈ ਤੇ ਚਾਨਣਾ ਪਾਇਆ ਗਿਆ ਹੈ; ਪਰਉਪਕਾਰ ਦੀ ਭਾਵਨਾ ਨੂੰ ਜਗਾਇਆ ਗਿਆ ਹੈ; ਸਤਿਗੁਰੂ ਦੇ ਹੁਕਮ ਅਤੇ ਸਿੱਖ ਦੇ ਪ੍ਰੇਮ ਦਾ ਜ਼ਿਕਰ ਵੀ ਕੀਤਾ ਗਿਆ ਹੈ। ਫਿਰ ਯੋਗ ਮਤ ਦੇ ਟਾਕਰੇ ਤੇ ਗੁਰਮਤ ਦੇ ਸਹਿਜ ਯੋਗ ਦੀ ਵਿਲੱਖਣਤਾ ਤੇ ਵਿਸ਼ੇਸ਼ਤਾ ਨੂੰ ਉਜਾਗਰ ਕੀਤਾ ਗਿਆ ਹੈ। ਫਿਰ, ਸੰਸਾਰ ਨੂੰ ਚੌਪੜ ਤੇ ਸ਼ਤਰੰਜ ਦੀ ਖੇਡ ਕਹਿ ਕੇ ਗੁਰਸਿਖ ਨੂੰ ਇਸ ਖੇਡ ਵਿਚ ਜਿਤਦਾ ਵਿਖਾਇਆ ਹੈ ਤੇ ਉਸ ਦੀ ਇਸ ਜਿਤ ਦਾ ਕਾਰਨ ਪ੍ਰਭੂ ਦੇ ਭੈ ਵਿਚ ਰਹਿਣਾ ਤੇ ਗੁਰੂ-ਚਰਣਾਂ ਨਾਲ ਜੁੜਨਾ ਦਸਿਆ ਹੈ।

ਇੱਕੀਵੀਂ ਵਾਰ:-

20 ਪਉੜੀਆਂ ਦੀ ਇਸ ਵਾਰ ਵਿਚ ਮੁਖ ਤੌਰ ਤੇ ਭਾਉ-ਭਗਤੀ ਉਤੇ ਜ਼ੋਰ

ਦਿੱਤਾ ਗਿਆ ਹੈ ਤੇ ਭਾਈ ਸਾਹਿਬ ਨੇ ਭਾਉ-ਭਗਤੀ ਜਾਂ ਪ੍ਰੇਮਾ-ਭਗਤੀ ਨੂੰ ਬਾਕੀ ਹਰ ਪਰਕਾਰ ਦੀ ਭਗਤੀ ਨਾਲੋਂ ਉਤਮ ਸਿਦ੍ਧ ਕਰਾਂਦਿਆਂ ਇਹ ਦਸਿਆ ਹੈ ਕਿ ਕੇਵਲ ਭਾਉ-ਭਗਤੀ ਹੀ ਸੰਸਾਰ ਸਾਗਰ ਤੋਂ ਤਰਨ ਦਾ ਸਾਧਨ ਹੈ। ਪਹਿਲੀ ਪਉੜੀ ਵਿਚ ਵਾਹਿਗੁਰੂ ਤੇ ਸਤਿਗੁਰੂ ਦੀ ਉਪਮਾ ਕਰ ਕੇ ਅਗਲੀਆਂ ਤਿੰਨ ਪਉੜੀਆਂ ਵਿਚ ਉਸ 'ਆਦਿ ਪੁਰਖ' ਦੀ ਮਹਾਨਤਾ ਦੱਸੀ ਹੈ ਤੇ ਨਾਲ ਹੀ ਇਹ ਕਿ ਪੀਰ ਪੈਗੰਬਰ, ਦੇਵੀ ਦੇਵਤੇ, ਵੇਦ ਕਤੇਬ ਸਭ ਉਸ ਦੇ ਦਰ ਦੇ ਮੰਗਤੇ ਹਨ ਤੇ ਉਸ ਦਾ ਅੰਤ ਕੋਈ ਪਾ ਨਹੀਂ ਸਕਦਾ। ਪ੍ਰਭੂ ਸਰਬ-ਵਿਆਪਕ ਹੈ, ਪਰ ਮਨੁਖ ਪ੍ਰਭੂ ਨਾਲੋਂ ਟੁੱਟ ਕੇ ਮਾਇਆ-ਜਾਲ ਵਿਚ ਫਸ ਜਾਂਦਾ ਹੈ, ਉਸ ਤੋਂ ਦੂਰ ਹੋ ਜਾਂਦਾ ਹੈ। ਪ੍ਰੇਮਾਂ ਭਗਤੀ ਹੀ ਉਹ ਸਾਧਨ ਹੈ ਜਿਸ ਰਾਹੀਂ ਪ੍ਰਭੂ ਨਾਲ ਜੁੜ ਕੇ ਉਸ ਵਿਚ ਸਮਾਇਆ ਜਾ ਸਕਦਾ ਹੈ। ਖ਼ੁਦੀ ਨੂੰ ਮਿਟਾਉਣ ਤੇ ਪਖੰਡ ਨੂੰ ਤਿਆਗਣ ਦਾ ਉਪਦੇਸ਼ ਵੀ ਦਿੱਤਾ ਹੈ। ਪ੍ਰਭੂ ਕੁਦਰਤ ਸਾਜ ਕੇ, ਇਸ ਵਿਚ ਵਸਦਾ ਹੋਇਆ ਵੀ ਇਸ ਤੋਂ ਨਿਰਲੇਪ ਹੈ, ਤੇ ਬੇਅੰਤ ਕਾਦਰ ਦੀ ਕੁਦਰਤ ਵੀ ਬੇਅੰਤ ਹੈ। ਪੂਰੇ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਭੂ ਤੇ ਉਸ ਦੀ ਕੁਦਰਤ ਦੀ ਸਮਝ ਆ ਸਕਦੀ ਹੈ, ਇਸ ਲਈ ਗੁਰ-ਕਿਰਪਾ ਬੜੀ ਮਹਾਨ ਹੈ।

<u>ਬਾਈਵੀਂ ਵਾਰ:-</u>

ਇਸ ਵਾਰ ਦੀਆਂ 21 ਪਉੜੀਆਂ ਹਨ। ਈਸ਼ਵਰੀ ਵਰਨਾ ਮੰਗਲਾਚਰਣ ਨਾਲ ਸ਼ੁਰੂ ਕਰ ਕੇ ਇਸ ਵਾਰ ਵਿਚ ਪਰਮਾਤਮਾ ਦੀ ਸਮੁਕਤ ਸੱਤਾ, ਉਸ ਦੀ ਅਗੰਮਤਾ ਤੇ ਜਗਤ ਰਚਨਾ ਦੇ ਨਾਲ ਨਾਲ ਗੁਰਮਤ ਦੇ ਵੱਖ-ਵੱਖ ਸਿਧਾਂਤਾਂ ਦੀ ਵਿਆਖਿਆ ਵੀ ਕੀਤੀ ਗਈ ਹੈ। ਇਥੇ ਗੁਰਮੁਖ ਤੇ ਸਾਧ ਦੇ ਲਛਣ, ਸਰੂਪ ਤੇ ਰਹਿਣੀ ਬਹਿਣੀ ਦਾ ਜ਼ਿਕਰ ਹੈ, ਗੁਰਮਤ ਦੇ ਸਹਿਜਯੋਗ ਦਾ ਵਰਨਨ ਹੈ, ਗੁਰੂ ਤੇ ਸਿਖ ਦਾ ਪ੍ਰਸਪਰ ਸੰਬੰਧ ਜੋੜਿਆ ਹੈ। ਗੁਰਮਤ ਅਨੁਸਾਰ ਵਿਚਰਦੇ ਗੁਰਮੁਖਾਂ ਦੀ ਚਰਣਧੂੜ ਦਾ ਪ੍ਰਤਾਪ ਦਸਿਆ ਹੈ ਤੇ ਸਾਧ-ਸੰਗਤ ਨੂੰ ਸਚ ਖੰਡ ਕਿਹਾ ਹੈ। ਇਸ ਵਾਰ ਵਿਚ ਭਾਈ ਲਹਣੇ ਦੀ ਅਦੁੱਤੀ ਗੁਰੂ-ਭਗਤੀ ਦਾ ਜ਼ਿਕਰ ਕਰਦਿਆਂ ਗੁਰੂ ਦੇ ਸਿਖ ਨੂੰ ਗੁਰੂ-ਪਦਵੀ ਪ੍ਰਾਪਤ ਕਰਦਾ ਵੀ ਵਿਖਾਇਆ ਹੈ।

<u>ਤੇਈਵੀਂ ਵਾਰ:-</u>

21 ਪਉੜੀਆਂ ਦੀ ਇਸ ਵਾਰ ਵਿਚ ਪਹਿਲੀ ਵਾਰ ਵਾਂਗ ਸਿਹਿਬਾਸ,

ਇਤਿਹਾਸ ਤੇ ਭਾਰਤੀ ਫ਼ਲਸਫ਼ੇ ਆਦਿ ਦੇ ਪਿਛੋਕੜ ਵਿਚ ਗੁਰਮਤ ਸਿਧਾਂਤਾਂ ਦੀ ਵਿਆਖਿਆ ਕੀਤੀ ਗਈ ਹੈ। ਪਹਿਲੀ ਪਉੜੀ ਵਿਚ ਗੁਰੂ-ਚਰਣਾਂ ਦੀ ਮਹਾਨਤਾ ਦਰਸਾ ਕੇ ਭਾਈ ਸਾਹਿਬ ਨੇ ਸਾਧੂ ਦੀ ਚਰਣ ਧੂੜੀ ਦਾ ਮਹੱਤਵ ਉਜਾਗਰ ਕੀਤਾ ਹੈ, ਗੁਰਮੁਖ ਦੇ ਸਫਲ ਜੀਵਨ ਦਾ ਜਸ ਗਾਇਆ ਹੈ। ਵੱਖ-ਵੱਖ ਅਵਤਾਰਾਂ ਦੇ ਪ੍ਰਸੰਗ ਵਿਚ ਗੁਰਮੁਖਾਂ ਦੀ ਚਰਣਧੂੜ ਨੂੰ ਕਲਿਆਨਕਾਰੀ ਸਿਧ ਕੀਤਾ ਹੈ, ਗੁਰੂ ਦੇ ਚਰਣ-ਕਮਲਾਂ ਦੀ ਛੋਹ ਦਾ ਮਹਾਤਮ ਦਸਿਆ ਹੈ। ਮਨੁੱਖਾ ਦੇਹੀ, ਹਿੰਦੂਆਂ ਮੁਸਲਮਾਨਾਂ ਦੇ ਵਿਅਰਥ ਧਾਰਮਕ ਵਿਤਕਰੇ, ਜੁਗਾਂ ਦੇ ਧਰਮਾਂ ਦਾ ਰੂਪ, ਆਦਿ ਦਸ ਕੇ ਗੁਰਮੁਖ ਪੰਥ ਨੂੰ ਸਰਵ-ਉਤਮ ਮੰਨਿਆ ਹੈ ਤੇ ਹਉਮੈ ਮਿਟਾ ਕੇ ਨਿਮਰਤਾ ਧਾਰਣ ਕਰਨ ਉਤੇ ਵੀ ਜ਼ੋਰ ਦਿੱਤਾ ਹੈ।

<u>ਚੋਵੀਵੀਂ ਵਾਰ:-</u>

25 ਪਉੜੀਆਂ ਦੀ ਇਹ ਵਾਰ ਇਤਿਹਾਸਕ ਪੱਖ ਤੋਂ ਮਹਾਨਤਾ ਰਖਦੀ ਹੈ। ਇਸ ਵਿਚ ਪਹਿਲੇ ਛੇ ਗੁਰੂ ਸਾਹਿਬਾਨ ਦਾ ਕੀਰਤੀ-ਗਾਇਨ ਹੋਇਆ ਹੈ ਤੇ ਉਨ੍ਹਾਂ ਦੇ ਮਹਾਨ ਕੰਮਾਂ ਦਾ ਸੰਖੇਪ ਰੂਪ ਵਰਣਨ ਕੀਤਾ ਗਿਆ ਹੈ। ਪਹਿਲੀ ਵਾਰ ਤੋਂ ਮਗਰੋਂ ਇਸ ਵਾਰ ਵਿਚ ਹੀ ਗੁਰੂ ਸਾਹਿਬਾਨ ਦੀ ਸ਼ਖ਼ਸੀਅਤ ਦਾ ਵਿਸਥਾਰ ਸਹਿਤ ਚਿਤਰਣ ਹੋਇਆ ਹੈ। ਭਾਈ ਸਾਹਿਬ ਨੇ ਗੁਰੂ ਨਾਨਕ ਦੀ ਅਧਿਆਤਮਕ ਪੀੜ੍ਹੀ ਦਾ ਬਿਉਰਾ ਦੇਂਦਿਆਂ ਸਰਵ-ਗੁਰੂਆਂ ਵਿਚ ਇਕੋ ਜੋਤਿ ਹੀ ਵਿਦਮਾਨ ਦਰਸਾਈ ਹੈ। ਪਹਿਲੀਆਂ ਚਾਰ ਪਉੜੀਆਂ ਵਿਚ ਗੁਰੂ ਨਾਨਕ ਨੂੰ ਕਰਤਾਰ ਪੁਰ ਵਿਚ ਧਰਮਸਾਲ ਬੰਨ੍ਹ ਕੇ ਸਚਖੰਡ ਰੂਪੀ ਸਾਧ ਸੰਗਤ ਵਿਚ 'ਵਾਹਿਗੁਰੂ' ਸ਼ਬਦ ਸੁਣਾਂਦੇ ਵਿਖਾਇਆ ਹੈ ਤੇ ਨਾਲ ਹੀ ਗੁਰੂ ਨਾਨਕ ਨੂੰ ਜਗਤ ਗੁਰੂ, ਸੱਚਾ ਪਾਤਸ਼ਾਹ, ਜ਼ਾਹਰ ਪੀਰ, ਗਰੀਬ-ਨਿਵਾਜ ਤੇ ਭਗਤ-ਵਛਲ ਆਦਿ ਵਿਸ਼ੇਸ਼ਣਾਂ ਨਾਲ ਯਾਦ ਕੀਤਾ ਹੈ। ਫਿਰ ਗੁਰੂ ਨਾਨਕ ਦੀ ਜੋਤਿ ਨੂੰ ਕ੍ਰਮਵਾਰ ਭਾਈ ਲਹਿਣੇ, ਅਮਰ ਦਾਸ, ਰਾਮ ਦਾਸ (ਭਾਈ ਜੇਠਾ), ਅਰਜਨ ਦੇਵ ਤੇ ਹਰਿਗੋਬਿੰਦ ਵਿਚ ਪ੍ਰਵੇਸ਼ ਹੁੰਦੀ ਵਿਖਾ ਕੇ ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਤੇ ਗੁਰੂ ਹਰਿਗੋਬਿੰਦ ਦਾ ਰੂਪ ਧਾਰਦੀ ਦੱਸਿਆ ਹੈ।

<u>ਪੰਝੀਵੀਂ ਵਾਰ:-</u>

20 ਪਉੜੀਆਂ ਦੀ ਇਹ ਵਾਰ ਵਾਹਿਗੁਰੂ-ਗੁਰੂ-ਮੰਗਲਚਰਣ ਨਾਲ ਅਰੰਭ ਕਰ ਕੇ

ਭਾਈ ਸਾਹਿਬ ਨੇ ਗੁਰਮੁਖਾਂ ਦੇ ਜੀਵਨ-ਮਾਰਗ ਤੇ ਜੀਵਨ-ਜਾਚ ਦਾ ਜ਼ਿਕਰ ਕਰ ਕੇ ਦਸਿਆ ਹੈ ਕਿ ਭਗਤੀ ਨਾਲ ਉਚੀ ਜਾਂ ਨੀਵੀਂ ਜਾਤ ਦਾ ਕੋਈ ਸੰਬੰਧ ਨਹੀਂ ਕਿਉਂਕਿ "ਭਗਤਾਂ ਜਾਤਿ ਸਨਾਤਿ ਨ ਕਾਈ"। ਨੀਵੀਂ ਜਾਤੀ ਵਿਚ ਜਨਮ ਲੈ ਕੇ ਵੀ ਮਨੁੱਖ ਮਹਾਨ ਭਗਤ ਬਣ ਸਕਦਾ ਹੈ। ਮਹਾਨਤਾ ਦੀ ਨੀਂਹ, ਜਾਤੀ ਉਤੇ ਨਾ ਹੋ ਕੇ, ਸਦਗੁਣਾਂ, ਨੇਕ ਕਰਮਾਂ ਤੇ ਚੰਗੇ ਸੁਭਾ ਉਤੇ ਹੈ ਤੇ ਇਸ ਵਿਚਾਰ ਦੇ ਸਬੂਤ ਵਜੋਂ ਨਾਮਦੇਵ, ਬਿਭੀਖਣ, ਧੰਨਾ, ਕਬੀਰ, ਰਵਿਦਾਸ, ਬਲਿ, ਸੁਕਦੇਵ ਆਦਿ ਭਗਤਾਂ ਦੀਆਂ ਮਿਸਾਲਾਂ ਪੇਸ਼ ਕੀਤੀਆਂ ਹਨ। ਇਸ ਤੋਂ ਇਲਾਵਾ ਸਤਿ ਸੰਗਤ ਸਿਖੀ ਦੇ ਰਾਜ ਜੋਗ, ਚਰਣੋਦਕ ਆਦਿ ਦੀ ਮਹਾਨਤਾ ਦਰਸਾਈ ਹੈ ਤੇ ਫ਼ਕੀਰੀ ਜੀਵਨ ਨੂੰ ਸ਼ਾਹੀ ਠਾਠ-ਬਾਠ ਤੋਂ ਉਤਮ ਮੰਨਿਆ ਹੈ।

ਛਬੀਵੀਂ ਵਾਰ:-

ਇਸ ਵਾਰ ਦੀਆਂ 35 ਪਉੜੀਆਂ ਹਨ। ਸਤਿਗੁਰੂ ਤੇ ਅਕਾਲ ਪੁਰਖ ਪ੍ਰਤੀ ਮੰਗਲਾਚਰਣ ਨਾਲ ਸ਼ੁਰੂ ਕਰ ਕੇ ਇਸ ਵਾਰ ਵਿਚ ਸਤਿਗੁਰੂ ਦੇ ਉਪਕਾਰਾਂ ਨੂੰ ਬਿਆਨ ਕੀਤਾ ਗਿਆ ਹੈ। ਇਸ ਵਾਰ ਦੀਆਂ ਵਧੇਰੀਆਂ ਪਉੜੀਆਂ ਗੁਰੂ-ਜਸ ਨਾਲ ਭਰਪੂਰ ਹਨ। ਪਰ ਇਸ ਤੋਂ ਬਿਨਾਂ, ਚੌਹਾਂ ਜੁਗਾਂ ਦੇ ਧਰਮਾਂ, ਭਾਵਨਾ ਅਨੁਸਾਰ ਫਲ ਦੀ ਪ੍ਰਾਪਤੀ, ਵਾਹਿਗੁਰੂ ਦੀ ਬੇਅੰਤਤਾ, ਨਿਮਰਤਾ ਦੇ ਗੁਣਾਂ, ਪ੍ਰੇਮ-ਰਸ, ਗੁਰਸਿਖ-ਵੰਸ਼, ਨਿਗੁਰੇ ਦੀ ਦੁਰਦਸ਼ਾ ਆਦਿ ਬਾਰੇ ਵੀ ਵਿਚਾਰ ਦਿੱਤੇ ਗਏ ਹਨ। ਅੰਤਲੀਆਂ ਪਉੜੀਆਂ ਵਿਚ ਗੁਰੂ ਨਾਨਕ ਦੇਵ ਤੇ ਹੋਰ ਗੁਰੂ ਸਾਹਿਬਾਨ ਦੀ ਸੰਤਾਨ ਦੇ ਸੰਖੇਪ ਵਰਣਨ ਦੇ ਨਾਲ ਨਾਲ ਉਹਨਾਂ ਦੀ ਅਧਿਆਤਮਕ ਪੀੜ੍ਹੀ ਬਾਰੇ ਵੀ ਦਸਿਆ ਗਿਆ ਹੈ।

ਸਤਾਈਵੀਂ ਵਾਰ:-

23 ਪਉੜੀਆਂ ਦੀ ਇਸ ਵਾਰ ਵਿਚ ਗੁਰੂ ਤੇ ਸਿਖ ਦੀ ਪ੍ਰੀਤ ਨੂੰ ਪਰਗਟ ਕੀਤਾ ਗਿਆ ਹ। ਪੀਰ ਮੁਰੀਦਾਂ ਦੀ ਇਸ ਪਿਰਮ੍ਹੀ ਨੂੰ ਸਭ ਤੋਂ ਉਚੀ ਪੱਧਰ ਦਾ ਸਿਧ ਕੀਤਾ ਹੈ। ਭਾਈ ਸਾਹਿਬ ਨੇ ਪ੍ਰਸਿਧ ਪ੍ਰੇਮੀ ਜੋੜਿਆਂ ਲੈਲਾ ਮਜਨੂੰ, ਸੋਰਠ ਬੀਜਾ, ਸੱਸੀ ਪੁੰਨੂ, ਸੋਹਣੀ ਮਹੀਂਵਾਲ ਤੇ ਹੀਰ ਰਾਂਝੇ ਦੇ ਪਿਆਰ ਰਾਹੀਂ ਸੱਚੀ ਸੁੱਚੀ ਪ੍ਰੀਤ ਦਾ ਚਿਤਰ ਉਲੀਕਿਆ ਹੈ।

ਇਸ ਪੱਖ ਵਿਚ ਹੀ ਹੋਰ ਵੀ ਕਈ ਉਦਾਹਰਣਾਂ ਦਿੱਤੀਆਂ ਗਈਆਂ ਹਨ। ਗੁਰੂ ਤੇ ਸਿਖ ਦੀ ਇਹ ਪ੍ਰੀਤ ਨਿਸ਼ਕਾਮ ਹੈ, ਇਸ ਵਿਚ ਦੁਚਿਤਾ-ਪਨ ਨਹੀਂ, ਇਹ ਅਕਥ ਕਹਾਣੀ ਹੈ, ਇਹੀ ਸੱਚਾ ਸਾਕ, ਸੱਚਾ ਕੰਮ ਤੇ ਸੱਚੀ ਮਰਯਾਦਾ ਹੈ। ਇਸ ਪ੍ਰੀਤ ਕਾਰਨ ਹੀ ਹਉਮੈ ਦਾ ਨਾਸ ਹੁੰਦਾ ਹੈ ਤੇ ਸੇਵਾ ਦੀ ਭਾਵਨਾ ਜਾਗਦੀ ਹੈ। ਸਰੀਰ ਦੇ ਅੰਗਾਂ ਦੀ ਸੱਚੀ ਸਫਲਤਾ ਵੀ ਇਸੇ ਵਿਚ ਹੈ। ਇਹ ਪ੍ਰੀਤ ਇਨੀ ਉੱਤਮ ਹੈ ਕਿ ਚੇਲਾ ਗੁਰੂ ਰੂਪ ਹੀ ਹੋ ਜਾਂਦਾ ਹੈ। ਅਜਿਹਾ ਗੁਰੂ ਵੀ ਧੰਨ ਹੈ ਤੇ ਅਜਿਹਾ ਸਿਖ ਵੀ ਧੰਨ ਹੈ।

<u>ਅਠਾਈਵੀਂ ਵਾਰ:-</u>

ਇਸ ਵਾਰ ਦੀਆਂ 22 ਪਉੜੀਆਂ ਹਨ। ਭਾਈ ਸਾਹਿਬ ਨੇ ਇਸ ਵਾਰ ਵਿਚ ਵਧੇਰੇ ਕਰ ਕੇ 'ਸਿਖੀ ਕੀ ਹੈ' ਦੇ ਪ੍ਰਸ਼ਨ ਨੂੰ ਵੱਖ-ਵੱਖ ਢੰਗਾਂ ਨਾਲ ਵਿਚਾਰ ਕੇ ਸਪੱਸ਼ਟ ਕੀਤਾ ਹੈ। ਸਿਖੀ ਦੀ ਮਹਾਨਤਾ ਦਰਸਾਂਦਿਆਂ ਦਸਿਆ ਹੈ ਕਿ ਸਿਖੀ ਦਾ ਮਾਰਗ ਬੜਾ ਬਿਖੜਾ ਹੈ ਪਰ ਇਸ ਜਿਹਾ ਹੋਰ ਕੋਈ ਮਾਰਗ ਵੀ ਨਹੀਂ। ਇਹ ਅਮੋਲਕ ਹੈ। ਸੁਭਾਵ ਵਲੋਂ ਸਿਖੀ ਨਿਸ਼ਕਾਮ, ਪਰਉਪਕਾਰੀ ਤੇ ਸੇਵਾ ਭਰਪੂਰ ਹੈ। ਨਾਮ, ਦਾਨ ਇਸ਼ਨਾਨ, ਨਿਮਰਤਾ, ਮਿਠਾ ਬੋਲਣਾ, ਸਿਖੀ ਜੀਵਨ ਦੇ ਅੰਗ ਹਨ। ਭਜਨ ਬੰਦਗੀ ਲਈ, ਪਿਹਰ ਰਾਤ ਰਹਿੰਦੀ ਜਾਗਣਾ, ਦਸਾਂ ਨੌਹਾਂ ਦੀ ਕਿਰਤ ਕਰਨੀ, ਵੰਡ ਕੇ ਖਾਣਾ, ਸਾਧ ਸੰਗਤ ਵਿਚ ਹਾਜ਼ਰ ਹੋ ਕੇ ਸ਼ਬਦ ਦੀ ਵਿਚਾਰ ਕਰਨੀ, ਰਜ਼ਾ ਵਿਚ ਰਾਜ਼ੀ ਰਹਿਣਾ, ਸਿਖ ਦੇ ਨਿਤ ਕਰਮ ਵਿਚ ਸ਼ਾਮਲ ਹੈ। ਇਹ ਸੱਚੇ ਸਿਖ ਦਾ ਜੀਵਨ ਹੈ ਤੇ ਅਜਿਹੇ ਸਿਖ ਵਿਰਲੇ ਹਨ। ਨਿਗੁਰੇ ਮਨੁੱਖ ਦਾ ਜੀਵਨ ਕਿਸੇ ਕੰਮ ਨਹੀਂ। ਸੱਚਾ ਸਿਖ ਬਣਨ ਲਈ ਗੁਰੂ ਨਾਨਕ ਦੀ ਸ਼ਰਨ ਵਿਚ ਜਾਣਾ ਅਤਿਅੰਤ ਜ਼ਰੂਰੀ ਦਸਿਆ ਹੈ।

<u>ਉਨਤੀਵੀਂ ਵਾਰ:-</u>

21 ਪਉੜੀਆਂ ਦੀ ਇਸ ਵਾਰ ਵਿਚ ਮੁਖ ਤੌਰ ਤੇ ਸਾਧ ਸੰਗਤ ਦੇ ਮਹੱਤਵ ਨੂੰ ਉਜਾਗਰ ਕੀਤਾ ਗਿਆ ਹੈ। ਸਾਧ ਸੰਗਤ ਨੂੰ ਸਚ ਖੰਡ ਆਖਿਆ ਹੈ। ਇਸ ਦੇ ਨਾਲ ਹੀ ਗੁਰਸਿਖ ਜਾਂ ਗੁਰਮੁਖ ਦੀ ਕਰਣੀ ਦਾ ਬਿਓਰਾ ਵੀ ਦਿੱਤਾ ਹੈ। ਸਭ ਤੋਂ ਵੱਡੀ ਗੱਲ ਮਨ

ਨੂੰ ਜਿੱਤਣ ਦੀ ਹੈ ਤੇ ਸਾਧ ਸੰਗਤ ਤੋਂ ਬਿਨਾਂ ਇਸ ਵਿਚ ਸਫਲਤਾ ਸੰਭਵ ਹੀ ਨਹੀਂ। ਇਸ ਵਾਰ ਵਿਚ ਚੰਗੇਰੀ ਜੀਵਨ ਜਾਚ ਭਾਵ ਆਚਾਰ ਨੀਤੀ ਵਲ ਵੀ ਇਸ਼ਾਰੇ ਕੀਤੇ ਗਏ ਹਨ। ਸਾਧ ਸੰਗਤ ਦੀ ਉੱਤਮਤਾ ਦਰਸਾਂਦਿਆਂ ਬੜੇ ਜ਼ੋਰ ਨਾਲ ਕਿਹਾ ਹੈ ਕਿ ਸਾਧ ਸੰਗਤ ਵਿਚ ਹੀ ਗੁਰੂ ਚੇਲੇ ਦਾ ਮੇਲ ਹੋ ਸਕਦਾ ਹੈ ਤੇ ਇਹੀ ਸਭ ਤੋਂ ਵਡੀ ਪ੍ਰਾਪਤੀ ਹੈ।

ਤੀਹਵੀਂ ਵਾਰ:-

ਇਸ ਵਾਰ ਦੀਆਂ 20 ਪਉੜੀਆਂ ਵਿਚ ਸੱਚ ਤੇ ਝੂਠ ਨੂੰ ਟਾਕਰੇ ਵਿਚ ਖੜਾ ਕਰ ਕੇ ਸੱਚ ਨੂੰ ਜਿਤਦਾ ਵਿਖਾਇਆ ਹੈ। ਓੜਕ ਸੱਚ ਹੀ ਟਿਕਦਾ ਹੈ, ਝੂਠ ਨਹੀਂ ਟਿਕਦਾ। ਸੱਚ ਦੇ ਧਾਰਨੀ ਮਨੁੱਖ ਨੂੰ 'ਗੁਰਮੁਖ' ਆਖਿਆ ਹੈ ਤੇ ਝੂਠ ਦਾ ਆਸਰਾ ਲੈਣ ਵਾਲੇ ਨੂੰ 'ਮਨਮੁਖ' ਕਿਹਾ ਗਿਆ ਹੈ। ਜਿਵੇਂ ਸੱਚ ਤੇ ਝੂਠ ਆਪਸ ਵਿਚ ਮੇਲ ਨਹੀਂ ਖਾ ਸਕਦੇ ਤਿਵੇਂ ਗੁਰਮੁਖ ਤੇ ਮਨਮੁਖ ਦਾ ਰਾਹ ਵੀ ਵਖੋ ਵਖਰਾ ਹੈ। ਗੁਰਮੁਖਾਂ ਦਾ ਮਾਰਗ ਸੁਖਮਈ ਹੈ ਤੇ ਮਨਮੁਖਾਂ ਦਾ ਸੰਗ ਦੁੱਖਾਂ ਦਾ ਘਰ ਹੈ। ਇਸ ਵਿਚਾਰ ਨੂੰ ਕਈ ਦ੍ਰਿਸ਼ਟਾਂਤ ਦੇ ਕੇ ਸਿਧ ਕੀਤਾ ਗਿਆ ਹੈ ਤੇ ਦੱਸਿਆ ਹੈ ਕਿ ਅੰਤ ਵਿਚ ਸੱਚ ਦੀ ਵਿਜੈ ਹੁੰਦੀ ਹੈ ਤੇ ਝੂਠ ਸਦਾ ਹਾਰਦਾ ਹੈ। ਸਚ ਕਮਾਉਣ ਦੀ ਥਾਂ ਕਿਹੜੀ ਹੈ- ਸਤਿ ਸੰਗਤ । ਕੁਸੰਗਤ ਨੂੰ ਝੂਠਾ ਪਿੰਡ ਕਹਿ ਕੇ ਤ੍ਰਿਸਕਾਰਿਆ ਗਿਆ ਹੈ। ਸਚ ਅਮਿਟ ਹੈ। ਝੂਠ ਇਸ ਨੂੰ ਮਿਟਾ ਨਹੀਂ ਸਕਦਾ। ਝੂਠ ਦਾ ਅੰਤ ਸਦਾ ਬਹੁਤ ਮਾੜਾ ਹੁੰਦਾ ਹੈ।

ਇਕੱਤ੍ਰੀਵੀਂ ਵਾਰ:-

ਇਸ ਵਾਰ ਦੀਆਂ 20 ਪਉੜੀਆਂ ਵਿਚ ਗੁਰਮੁਖ ਤੇ ਮਨਮੁਖ ਦੇ ਸੁਭਾਵ ਦਾ ਵਰਣਨ ਕੀਤਾ ਗਿਆ ਹੈ ਤੇ ਇਉਂ ਗੁਰਮਤ ਮਾਰਗ ਦੇ ਵੱਖ-ਵੱਖ ਅੰਗਾਂ ਤੇ ਚਾਨਣਾ ਪਾਇਆ ਗਿਆ ਹੈ। ਗੁਰਮਤ ਵਿਚ ਸਦਾਚਾਰ ਨੂੰ ਬੜੀ ਮਹੱਤਾ ਦਿੱਤੀ ਗਈ ਹੈ ਤੇ ਇੰਜ ਇਹਨਾਂ ਪਉੜੀਆਂ ਵਿਚ ਗੁਰਮਤ ਦੇ ਸਦਾਚਾਰ ਨੂੰ ਵੀ ਨਿਖਾਰਿਆ ਗਿਆ ਹੈ। ਸਦਾਚਾਰੀ ਮਨੁੱਖ ਹੀ ਗੁਰਮੁਖ ਹੈ। ਗੁਰਮੁਖ ਨੂੰ ਗੁਣੀ, ਖੋਜੀ, ਭਲਾ ਕਹਿ ਕੇ ਸਨਮਾਨਿਆ ਗਿਆ ਹੈ। ਇਸ ਦੇ

ਟਾਕਰੇ ਤੇ ਸਦਾਚਾਰ-ਹੀਣ ਮਨੁੱਖ ਨੂੰ ਮਨਮੁਖ ਕਹਿ ਕੇ ਗੁਣਹੀਣ, ਵਾਦੀ ਤੇ ਬੁਰਾ ਆਦਿ ਦਸਿਆ ਗਿਆ ਹੈ ਤੇ ਇਸੇ ਲਈ ਬੁਰੇ ਵਿਅਕਤੀ ਦੀ ਸੰਗਤ ਤੋਂ ਬਚਣ ਦਾ ਉਪਦੇਸ਼ ਦਿੱਤਾ ਹੈ। ਇਸ ਵਾਰ ਵਿਚ ਚੇਤਾਵਨੀ ਦਿੱਤੀ ਗਈ ਹੈ ਕਿ ਜੇ ਪੂਤਨਾ, ਗਨਿਕਾ, ਬਾਲਮੀਕ, ਬੱਧਕ, ਕਸਾਈ ਬੁਰੇ ਕਰਮ ਕਰਦਿਆਂ ਵੀ ਤਰ ਗਏ ਹਨ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਬੁਰੇ ਕਰਮ ਕਰਨ ਨਾਲ ਜ਼ਰੂਰ ਹੀ ਮੁਕਤੀ ਮਿਲ ਜਾਂਦੀ ਹੈ। ਅਖ਼ੀਰਲੀਆਂ ਪਉੜੀਆਂ ਵਿਚ ਰਾਮ ਅਤੇ ਰਾਵਨ ਦੀ ਕਥਾ ਕਰਦਿਆਂ ਗੁਰਮੁਖ ਤੇ ਮਨਮੁਖ ਦਾ ਪ੍ਰਸਪਰ ਟਾਕਰਾ ਕੀਤਾ ਹੈ ਤੇ ਦਸਿਆ ਹੈ ਕਿ ਬੁਰਾ ਭਾਵੇਂ ਕਿਤਨਾ ਹੀ ਸ਼ਕਤੀ ਸ਼ਾਲੀ ਕਿਉਂ ਨਾ ਹੋਵੇ, ਉਹ ਜ਼ਰੂਰ ਹਾਰਦਾ ਹੈ। ਰਾਮ ਦੀ ਜਿਤ ਅਸਲ ਵਿਚ ਗੁਰਮੁਖ ਦੀ ਜਿਤ ਹੈ।

ਬੱਤੀਵੀਂ ਵਾਰ:-

ਇਸ ਵਾਰ ਦੀਆਂ 20 ਪਉੜੀਆਂ ਵਿਚ ਮਨਮੁਖ ਨੂੰ ਮੂਰਖ ਦੇ ਰੂਪ ਵਿਚ ਚਿਤਰ ਕੇ ਉਸ ਦੀ ਸੰਗਤ ਤੋਂ ਬਚਣ ਦਾ ਉਪਦੇਸ਼ ਦਿਤਾ ਹੈ। ਪਹਿਲੀਆਂ ਦੋ ਪਉੜੀਆਂ ਵਿਚ ਗੁਰਮੁਖ ਦੀ ਕਰਣੀ ਦਾ ਬਿਆਨ ਹੈ। ਇਸ ਤੋਂ ਬਾਦ ਮਨਮੁਖ ਮੂਰਖ ਨੂੰ ਉਲੂ, ਪੱਥਰ, ਸਾਕਤ ਆਦਿ ਕਹਿ ਕੇ ਉਸ ਦੇ ਸੁਭਾਵ, ਲਛਣ ਤੇ ਹੀਣਤਾ ਆਦਿ ਪੱਖਾਂ ਤੇ ਚਾਨਣਾ ਪਾਇਆ ਗਿਆ ਹੈ। ਮੂਰਖ ਨਾਲ ਕੋਈ ਸਾਥ ਨਹੀਂ ਕਰਦਾ, ਉਹ ਅਕਲ ਤੋਂ ਖ਼ਾਲੀ ਹੁੰਦਾ ਹੈ, ਉਹ ਲੁਕਿਆ ਨਹੀਂ ਰਹਿ ਸਕਦਾ, ਉਹ ਪੱਥਰ ਵਾਂਗ ਅਭਿਜ ਹੈ ਤੇ ਉਸ ਉਤੇ ਚੰਗੀ ਸੰਗਤ ਦਾ ਪ੍ਰਭਾਵ ਵੀ ਨਹੀਂ ਪੈਂਦਾ। ਮੂਰਖ ਔਗੁਣਾਂ ਨਾਲ ਭਰਿਆ ਹੁੰਦਾ ਹੈ ਤੇ ਸੱਚ ਉਸ ਨੂੰ ਭਾਉਂਦਾ ਨਹੀਂ, ਉਹ ਪੜ੍ਹ ਲਿਖ ਕੇ ਵੀ ਮੂਰਖ ਹੀ ਰਹਿ ਜਾਂਦਾ ਹੈ। ਇਸੇ ਲਈ ਮੂਰਖ ਨਾਲ ਕਿਸੇ ਬਹਿਸ ਵਿਚ ਨਹੀਂ ਪੈਣਾ ਚਾਹੀਦਾ ਤੇ ਉਸ ਦੀ ਦੁਖਦਾਈ ਸੰਗਤ ਤੋਂ ਸਦਾ ਬਚ ਕੇ ਰਹਿਣਾ ਚਾਹੀਦਾ ਹੈ।

ਤੇਤੀਵੀਂ ਵਾਰ:-

22 ਪਉੜੀਆਂ ਦੀ ਇਸ ਵਾਰ ਵਿਚ ਵੀ ਗੁਰਮੁਖ ਤੇ ਮਨਮੁਖ ਦੀ ਤੁਲਨਾ ਕਰਦਿਆਂ ਮਨਮੁਖ ਨੂੰ 'ਦੁਬਾਜਰਾ' ਕਹਿ ਕੇ ਉਸ ਦੇ ਸੁਭਾਵ ਨੂੰ ਦ੍ਰਿਸ਼ਟੀਗੋਚਰ ਕੀਤਾ ਗਿਆ ਹੈ। ਦੁਬਾਜਰੇ ਦੇ ਸਰੂਪ ਨੂੰ ਉਘਾੜਨ ਲਈ ਤੇ ਉਸ ਦੇ ਲਛਣ ਦੱਸਣ ਲਈ ਭਾਈ ਸਾਹਿਬ ਨੇ

ਦੁਫਿੜਤੀ ਆਰਸੀ, ਚਰਖਾ, ਵਿਭਚਾਰਣ ਇਸਤਰੀ, ਦੁਮੂੰਹਾ ਸੱਪ, ਖੋਟਾ ਰੁਪਈਆ, ਕਾਂ, ਕਲੀ-ਕਨੇਰ ਸੂਤਰ ਮੁਰਗ਼, ਬਗੁਲ ਸਮਾਧੀ, ਤਿਲ, ਸਣ, ਕਿੱਕਰ, ਧ੍ਰੇਕ, ਅੱਕ, ਚੀਲ, ਆਦਿ ਦ੍ਰਿਸ਼ਟਾਂਤਾਂ ਦੀ ਸਹਾਇਤਾ ਲਈ ਹੈ। ਦੁਬਾਜਰਾ ਦ੍ਵੈਤ ਭਾਵਨਾ ਨਾਲ ਭਰਪੂਰ ਹੁੰਦਾ ਹੈ, ਉਹ ਬੜਾ ਘਟੀਆ ਤੇ ਖ਼ਤਰਨਾਕ ਹੈ। ਦੁਬਾਜਰੇ ਦਾ ਸੁਧਾਰ ਕਰਨਾ ਬੜਾ ਹੀ ਔਖਾ ਹੈ। ਪਰ ਗੁਰਮਤ ਦੇ ਮਾਰਗ ਨੂੰ ਅਪਨਾ ਕੇ ਦੁਬਾਜਰਾ ਵੀ ਆਪਣੀ ਮਨਮਤ ਦਾ ਤਿਆਗ ਕਰ ਸਕਦਾ ਹੈ।

<u>ਚੌਤੀਵੀਂ ਵਾਰ:-</u>

21 ਪਉੜੀਆਂ ਦੀ ਇਸ ਵਾਰ ਵਿਚ ਵੀ ਮਨਮੁਖ ਦੀ ਹੀਣੀ ਦਸ਼ਾ ਨੂੰ ਚਿਤਰਿਆ ਹੈ। ਪਹਿਲੀ ਪਉੜੀ ਵਿਚ ਸਤਿਗੁਰ ਦੀ ਮਹਿਮਾ ਗਾ ਕੇ ਦਸਿਆ ਹੈ ਕਿ ਦਰਗਾਹ ਵਿਚ ਸੇਵਕ ਤਾਂ ਸੁਰਖ਼ਰੂ ਹੁੰਦੇ ਹਨ ਪਰ ਬੇਮੁਖਾਂ ਦਾ ਮੂੰਹ ਕਾਲਾ ਹੁੰਦਾ ਹੈ। ਬਾਕੀ ਦੀਆਂ ਪਉੜੀਆਂ ਵਿਚ 'ਬੇਮੁਖ' ਦੇ ਮੰਦ-ਕਰਮਾਂ, ਸੁਭਾਵ, ਲਛਣ, ਸਰੂਪ ਆਦਿ ਪੱਖਾਂ ਤੇ ਚਾਨਣਾ ਪਾਇਆ ਗਿਆ ਹੈ। ਬੇਮੁਖ ਆਪਣੇ ਅਸਲੇ ਤੋਂ ਖੁਸ ਗਿਆ ਹੈ, ਉਹ ਉਭੇ ਸਾਹ ਭਰਦਾ ਹੈ, ਉਸ ਨੂੰ ਸੁਖ ਨਹੀਂ, ਉਹ ਸੁਕੇ ਰੁਖ ਵਾਂਗ ਹੈ। ਅਜਿਹੇ ਮਨੁੱਖ ਦੀ ਸੰਗਤ ਕਾਰਨ ਜਮਾਂ ਦਾ ਡੰਡ ਸਹਿਣਾ ਪੈਂਦਾ ਹੈ। ਇਸ ਲਈ ਬੇਮੁਖ ਦੀ ਸੰਗਤ ਤੋਂ ਬਚਣਾ ਚਾਹੀਦਾ ਹੈ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ਭਾਈ ਸਾਹਿਬ ਨੇ ਤੇਤੀਵੀਂ ਵਾਰ ਵਾਂਗ ਬਹੁਤ ਸਾਰੇ ਦ੍ਰਿਸ਼ਟਾਂਤਾਂ ਤੇ ਉਪਮਾਨਾਂ ਦੀ ਵਰਤੋਂ ਕੀਤੀ ਹੈ। ਦੁਬਾਜਰੇ ਵਾਂਗ ਹੀ ਬੇਮੁਖ ਦਾ ਸੁਧਾਰ ਵੀ ਅਤਿਅੰਤ ਕਠਿਨ ਹੈ ਇਸ ਲਈ ਉਸ ਨਾਲ ਅੜਨਾ ਠੀਕ ਨਹੀਂ।

<u>ਪੈਂਤੀਵੀਂ ਵਾਰ:-</u>

ਭਾਈ ਸਾਹਿਬ ਨੇ ਜਿਵੇਂ ਮਨਮੁਖ ਲਈ ਦੁਬਾਜਰਾ ਤੇ ਬੇਮੁਖ ਸ਼ਬਦ ਵਰਤੇ ਹਨ, 23 ਪਉੜੀਆਂ ਦੀ ਇਸ ਵਾਰ ਵਿਚ ਮਨਮੁਖ ਨੂੰ ਨਿੰਦਕ, ਅਕ੍ਰਿਤਘਣ, ਲੂਣ ਹਰਾਮੀ, ਅਸਾਧ, ਧਰਮਸਾਲ ਦੀ ਝਾਕ ਰਖਣ ਵਾਲਾ, ਪਖੰਡੀ ਕਹਿ ਕੇ ਉਸ ਦੀ ਹੀਣੀ ਦਸ਼ਾ ਨੂੰ ਚਿਤਰਿਆ ਹੈ। ਨਿੰਦਕ ਆਪਣੀ ਜੜ੍ਹ ਆਪ ਪੁਟਦਾ ਹੈ, ਉਹ ਗਿਆਨ ਤੋਂ ਹੀਣਾ ਹੈ, ਉਸ ਨੂੰ ਸਤਿ ਸੰਗਤ ਚੰਗੀ ਨਹੀਂ ਲਗਦੀ; ਅਕ੍ਰਿਤਘਣ ਤੋਂ ਵੱਧ ਕੇ ਕੋਈ ਬੁਰਾ ਨਹੀਂ; ਲੂਣ ਹਰਾਮੀ ਗੁਨਾਹਗਾਰ ਹੈ;

ਧਰਮਸਾਲ ਦੀ ਝਾਕ ਤਾਂ ਖੰਡ ਗਲੇਡੀ ਜ਼ਹਿਰ ਦੇ ਤੁਲ ਹੈ; ਭਾਈ ਸਾਹਿਬ ਨੇ ਕਈ ਦ੍ਰਿਸ਼ਟਾਂਤ ਦੇ ਕੇ ਮਨਮੁਖ ਦੇ ਔਗੁਣਾਂ ਨੂੰ ਜ਼ਾਹਰ ਕੀਤਾ ਹ, ਭੇਖੀ ਤੇ ਪਖੰਡੀ ਸਾਧੂਆਂ ਉਤੇ ਚੋਟ ਕੀਤੀ ਹੈ। ਅਖੀਰਲੀਆਂ ਚਾਰ ਪਉੜੀਆਂ ਵਿਚ ਇਸ ਗਲ ਤੇ ਜ਼ੋਰ ਦਿੱਤਾ ਗਿਆ ਹੈ ਕਿ ਸਿਖ ਨੂੰ ਆਪਣੇ ਗੁਰੂ ਉਪਰ ਪੂਰਨ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਪਰ ਇਸ ਲਈ ਗੁਰੂ ਦੀ ਅਪਾਰ ਕਿਰਪਾ ਦਾ ਹੋਣਾ, ਲਾਜ਼ਮੀ ਸ਼ਰਤ ਹੈ- 'ਸਾਰੀ ਅੰਦਰ ਸਾਬਤਾ ਜਿਸ ਗੁਰੂ ਸਹਾਈ'।

<u>ਛਤੀਵੀਂ ਵਾਰ:-</u>

ਇਸ ਵਾਰ ਦੀਆਂ 21 ਪਉੜੀਆਂ ਹਨ। ਇਸ ਵਾਰ ਵਿਚ ਗੁਰੂ-ਘਰ ਦੇ ਵਿਰੋਧੀ ਪ੍ਰਿਥੀ ਚੰਦ ਤੇ ਉਸ ਦੇ ਸਾਥੀਆਂ ਨੂੰ 'ਮੀਣੇ' ਆਖਿਆ ਗਿਆ ਹੈ। ਇਹ ਮੀਣੇ ਖੋਟੀ ਮਤ ਵਾਲੇ ਹਨ, ਗੁਰੂ ਦੇ ਦੱਸੇ ਰਾਹ ਤੇ ਨਹੀਂ ਚਲਦੇ, ਗੁਰੂ ਨਾਲ ਈਰਖਾ ਕਰਦੇ ਹਨ, ਕਾਲੇ ਮੂੰਹ ਵਾਲੇ ਹਨ, ਕੂੜੇ ਕੁਪੱਤੇ ਹਨ, ਇਹਨਾਂ ਦੀ ਖੋਟੀ ਸੰਗਤ ਦੁਖਦਾਈ ਹੈ, ਇਹ ਨਕ-ਵਢੇ ਹਨ, ਇਹ ਜਮਪੁਰ ਜਾਣਗੇ ਤੇ ਨਾਲ ਹੀ ਇਹਨਾਂ ਦਾ ਸੰਗ ਕਰਨ ਵਾਲੇ ਵੀ ਨਰਕਾਂ ਦੇ ਭਾਗੀ ਬਣਨਗੇ। ਭਾਈ ਸਾਹਿਬ ਨੇ ਮੀਣੇ ਲਈ ਨਿਗੁਰਾ, ਮੂਰਖ, ਗੰਵਾਰ ਆਦਿ ਸ਼ਬਦ ਵੀ ਵਰਤੇ ਹਨ। ਇਸ ਦੇ ਨਾਲ ਨਾਲ ਸਚੁ ਦੀ ਪ੍ਰਾਪਤੀ ਲਈ ਸੇਵਾ ਤੇ ਮੁਕਤੀ ਲਈ ਗੁਰੂ ਦਾ ਦੁਆਰਾ ਜ਼ਰੂਰੀ ਦੱਸੇ ਹਨ।ਅਤੇ, ਗੁਰੂ ਦੀ ਪਰਖ ਲਈ 'ਸੱਚ' ਨੂੰ ਕਸੌਟੀ ਮੰਨਿਆ ਹੈ ਤੇ ਸਤਿਗੁਰੂ ਹੀ ਬਖ਼ਸ਼ਿੰਦ ਹੈ।

<u>ਸੈਂਤੀਵੀਂ ਵਾਰ:-</u>

31 ਪਉੜੀਆਂ ਦੀ ਇਸ ਵਾਰ ਵਿਚ ਵੱਖ-ਵੱਖ ਵਿਸ਼ਿਆਂ ਤੇ ਵਿਚਾਰ ਪੇਸ਼ ਕੀਤੇ ਗਏ ਹਨ। ਪਰਮਾਤਮਾ ਦੇ ਚੋਜਾਂ ਉਤੇ ਅਸਚਰਜਤਾ ਪਰਗਟ ਕਰ ਕੇ ਉਸ ਦੀ ਸ਼ਕਤੀ ਤੇ ਉਸ ਵਲੋਂ ਸਾਜੀ ਸ੍ਰਿਸ਼ਟੀ ਦੀ ਵਿਚਿਤਰਤਾ, ਉਸ ਦੀ ਸਰਬ ਵਿਆਪਕਤਾ ਦਾ ਵਰਣਨ ਕੀਤਾ ਹੈ। ਮਨੁੱਖਾ ਜਨਮ ਦੀ ਉਤੱਮਤਾ ਪਰ ਮਾਇਆ ਜਾਲ ਵਿਚ ਫਸ ਕੇ ਅਸਲੇ ਤੋ ਵਿਛੜ ਜਾਣ ਦੀ ਗੱਲ ਵੀ ਕੀਤੀ ਹੈ। ਮਨੁੱਖ ਦੀ ਬਾਲ-ਬੁਧੀ ਤੇ ਮਾਤਾ-ਪਿਤਾ ਦੇ ਉਪਕਾਰਾਂ

ਤੋਂ ਵੀ ਜਾਣੂ ਕਰਾਇਆ ਹੈ। ਖੋਟੀ ਮਤ ਵਾਲੇ ਵਿਅਕਤੀਆਂ, ਮਨਮੁਖਾਂ, ਨਿਗੁਰਿਆਂ ਦੀ ਦੁਰਦਸ਼ਾ ਨੂੰ ਚਰਚਾ ਦਾ ਵਿਸ਼ਾ ਬਣਾਇਆ ਹੈ ਤੇ ਦਸਿਆ ਹੈ ਕਿ ਪਰਮਾਤਮਾ ਦੀ ਦਰਗਾਹ ਵਿਚ ਇਹਨਾਂ ਲਈ ਕੋਈ ਥਾਂ ਨਹੀਂ। ਮਨਮੁਖ ਇਸ ਅਮੋਲਕ ਜੀਵਨ ਨੂੰ ਜੁਆਰੀਏ ਵਾਂਗ ਹਾਰ ਬੈਠਦੇ ਹਨ ਪਰ ਗੁਰਮੁਖ ਇਸ ਜੀਵਨ-ਚੌਪੜ ਦੀ ਖੇਡ ਵਿਚ ਸਦਾ ਵਿਜੇਈ ਰਹਿੰਦਾ ਹੈ। ਅੰਤ ਉਤੇ ਨਿਮਰਤਾ ਪਰਗਟਾ ਕੇ ਸਤਿਗੁਰੂ ਦੀ ਬਖ਼ਸ਼ਿਸ਼ ਦੀ ਮੰਗ ਕੀਤੀ ਗਈ ਹੈ।

<u>ਅਠੱਤੀਵੀਂ ਵਾਰ:-</u>

20 ਪਉੜੀਆਂ ਦੀ ਇਸ ਵਾਰ ਵਿਚ ਮੁਖ ਤੌਰ ਤੇ ਗੁਰਸਿਖ ਦਾ ਚਿਤਰ ਉਲੀਕਿਆ ਗਿਆ ਹੈ। ਉਸ ਦੇ ਸੁਭਾਵ, ਕਰਨੀ, ਲਛਣ ਤੇ ਸਰੂਪ ਤੇ ਚਾਨਣਾ ਪਾਇਆ ਗਿਆ ਹੈ। ਗੁਰਸਿਖ ਵਿਸ਼ੇ ਵਿਕਾਰਾਂ ਦੀ ਪਕੜ ਵਿਚ ਨਹੀਂ ਆਉਂਦਾ, ਉਹ ਜਤੀ ਸਤੀ ਹੈ, ਉਹ ਹੋਰ ਧਰਮਾਂ ਦੇ ਮੰਨਣ ਵਾਲਿਆਂ ਨਾਲੋਂ ਉੱਚਾ ਤੇ ਸ੍ਰੇਸ਼ਟ ਹੈ। ਉਹ ਦੁਖ ਸੁਖ ਤੋਂ ਪਰੇ ਹੈ ਤੇ ਸੁਚੇ ਜੀਵਨ ਕਰ ਕੇ ਮਹਾਨ ਆਤਮਕ ਅਨੰਦ ਪ੍ਰਾਪਤ ਕਰਦਾ ਹੈ। ਪ੍ਰੇਮ-ਰਸ ਵਿਚ ਲੀਨ ਹੋਣ ਕਰ ਕੇ ਉਹ ਸਦਾ ਹੀ ਵਿਸਮਾਦ ਦੀ ਅਵੱਸਥਾ ਵਿਚ ਰਹਿੰਦਾ ਹੈ। ਪਰ ਪ੍ਰੇਮ-ਰਸ ਦੀ ਪ੍ਰਾਪਤੀ ਹਉਮੈ ਨੂੰ ਤਿਆਗ ਕੇ ਗੁਰੂ ਦੇ ਲੜ ਲਗਿਆਂ, ਸਤਿ ਸੰਗਤ ਕਰਨ ਤੇ ਨਾਮ-ਸਿਮਰਣ ਨਾਲ ਹੁੰਦੀ ਹੈ। ਅਖ਼ੀਰਲੀ ਪਉੜੀ ਵਿਚ ਪਹਿਲੇ ਛੇ ਗੁਰੂ ਸਾਹਿਬਾਨ ਦੀ ਮਹਿਮਾ ਗਾਈ ਗਈ ਹੈ।

<u>ਉਨਤਾਲੀਵੀਂ ਵਾਰ:-</u>

ਇਸ ਵਾਰ ਦੀਆਂ 21 ਪਉੜੀਆਂ ਹਨ। ਭਾਈ ਸਾਹਿਬ ਨੇ ਇਥੇ ਪਹਿਲੀ ਪਉੜੀ ਵਿਚ 'ਜਪੁ' ਬਾਣੀ ਦੇ ਮੂਲ ਮੰਤਰ ਅਤੇ ਪਹਿਲੇ ਸਲੋਕ ਦੀ ਵਿਆਖਿਆ ਤੇ ਨਿਰਭਰ ਮੰਗਲਾਚਰਣ ਲਿਖ ਕੇ ਅਗਲੀਆਂ ਤਿੰਨ ਪਉੜੀਆਂ ਵਿਚ ਸਿਖ ਗੁਰੂਆਂ ਪ੍ਰਤੀ ਸ਼ਰਧਾ ਦੇ ਫੁਲ ਭੇਟ ਕੀਤੇ ਹਨ। ਫਿਰ ਪਰਉਪਕਾਰੀ ਗੁਰਮੁਖਾਂ ਦੀ ਸਿਫ਼ਤ ਕਰ ਕੇ ਸੰਤ ਨੂੰ ਸਭ ਤੋਂ ਉਚੇਰਾ ਮੰਨਿਆ ਹੈ। ਗੁਰਸਿਖਾਂ ਤੇ ਫੋਕਟ ਗਿਆਨੀਆਂ ਦੇ ਚਿਤਰ, ਟਾਕਰਾ ਵਿਧੀ ਅਨੁਸਾਰ, ਉਲੀਕੇ ਹਨ। ਇਸ ਦੇ ਨਾਲ ਹੀ ਸਤਿ ਸੰਗਤ ਨੂੰ ਸਚ ਖੰਡ ਆਖ ਕੇ ਦਸਿਆ ਹੈ ਕਿ

ਸਤਿਗੁਰੂ ਸਤਿਸੰਗਤ ਵਿਚ ਵਸਦਾ ਹੈ। ਇਸ ਤੋਂ ਬਿਨਾਂ ਤਿੰਨ ਮੁਖੀ ਦੇਵਤਿਆਂ ਦੇ ਕਰਤਵਾਂ ਤੋਂ ਜਾਣੂ ਕਰਾਇਆ ਗਿਆ ਹੈ। ਫਿਰ ਗੁਰਸਿਖਾਂ ਦੇ ਪ੍ਰਸਪਰ ਰਿਸ਼ਤੇ ਨੂੰ ਸਰਵ-ਉਤਮ ਦਰਸਾ ਕੇ ਦਸਿਆ ਗਿਆ ਹੈ ਕਿ ਸਤਿਗੁਰੂ ਦਾ ਪਿਆਰ ਸਾਰੇ ਪਿਆਰਾਂ ਨਾਲੋਂ ਵਧ ਉਚੱਾ ਤੇ ਸੁੱਚਾ ਹੈ।

(3) ਵਾਰਾਂ ਦੀ ਸੁਜੇਗਤਾ:

ਵਾਰਾਂ ਦੇ ਉਪਰੋਕਤ ਵਿਸ਼ੈ- ਵਸਤੂ ਵਿਚ ਥਾਂ ਥਾਂ ਦਾਰਸ਼ਨਿਕ ਵਿਚਾਰਾਂ ਦਾ ਦਹੁਰਾਉ ਮਿਲਦਾ ਹੈ, ਪਰ ਅਸਲੋਂ ਹਰ ਵਾਰ ਦਾ ਆਪਣਾ ਇਕ ਕੇਂਦਰੀ ਵਿਚਾਰ ਹੈ ਜੋ ਇਸ ਪ੍ਰਕਾਰ ਹੈ:-

1. ਪਾਰਬ੍ਰਹਮ ਪਰਮੇਸ਼ਵਰ ਨੇ, ਨਿਰਗੁਣ ਅਵਸਥਾ ਵਿਚੋਂ ਨਿਕਲ, ਸਗੁਣ ਈਸ਼ਵਰ ਦਾ ਰੂਪ ਧਾਰਣ ਕਰਕੇ ਸੰਸਾਰ ਦੀ ਰਚਨਾ ਕੀਤੀ। ਹੌਲੇ ਹੌਲੇ ਜੀਵ ਦਾ ਵਿਕਾਸ ਹੋਇਆ। ਪ੍ਰਾਚੀਨ ਕਾਲ ਤੋਂ ਹੀ ਗੁਰੂ ਦੀ ਮਹਾਨਤਾ ਸਿਧ ਹੋ ਗਈ ਸੀ। ਕਲਿਜੁਗ ਵਿਚ ਗੁਰੂ ਨਾਨਕ ਨੇ ਅਵਤਾਰ ਧਾਰਿਆ ਅਤੇ ਗੁਰਸਿਖੀ ਦੀ ਰਹੁਰੀਤ ਸ਼ੁਰੂ ਕੀਤੀ।

2. ਗੁਰਦੇਵ ਨੇ ਇਹ ਦ੍ਰਿੜ੍ਹ ਕਰਵਾਇਆ ਕਿ ਪਾਰਬ੍ਰਹਮ ਪਰਮੇਸ਼ਵਰ ਸਰਬ-ਵਿਆਪਕ ਹੈ ਅਤੇ ਹਰ ਰੰਗਰੂਪ ਵਿਚ ਉਹ ਆਪ ਹੀ ਵਿਚਰ ਰਿਹਾ ਹੈ।

3. ਗੁਰਮੁਖ ਅਤੇ ਸੱਚਾ ਸਿਖ ਬਣਨ ਲਈ ਗੁਰਦੇਵ ਦੇ ਉਪਦੇਸ਼ਾਂ ਦੀ ਪਾਲਣਾ ਜ਼ਰੂਰੀ ਹੈ।

4. ਗੁਰਮੁਖ ਬਣਨ ਲਈ ਸ੍ਰੋਮਣੀ ਗੁਣ ਨਿਮਰਤਾ ਨੂੰ ਗ੍ਰਹਿਣ ਕਰਨਾ ਜ਼ਰੂਰੀ ਹੈ।

5. ਗੁਰਮੁਖ ਗੁਰਦੇਵ ਦੀ ਸੰਗਤ ਵਿਚ ਇਵੇਂ ਹੀ ਰਹਿੰਦਾ ਹੈ ਜਿਵੇਂ ਹੰਸ ਮਾਨਸਰੋਵਰ ਤੇ।

6. ਗੁਰਮੁਖ ਦੀ ਆਚਰਣ-ਉਸਾਰੀ ਸਾਧ ਸੰਗਤ( ਜਾਂ ਗੁਰ ਸੰਗਤ) ਵਿਚ ਹੁੰਦੀ ਹੈ। ਉਹ ਗੁਣ ਗ੍ਰਹਿਣ ਕਰਦਾ ਹੈ ਅਤੇ ਔਗੁਣ ਕਟਦਾ ਹੈ।

7. ਸਾਧ ਸੰਗਤ ਵਿਚ ਗੁਰੂ ਅਤੇ ਪਰਮੇਸ਼ਵਰ ਦੋਹਾਂ ਦਾ ਵਾਸਾ ਹੈ ਉਨ੍ਹਾਂ ਦੀ ਓਟ ਲੈਕੇ ਗੁਰਮੁਖ ਸਭ ਜਗਤ ਨੂੰ ਸਾਧ ਲੈਂਦਾ ਹੈ।

8. ਗੁਰਮੁਖ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਪ੍ਰਭੂ ਦੀ ਸਿਰਜੀ ਰਚਨਾ ਬੇਅੰਤ ਹੈ।

9. ਗੁਰਮੁਖ ਦੀ ਸਾਧਨਾ ਖੰਡੇ ਦੀ ਧਾਰ ਉਤੇ ਚਲਣ ਵਾਂਗੂੰ ਹੈ।

10. ਉਹ ਪ੍ਰੇਮਾ-ਭਗਤੀ ਦੇ ਮਾਰਗ ਤੇ ਚਲਦਾ ਹੈ ਜਿਸ ਉਤੇ ਅਗੇ ਕਈ ਭਗਤ ਚਲ ਕੇ ਪ੍ਰਭੂ ਦੀ ਬਖ਼ਸ਼ਿਸ਼ ਦੇ ਪਾਤਰ ਬਣੇ ਹਨ।

11. ਇਸ ਮਾਰਗ ਉਤੇ ਪਹਿਲਾਂ ਵੀ ਕਈ ਗੁਰਸਿਖ ਚਲ ਕੇ ਮਾਣ ਪ੍ਰਾਪਤ ਕਰ ਚੁਕੇ ਹਨ।

12. ਇਸ ਮਾਰਗ ਉਤੇ ਤੁਰਨ ਵਾਲਾ ਗੁਰਮੁਖ ਦੇਵਤਿਆਂ ਤੋਂ ਵੀ ਮਹਾਨ ਹੋ ਜਾਂਦਾ ਹੈ।

13. ਗੁਰਦੇਵ ਦੇ ਦੱਸੇ ਮਾਰਗ ਉਤੇ ਚਲਦਿਆਂ ਗੁਰਮੁਖ ਗੁਰੂ ਨਾਲ ਇਕ ਮਿਕ ਅਤੇ ਅਭੇਦ ਹੋ ਜਾਂਦਾ ਹੈ।

14. ਗੁਰਮੁਖ ਨੂੰ ਪਹਿਲਾਂ ਆਪਾ ਗਵਾਣਾ ਪੈਂਦਾ ਹੈ। ਉਹ ਪ੍ਰਭੂ ਦੇ ਹੁਕਮ ਅਤੇ ਭਾਣੇ ਵਿਚ ਚਲਦਾ ਹੋਇਆ ਸਦਾ ਸੇਵਾ ਲਈ ਤਤਪਰ ਰਹਿੰਦਾ ਹੈ।

15. ਗੁਰਮੁਖ ਲਈ ਗੁਰਦੇਵ ਹੀ ਸਭ ਕੁਝ ਹੈ। ਮਨਮੁਖ ਗੁਰੂ ਤੋਂ ਬੇਮੁਖ ਹੋ ਕੇ ਜੀਵਨ ਅਜਾਈ ਗੰਵਾਂਦੇ ਹਨ।

16. ਗੁਰੂ ਅਤੇ ਗੁਰਮੁਖ, ਸਰੋਵਰ ਅਤੇ ਹੰਸ ਜਾਂ ਪਾਰਸ ਅਤੇ ਧਾਤ ਵਾਂਗੂ ਹਨ।

17. ਗੁਰੂ ਤੋਂ ਬੇਮੁਖ ਹੋਇਆ ਮਾਨਵ ਆਪਣੇ ਔਗੁਣਾਂ ਕਾਰਨ ਭੜੂਆਂ ਅਤੇ ਬਗਲਿਆਂ ਦੀ ਸ਼੍ਰੇਣੀ ਵਿਚ ਸ਼ੁਮਾਰ ਹੁੰਦਾ ਹੈ।

18. ਗੁਰੂ ਹੀ ਮਾਨਵ ਨੂੰ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰ ਕੇ ਬੇਅੰਤ ਪ੍ਰਭੂ ਨਾਲ ਜੋੜ ਦਿੰਦਾ ਹੈ।

19. ਗੁਰੂ ਦੇ ਉਪਦੇਸ਼ਾਂ ਤੇ ਚਲਦਾ ਹੋਇਆ ਗੁਰਮੁਖ ਆਪਣੇ ਆਪ ਨੂੰ ਸੰਸਾਰ ਵਿਚ ਮਹਿਮਾਨ ਸਮਝਦਾ ਹੈ।

20. ਗੁਰੂ ਦੇ ਉਪਦੇਸ਼ਾਂ ਤੇ ਚਲਦਾ ਹੋਇਆ ਗੁਰਮੁਖ ਉਚੱੇ ਪਦਵੀ ਪ੍ਰਾਪਤ ਕਰਦਾ ਹੈ।

21. ਗੁਰਮੁਖ ਗੁਰੂ ਦੇ ਉਪਦੇਸ਼ਾਂ ਅਨੁਸਾਰ ਭਗਤੀ ਕਰਦਾ ਹੋਇਆ ਪ੍ਰਭੂ ਨਾਲ ਇਕ ਮਿਕ ਹੋ ਜਾਂਦਾ ਹੈ।

22. ਗੁਰਮੁਖ ਗੁਰੂ ਦੇ ਉਪਦੇਸ਼ਾਂ ਉਤੇ ਚਲਦਾ ਹੋਇਆ ਧਰਮ ਅਤੇ ਆਚਰਨ ਉਤੇ [illegible] ਬਣ ਦਿੰਦਾ ਹੈ।

23. ਗੁਰੂ-ਸੰਗਤ ਅਤੇ ਗੁਰਮੁਖ-ਪੰਥ ਸਭ ਤੋਂ ਉਤਮ ਹਨ।

24. ਸਾਰੇ ਗੁਰੂਆਂ ਵਿਚ ਗੁਰੂ ਨਾਨਕ ਦੀ ਜੋਤ ਪਸਰੀ ਹੈ। ਗੁਰਮੁਖ ਵਿਚ ਵੀ ਗੁਰੂ ਬਣਨ ਦੀ ਸੰਭਾਵਨਾ ਹੈ।

25. ਗੁਰਮੁਖ ਦਵੈਤ ਭਾਵ ਖ਼ਤਮ ਕਰਕੇ ਕੇਵਲ ਇਕ ਪ੍ਰਭੂ ਨਾਲ ਪਿਆਰ ਪਾਂਦਾ ਹੈ। ਭਗਤੀ ਨਾਲ ਉਹ ਉਚ- ਪਦਵੀ ਪ੍ਰਾਪਤ ਕਰਦਾ ਹੈ।

26. ਪਾਰਸ ਗੁਰੂ ਦੀ ਛੁਹ ਨਾਲ ਹੀ ਗੁਰਮੁਖ ਬਣ ਸਕੀਦਾ ਹੈ। ਗੁਰੂ- ਕਿਰਪਾ ਤੋਂ ਵਾਂਝੇ ਰਹਿ ਕੇ ਗੁਰੂ ਵੰਸ਼ ਦੇ ਕਈ ਵਿਅਕਤੀ ਜੀਵਨ ਦੀ ਬਾਜ਼ੀ ਹਾਰ ਗਏ।

27. ਭਗਤੀ ਭਾਵਨਾ ਅਤੇ ਸੇਵਾ ਨਾਲ ਹੀ ਗੁਰਸਿੱਖ ਪੂਰਨ ਗੁਰੂ ਤੋਂ ਲਾਭ ਪ੍ਰਾਪਤ ਕਰਦਾ ਹੈ।

28. ਭਾਵੇਂ ਗੁਰਮੁਖ ਦਾ ਰਸਤਾ ਅਤੀ ਕਠਿਨ ਹ, ਪਰ ਇਸ ਵਰਗਾ ਹੋਰ ਕੋਈ ਰਸਤਾ ਵੀ ਨਹੀਂ।

29. ਇਸਰਭਤੇ ਉਤੇ ਚਲਦਾ ਹੋਇਆ ਗੁਰਸਿਖ ਨਾਮ ਦਾਨ ਇਸ਼ਨਾਨ ਨੂੰ ਦ੍ਰਿੜ੍ਹ ਕਰਦਾ ਹੈ, ਉਹ ਪਰਉਪਕਾਰੀ ਜੀਵੜਾ ਆਸਾਮਈ ਸੰਸਾਰ ਵਿਚ ਰਹਿੰਦਾ ਹੋਇਆ ਵੀ ਉਦਾਸ ਰਹਿੰਦਾ ਹੈ ਅਤੇ ਪਰਤਨ, ਪਰ-ਨਿੰਦ ਵਿਚ ਖਚਿਤ ਨਹੀਂ ਹੁੰਦਾ।

30. ਗੁਰਮੁਖ ਸਚ ਦਾ ਧਾਰਨੀ ਹੁੰਦਾ ਹੈ ਅਤੇ ਮਨਮੁਖ ਕੂੜ ਦਾ ।

31. ਗੁਰਮੁਖ ਗੁਣੀ, ਖੋਜੀ ਅਤੇ ਭਲਾ ਹੁੰਦਾ ਹੈ ਅਤੇ ਮਨਮੁਖ ਗੁਣਹੀਣ, ਵਾਦੀ ਅਤੇ ਬੁਰਾ।

32. ਗੁਰਮੁਖ ਗਿਆਨਵਾਨ ਹੈ ਅਤੇ ਮਨਮੁਖ ਮੂਰਖ। ਮਨਮੁਖ ਗੁਰਮਤ ਨੂੰ ਗ੍ਰਹਿਣ ਨਹੀਂ ਕਰਦਾ ਅਤੇ ਉਹ ਪੱਥਰ ਵਾਂਗੂੰ ਅਭਿਜ ਰਹਿੰਦਾ ਹੈ।

33. ਮਨਮੁਖ ਦੁਬਾਜਰਾ ਹੁੰਦਾ ਹੈ, ਪਰ ਗੁਰਮਤ ਨੂੰ ਗ੍ਰਹਿਣ ਕਰਕੇ ਉਹ ਦੁਬਾਜਰੇਪਨ ਤੋਂ ਮੁਕਤ ਹੋ ਸਕਦਾ ਹੈ।

34. ਗੁਰਮੁਖ ਤਾਂ ਦਰਗਾਹ ਵਿਚ ਸੁਰਖ਼ਰੂ ਹਨ, ਪਰ ਬੇਮੁਖ ਦਾ ਮੂੰਹ ਕਾਲਾ ਹੁੰਦਾ ਹੈ।

35. ਮਨਮੁਖ ਦੇ ਕਈ ਸਰੂਪ ਹਨ। ਉਹ ਨਿੰਦਕ ਵੀ ਹੁੰਦਾ ਹੈ, ਅਕ੍ਰਿਤਘਣ ਵੀ, ਲੂਣ ਹਰਾਮੀ ਵੀ, ਅਸਾਧ ਵੀ, ਪਖੰਡੀ ਵੀ ਅਤੇ ਧਰਮਸਾਲ ਦੀ ਝਾਕ ਰਖਣ ਵਾਲਾ ਵੀ ।

36. ਮੀਣਾ ਵੀ ਮਨਮੁਖ ਹੈ ਕਿਉਂਕਿ ਉਹ ਗੁਰੂ ਤੋਂ ਬੇਮੁਖ ਹੈ।

37. ਸਰਬ-ਵਿਆਪਕ ਪ੍ਰਭੂ ਦੀ ਸਾਜੀ ਸ੍ਰਿਸ਼ਟੀ ਵਿਚ ਮਾਨਵ-ਜਨਮ ਸਭ ਤੋਂ ਉੱਤਮ ਹੈ। ਗੁਰਮੁਖ ਇਸ ਜਨਮ ਦੇ ਆਦਰਸ਼ ਨੂੰ ਪਛਾਣਦਾ ਹੋਇਆ, ਮਾਤਾ ਪਿਤਾ ਦੀ ਸੇਵਾ ਕਮਾਉਂਦਾ ਹੈ, ਗੁਰਦੇਵ ਦੀ ਬਖ਼ਸ਼ਿਸ਼ ਲਈ ਸਚ ਦਾ ਜੀਵਨ ਜੀਉਂਦਾ ਹੈ ਅਤੇ ਪ੍ਰਭੂ ਦੇ ਸ਼ੁਕਰਾਨੇ ਵਿਚ ਰਹਿੰਦਾ ਹੈ, ਪਰ ਮਨਮੁਖ ਭਟਕ ਜਾਂਦਾ ਹੈ।

38. ਗੁਰਮੁਖ ਸਤ, ਸੰਤੋਖ, ਦਇਆ ਧਰਮ ਦੇ ਗੁਣ ਗ੍ਰਹਿਣ ਕਰਦਾ ਹੈ ਅਤੇ ਵਿਸ਼ਿਆਂ ਵਿਕਾਰਾਂ ਅਤੇ ਹਉਮੈ ਤੋਂ ਬਹੁਤ ਉੱਚਾ ਉਠ ਜਾਂਦਾ ਹੈ।

39. ਮੁਕਦੀ ਗੱਲ, ਗੁਰਮਤ ਵਰਗਾ ਕੋਈ ਮਾਰਗ ਨਹੀਂ, ਜਿਸ ਨੂੰ ਗ੍ਰਹਿਣ ਕਰਕੇ ਮਾਨਵ ਗੁਰਮੁਖ ਬਣਦੇ ਹਨ ਅਤੇ ਸਚਖੰਡ ਰੂਪੀ ਸਾਧ ਸੰਗਤ ਵਿਚ ਵਿਚਰ ਕੇ ਗੁਰੂ ਦੇ ਪਿਆਰ ਨੂੰ ਮਾਣਦੇ ਹਨ।

ਭਾਈ ਗੁਰਦਾਸ ਦੀਆਂ 39 ਵਾਰਾਂ ਦੇ ਉਪਰੋਕਤ ਕੇਂਦਰੀ ਵਿਚਾਰਾਂ ਨੂੰ ਜੇ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਧਿਆਨ ਨਾਲ ਪੜ੍ਹਿਆ ਜਾਏ ਤਾਂ ਇਕ ਦਾਰਸ਼ਨਿਕ ਨਿਬੰਧ ਪ੍ਰਤੀਤ

ਹੋਵੇਗਾ। ਹਰ ਵਾਰ ਦਾ ਵਿਸ਼ਾ ਪਿਛਲੀ ਵਾਰ ਦੇ ਵਿਸ਼ੇ ਨੂੰ ਅਗੇ ਤੋਰਦਾ ਹੈ। ਪਾਰਬ੍ਰਹਮ ਪਰਮੇਸ਼ਵਰ ਦੀ ਜਗਤ- ਰਚਨਾ ਤੋ ਆਰੰਭ ਹੋ ਕੇ ਵਿਚਾਰ ਗੁਰਮਤ ਮਾਰਗ ਦੀ ਮਹਾਨਤਾ ਉਤੇ ਆ ਟਿਕਦਾ ਹੈ। ਗੁਰਮੁਖ ਦੇ ਜੀਵਨ ਅਤੇ ਮਨਮੁਖ ਦੇ ਜੀਵਨ ਦੀ ਤੁਲਨਾ ਕਰਦਿਆਂ ਗੁਰਮੁਖ ਦੀ ਮਹਾਨਤਾ ਨੂੰ ਉਘਾੜਿਆ ਹੈ। ਗੁਰਦੇਵ ਗੁਰੂ ਨਾਨਕ 'ਗੁਰਮੁਖ' ਦਾ ਪਹਿਲਾ ਨਮੂਨਾ ਹਨ, ਇਸੇ ਲਈ ਭਾਈ ਜੀ ਨੇ ਉਨ੍ਹਾਂ ਬਾਰੇ 'ਗੁਰਮੁਖ'- ਕਲ ਵਿਚ ਪ੍ਰਗਟ ਹੋਇਆ' ਲਿਖਿਆ ਹੈ। ਉਨ੍ਹਾਂ ਦੇ ਸਿਖ ਭਾਈ ਲਹਿਣਾ ਜੀ ਨੂੰ ਗੁਰਮੁਖ ਦੀ ਅਵਸਥਾ ਤੇ ਉਠ ਕੇ ਗੁਰੂ-ਪਦਵੀ ਪ੍ਰਾਪਤ ਹੋਈ, ਇਵੇਂ ਹੀ ਅਮਰਦਾਸ, ਰਾਮਦਾਸ, ਅਰਜਨ ਅਤੇ ਹਰਿਗੋਬਿੰਦ ਗੁਰੂ-ਪਦਵੀ ਨੂੰ ਪ੍ਰਾਪਤ ਹੋਏ। ਗੁਰੂ ਅਰਜਨ ਦੇਵ ਗੁਰੂ ਰਾਮਦਾਸ ਦੇ ਸਪੁੱਤਰ ਸਨ ਅਤੇ ਗੁਰੂ ਹਰਿਗੋਬਿੰਦ ਗੁਰੂ ਅਰਜਨ ਦੇਵ ਦੇ। ਉਹ ਵੀ ਪਹਿਲੇ ਗੁਰਮੁਖ ਸਨ ਅਤੇ ਮਗਰੋ ਗੁਰੂ। ਗੁਰਮੁਖ ਗੁਰਮਤ ਨੂੰ ਗ੍ਰਹਿਣ ਕਰਦਾ ਹੈ, ਉਸ ਦੇ ਆਚਰਣ ਦੀ ਉਸਾਰੀ ਗੁਰੂ ਸੰਗਤ ਅਥਵਾ ਸਾਧ ਸੰਗਤ ਵਿਚ ਹੁੰਦੀ ਹੈ। ਉਸ ਦਾ ਮਾਰਗ ਭਗਤੀ ਮਾਰਗ ਹੈ ਜੋ ਭਾਵੇ ਅਤੀ ਕਠਿਨ ਹੈ, ਪਰ ਗੁਰਮੁਖ ਉਸ ਉਤੇ ਚਲਦਾ ਹੋਇਆ, ਗੁਣਾਂ ਨੂੰ ਗ੍ਰਹਿਣ ਕਰਦਾ ਅਤੇ ਔਗੁਣਾਂ ਨੂੰ ਦੂਰ ਕਰਦਾ ਹੋਇਆ, ਗੁਰੂ ਦੀ ਬਖ਼ਸ਼ਿਸ਼ ਦਾ ਪਾਤਰ ਬਣ ਜਾਂਦਾ ਹੈ। ਨਿਮ੍ਰਤਾ ਨੂੰ ਅਪਨਾਣ ਕਰਕੇ ਉਹ ਮਾਨਵ-ਸੇਵਾ ਅਤੇ ਸਮਾਜ-ਸੇਵਾ ਲਈ ਸਦਾ ਤਤਪਰ ਰਹਿੰਦਾ ਹੈ। ਉਹ ਮਾਇਆ ਪਿਛੇ ਨਹੀਂ ਭਜਦਾ ਅਤੇ ਨਾ ਹੀ ਧਰਮਸਾਲ ਦੀ ਝਾਕ ਰਖਦਾ ਹੈ। ਵਿਸ਼ਿਆਂ ਵਿਕਾਰਾਂ ਨੂੰ ਉਹ ਕਾਬੂ ਕਰ ਲੈਂਦਾ ਹੈ। ਉਹ ਸਤਿ, ਸੰਤੋਖ, ਦਇਆ ਅਤੇ ਧਰਮ ਨੂੰ ਕਮਾਂਦਾ ਹੋਇਆ, ਨਾਮ, ਦਾਨ, ਇਸ਼ਨਾਨ ਨੂੰ ਦ੍ਰਿੜ੍ਹ ਕਰਦਾ ਹੈ ਅਤੇ ਏਦਾਂ ਇਕ ਦਿਨ ਉਹ ਗੁਰੂ ਦੀ ਕਿਰਪਾ ਦਵਾਰਾ ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ। ਜਿਹੜੇ ਮਾਨਵ ਗੁਰੂ ਤੋ ਬੇਮੁਖ ਹੁੰਦੇ ਹਨ, ਉਹ ਨਿੰਦਕ ਹਨ, ਪਖੰਡੀ ਹਨ, ਮੂਰਖ ਹਨ, ਦੁਆਜੜੇ ਹਨ, ਮੀਣੇ ਹਨ, ਅਕ੍ਰਿਤਘਣ ਹਨ, ਲੂਣ-ਹਰਾਮੀ ਹਨ, ਅਸਾਧ ਹਨ, ਗੁਣ-ਹੀਣ ਹਨ, ਵਾਦੀ ਹਨ ਅਤੇ ਬੁਰੇ ਹਨ। ਉਹ ਮਾਇਆ ਦੇ ਪਿਛੇ ਭਜਦੇ ਹਨ, ਇਸ ਲਈ ਸਾਕਤ ਹਨ, ਹਉਮੈਂ ਵਿਚ ਖਚਿਤ ਰਹਿੰਦੇ ਹਨ। ਜੇ ਉਹ ਗੁਰੂ ਦੇ ਨੇੜੇ ਰਹਿੰਦੇ ਹਨ ਜਾਂ ਉਹਦੇ ਵੰਸ਼ ਵਿਚੋਂ ਹਨ, ਤਾਂ ਵੀ ਪੱਥਰ ਵਾਂਗੂ ਅਭਿਜ ਰਹਿੰਦੇ ਹਨ ਅਤੇ ਹੀਰੇ ਵਰਗਾ ਜਨਮ ਅਜਾਈਂ ਗੰਵਾ ਜਾਂਦੇ ਹਨ। ਬਸ ਇਹੋ ਹੀ ਹੈ ਭਾਈ ਗੁਰਦਾਸ ਦੀ ਵਿਚਾਰਧਾਰਾ, ਜਿਸਦਾ ਸਰੋਤ ਸਿਖ ਗੁਰੂ ਸਾਹਿਬਾਨ ਦੀ ਬਾਣੀ ਹੈ।

ਭਾਈ ਗੁਰਦਾਸ ਦੀਆਂ ਵਾਰਾਂ ਦੇ ਮਣਕਿਆਂ ਨੂੰ ਇਕ ਮਾਲਾ ਰੂਪ ਵਿਚ ਪਰੋਣ ਵਾਲਾ ਵਿਚਾਰ-ਸੂਤਰ ਏਦਾਂ ਪ੍ਰਗਟਾਇਆ ਜਾ ਸਕਦਾ ਹੈ:-

1. ਪਾਰਬ੍ਰਹਮ ਪਰਮੇਸੁਵਰ ਨੇ ਸਗੁਣ ਸਰੂਪ ਧਾਰ ਕੇ ਸੰਸਾਰ ਦੀ ਰਚਨਾ ਕੀਤੀ।

2. ਮਾਨਵ ਰੂਪ ਵਿਚ ਜੀਵ ਪਾਰਬ੍ਰਹਮ ਨੂੰ ਗੁਰੂ ਦੀ ਸਹਾਇਤਾ ਨਾਲ ਪ੍ਰਾਪਤ ਕਰ ਸਕਦਾ ਹੈ।

3. ਕਲਜੁਗ ਵਿਚ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਰੂਪ ਵਿਚ ਪ੍ਰਗਟ ਹੋਏ।

4. ਗੁਰੂ ਦਾ ਨਿਵਾਸ ਸਚਖੰਡ ਰੂਪੀ ਸਾਧ ਸੰਗਤ ਵਿਚ ਹੁੰਦਾ ਹੈ।

5. ਗੁਰੂ ਦੇ ਉਪਦੇਸ਼ਾਂ ਉੱਤੇ ਚਲਣ ਵਾਲੇ ਗੁਰਮੁਖ ਹੁੰਦੇ ਹਨ ਅਤੇ ਉਸ ਤੋਂ ਬੇਮੁਖ ਹੋਣ ਵਾਲੇ ਮਾਨਵ ਮਨਮੁਖ ।

6. ਗੁਰੂ ਦਾ ਦਸਿਆ ਮਾਰਗ ਪ੍ਰੇਮਾ-ਭਗਤੀ ਦਾ ਮਾਰਗ ਹੈ, ਜਿਸ ਉੱਤੇ ਗੁਰਮੁਖ ਗੁਣਾਂ ਨੂੰ ਗ੍ਰਹਿਣ ਕਰਕੇ ਚਲਦਾ ਹੈ ਅਤੇ ਔਗੁਣਾਂ ਦਾ ਟਾਕਰਾ ਕਰ ਕੇ ਉਨ੍ਹਾਂ ਨੂੰ ਨਾਸ਼ ਕਰ ਦੇਂਦਾ ਹੈ।

7. ਮਨਮੁਖ ਅੰਦਰ ਸਭ ਐਬ ਹੁੰਦੇ ਹਨ; ਉਹ ਮੂਰਖ ਹੁੰਦਾ ਹੈ, ਦੁਬਾਜਰਾ ਹੁੰਦਾ ਹੈ, ਅਕ੍ਰਿਤਘਣ ਹੁੰਦਾ ਹੈ, ਲੂਣ-ਹਰਾਮੀ ਹੁੰਦਾ ਹੈ।

8. ਗੁਰਮਤ-ਮਾਰਗ ਉੱਤੇ ਚਲਦਿਆਂ, ਆਪਾ ਗੰਵਾ ਕੇ, ਗੁਰਮੁਖ, ਗੁਰੂ ਦੀ ਬਖ਼ਸ਼ਿਸ਼ ਦਵਾਰਾ ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ।

9. ਗੁਰਮਤ ਮਾਰਗ ਹੀ ਸਭ ਤੋਂ ਉਤਮ ਮਾਰਗ ਹੈ।

## (ੲ) ਵਾਰਾਂ ਵਿਚ ਮਿਲਦਾ ਅਧਿਆਤਮ ਵਾਦ

### 1. ਬ੍ਰਹਮ ਦਾ ਸੰਕਲਪ

ਮਨੁੱਖ ਨੇ ਜੇ ਕਿਸੇ ਬਾਰੇ ਸਭ ਤੋਂ ਵਧ ਸੋਚਿਆ ਵਿਚਾਰਿਆ ਜਾਂ ਚਿੰਤਨ ਕੀਤਾ ਹੈ ਤਾਂ ਉਹ ਬ੍ਰਹਮ ਹੈ, ਪਰਮਾਤਮਾ ਹੈ। ਪਤਾ ਨਹੀਂ, ਮਨੁੱਖ ਕਦੋਂ ਤੋਂ ਇਸ ਸੋਚ ਵਿਚ ਲੱਗਾ ਹੋਇਆ ਹੈ। ਇਹ ਗੁੰਝਲ ਅਜੇ ਤਕ ਹੱਲ ਨਹੀਂ ਹੋਈ। ਯੁਗਾਂ ਯੁਗਾਂ ਵਿਚ, ਵਖਰੇ ਵਖਰੇ ਰੂਪਾਂ ਵਿਚ ਇਹ ਵਿਸਮਾਦੀ ਸ਼ਕਤੀ ਮਨੁੱਖ ਦੀ ਸੋਚ ਵਿਚਾਰ ਦਾ ਵਿਸ਼ਾ ਰਹੀ ਹੈ-

ਵਿਸਮਾਦੀ ਵਿਸਮਾਦ ਲਖ ਵਿਸਮਾਦਹੁ ਵਿਸਮਾਦ ਵਿਹਾਣੇ।
ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਆਖਾਣ ਵਖਾਣੇ।[1]

ਮਨੁੱਖ ਨੇ ਇਸ ਵਿਸਮਾਦਮਈ ਹਸਤੀ ਦੇ ਕਈ ਨਾਂ ਰਖੇ। ਕਿਸੇ ਨੇ ਬ੍ਰਹਮ, ਕਿਸੇ ਨੇ ਖ਼ੁਦਾ, ਕਿਸੇ ਨੇ ਰਾਮ, ਕ੍ਰਿਸ਼ਨ, ਵਿਸ਼ਨੂੰ, ਸ਼ਿਵ ਆਦਿਕ ਆਖਿਆ, ਕਿਸੇ ਨੇ 'ਗਾਡ' ਆਖ ਕੇ ਬਿਆਨ ਕੀਤਾ ਤੇ ਕਿਸੇ ਨੇ ਵਾਹਿਗੁਰੂ। ਆਧਿਆਤਮਕ ਖੇਤਰ ਵਿਚ ਇਹ ਇਕ ਅਜਿਹਾ ਤੱਤ ਹੈ ਜਿਸ ਨਾਲ ਮਨੁੱਖ ਦਾ ਬਹੁਤ ਡੂੰਘਾ ਨਾਤਾ ਹੈ। ਦੁਨੀਆਂ ਦੇ ਸਾਰੇ ਧਰਮਾਂ, ਸਾਰੇ ਦਰਸ਼ਨਾਂ ਦਾ ਜੇ ਕੋਈ ਇਕ ਕੇਂਦਰੀ ਵਿਸ਼ਾ ਹੈ ਤਾਂ ਉਹ ਇਹੀ ਹੈ।

ਭਾਰਤੀ ਦਰਸ਼ਨ ਪੱਧਤੀ ਦੇ ਦੋ ਧੜੇ ਹਨ। ਚਾਰਵਾਕ, ਜੈਨ ਤੇ ਬੋਧ ਇਕ ਪੱਖ ਦੀ ਮਨੌਤ ਵਾਲੇ ਹਨ ਜਦ ਕਿ ਸਾਂਖ, ਯੋਗ, ਨਿਆਇ, ਵਸ਼ੇਸ਼ਕ, ਪੂਰਵ ਮਿਮਾਂਸਾ ਤੇ ਵੇਦਾਂਤ ਸਨਾਤਨੀ ਵਿਚਾਰਾਂ ਵਾਲੇ ਮੰਨੇ ਜਾਂਦੇ ਹਨ।

'ਚਾਰਵਾਕ' ਕੇਵਲ ਅਨੁਭਵ ਨੂੰ ਗਿਆਨ ਦਾ ਆਧਾਰ ਮੰਨਦਾ ਹੈ, ਇਸ ਲਈ ਉਹ ਬ੍ਰਹਮ ਦੇ ਵਿਚਾਰ ਨੂੰ ਨਹੀਂ ਅਪਣਾਂਦਾ। ਬੋਧ ਆਪਣੇ ਆਪ ਨੂੰ ਬ੍ਰਹਮ ਦੀ ਸਮੀਖਿਆ ਤੋਂ ਨਿਰਲੇਪ ਰਖਦਾ ਹੈ ਤੇ ਜੈਨ ਬ੍ਰਹਮ ਦੀ ਹੋਂਦ ਤੋਂ ਹੀ ਇਨਕਾਰੀ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 16, ਪਉੜੀ 16.

'ਸਾਂਖ' ਪੱਧਤੀ ਜਿਨ ਮਤ ਵਾਂਗ ਨਾਸਤਕੀ ਹੈ, ਪਰ ਪਤੰਜਲੀ ਦੀ ਯੋਗ ਪੱਧਤੀ ਆਸਤਕੀ ਹੈ। ਯੋਗ ਪੱਧਤੀ ਦਾ ਬ੍ਰਹਮ ਨਿਰੋਲ ਸ਼ਾਂਤ ਦਾ 'ਪੁਰਸ਼' ਹੈ ਜੋ ਸਰਬ-ਇੱਛਾ ਮੁਕਤ ਹੈ। ਇਹ 'ਪੁਰਸ਼' ਸੰਸਾਰ ਵਿਚ ਪੀੜਤ ਲੋਕਾਂ ਨੂੰ, ਆਪਣੀ ਬਖ਼ਸ਼ਿਸ਼ ਦੁਆਰਾ ਉੱਚ-ਗੁਣ ਤੇ ਗਿਆਨ ਦੇ ਕੇ, ਬਚਾ ਲੈਂਦਾ ਹੈ।"[1]

'ਨਿਆਇ' ਅਨੁਸਾਰ ਬ੍ਰਹਮ ਇਕ ਵਿਸ਼ੇਸ਼ ਪ੍ਰਕਾਰ ਦੀ ਆਤਮਾ ਹੈ ਜੋ ਔਗੁਣ ਤੇ ਥੋਥੇ ਗਿਆਨ ਤੋਂ ਪਰੇ ਹੈ। ਵੈਸ਼ੇਸ਼ਕ ਪੱਧਤੀ ਵਿਚ ਬ੍ਰਹਮ ਬਾਰੇ ਕੋਈ ਖ਼ਾਸ ਸੰਕੇਤ ਨਹੀਂ ਮਿਲਦਾ। ਪੂਰਵ ਮਿਮਾਂਸਾ ਅਨੁਸਾਰ ਬ੍ਰਹਮੰਡ ਉਤਪਤੀ ਲਈ ਸਿਰਜਣਹਾਰ ਦੀ ਕੋਈ ਲੋੜ ਹੀ ਨਹੀਂ ਤੇ ਇਸ ਦੇ ਨਾਲ ਹੀ ਇਹ ਕਿ ਧਰਮ, ਅਧਰਮ ਦਾ ਸੰਬੰਧ ਤਾਂ ਕਰਮ ਕਰਨ ਵਾਲੇ ਨਾਲ ਹੈ, ਇਸ ਲਈ ਬ੍ਰਹਮ ਨੂੰ ਇਸ ਦੀ ਜਾਣਕਾਰੀ ਹੋ ਹੀ ਨਹੀਂ ਸਕਦੀ।

ਵੇਦਾਂਤ, ਉਪਨਿਸ਼ਦਾਂ ਦੀ ਵਿਆਖਿਆ ਹੈ। ਵੇਦਾਂਤ ਸੂਤਰ ਦੀ ਵਿਆਖਿਆ ਵੀ ਭਿੰਨ ਭਿੰਨ ਪ੍ਰਕਾਰ ਦੀ ਹੈ। ਇਹਨਾਂ ਵਿਆਖਿਆਵਾਂ ਦੇ ਅਧਾਰ ਉੱਤੇ ਵੱਖ ਵੱਖ ਮਤ ਉਤਪਨ ਹੋ ਗਏ, ਜਿਵੇਂ ਕਿ ਸ਼ੰਕਰ ਦਾ ਅਦ੍ਵੈਤਵਾਦ, ਰਾਮਾਨੁਜ ਦਾ ਵਿਸ਼ਿਸ਼ਟ ਅਦ੍ਵੈਤਵਾਦ ਅਤੇ ਮਾਧਵ ਦਾ ਦ੍ਵੈਤਵਾਦ ।

ਵੇਦਾਂਤ ਦੀਆਂ ਸਾਰੀਆਂ ਵਿਚਾਰ ਧਾਰਾਵਾਂ ਬ੍ਰਹਮ ਦੀ ਹੋਂਦ ਨੂੰ ਪਰਵਾਨ ਕਰਦੀਆਂ ਹਨ। ਬ੍ਰਹਮ ਸਰਬ-ਸਮੱਰਥ ਤੇ ਤ੍ਰਿਕਾਲ-ਦਰਸ਼ੀ ਵੀ ਹੈ, ਸਰਬ-ਸ਼ਕਤੀਮਾਨ ਵੀ ਹੈ ਤੇ ਸਰਬ-ਗਿਆਤਾ ਵੀ ਹੈ। ਸ਼ੰਕਰ ਦੇ ਮਤ ਅਨੁਸਾਰ ਬ੍ਰਹਮ, ਸਰਗੁਣ ਵੀ ਹੈ ਤੇ ਨਿਰਗੁਣ ਵੀ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ-

ਨਿਰਗੁਨੁ ਆਪਿ ਸਰਗੁਨੁ ਭੀ ਓਹੀ
ਕਲਾ ਧਾਰਿ ਜਿਨਿ ਸਗਲੀ ਮੋਹੀ । (ਗਉੜੀ ਸੁਖਮਨੀ ਮ: 5)

ਡਾ: ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ ਕਿ "ਆਦਿ ਗ੍ਰੰਥ ਵਿਚ ਬ੍ਰਹਮ ਦੇ ਇਹ ਦੋਵੇਂ ਰੂਪ ਸਰਗੁਣ ਤੇ ਨਿਰਗੁਣ ਮੰਨੇ ਗਏ ਹਨ।"[2] ਭਾਵ ਉਹ ਅਕਾਲ ਪੁਰਖ ਆਪ ਹੀ ਨਿਰਗੁਣ ਹੈ ਤੇ

---

1. ਕਲਚਰਲ ਹੈਰੀਟੇਜ ਆਫ਼ ਇੰਡੀਆ- ਭਾਗ ਤੀਜਾ, ਦੂਜੀ ਵਾਰ, ਪੰਨਾ 536.
2. ਏ ਕ੍ਰਿਟੀਕਲ ਸਟੱਡੀ ਆਫ਼ ਆਦਿ-ਗ੍ਰੰਥ , ਪੰਨਾ 334

ਆਪ ਹੀ ਸਰਗੁਣ ਵੀ ਹੈ। ਰਾਮਾਨੁਜ ਅਨੁਸਾਰ ਕੇਵਲ ਬ੍ਰਹਮ ਹੀ ਇਕ ਸੱਚੀ ਹੋਂਦ ਹੈ ਤੇ ਇਸ ਬ੍ਰਹਮ ਵਿਚ ਹੀ ਅਚੇਤ ਤੇ ਸੁਚੇਤ ਜਗਤ ਤੇ ਜੀਵਾਤਮਾਵਾਂ ਦਾ ਨਿਵਾਸ ਹੈ।

ਭਾਰਤੀ ਦਰਸ਼ਨ ਵਿਚ ਅੰਤਿਮ-ਸੱਚ ਨੂੰ ਬ੍ਰਹਮ ਕਿਹਾ ਗਿਆ ਹੈ। ਗੁਰਬਾਣੀ ਇਸ ਬ੍ਰਹਮ ਦਾ ਹੀ ਕਥਨ ਕਰਦੀ ਹੈ।[1] ਇਸ ਅੰਤਿਮ ਸੱਚ ਜਾਂ ਬ੍ਰਹਮ ਦਾ ਜੋ ਸਰੂਪ ਗੁਰਬਾਣੀ ਵਿਚ ਆਇਆ ਹੈ ਉਹ ਮੂਲ ਮੰਤਰ ਵਿਚ ਅੰਕਿਤ ਹੈ-

" ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।[2]

ਬ੍ਰਹਮ ਦਾ ਇਹ ਸਰੂਪ ਗੁਰੂ ਨਾਨਕ ਦੇਵ ਨੇ ਵਰਣਨ ਕੀਤਾ ਹੈ। ਭਾਈ ਗੁਰਦਾਸ ਇਸ ਸਰੂਪ ਨੂੰ ਆਪਣੇ ਸ਼ਬਦਾਂ ਵਿਚ ਇਉਂ ਲਿਖਦੇ ਹਨ:-

ਏਕਾ ਏਕੰਕਾਰ ਲਿਖ ਦਿਖਾਲਿਆ।
ਊੜਾ ਓਅੰਕਾਰ ਪਾਸ ਬਹਾਲਿਆ।
ਸਤਿਨਾਮ ਕਰਤਾਰ ਨਿਰਭਉ ਭਾਲਿਆ।
ਨਿਰਵੈਰਹੁ ਜੈ ਕਾਰ ਅਜੂਨਿ ਅਕਾਲਿਆ।[3]

ਪੁਨਾ: ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ।
ਸਤਿਨਾਮ ਕਰਤਾ ਪੁਰਖੁ ਨਿਰਭਉ ਹੋਇ ਨਿਰਵੈਰ ਸਦਾਇਆ।
ਅਕਾਲ ਮੂਰਤਿ ਪ੍ਰਤੱਖ ਸੋਇ ਨਾਉ ਅਜੂਨੀ ਸੈਭੰ ਭਾਇਆ।
ਗੁਰ ਪ੍ਰਸਾਦਿ ਸੁ ਆਦਿ ਸਚ ਜੁਗਹ ਜੁਗੰਤਰ ਹੋਂਦਾ ਆਇਆ।
ਹੈ ਭੀ ਹੋਸੀ ਸਚ ਨਾਉ ਸਚ ਦਰਸ਼ਨ ਸਤਿਗੁਰੂ ਦਿਖਾਇਆ।[4]

ਬ੍ਰਹਮ ਦੇ ਇਸ ਸਰੂਪ ਵਿਚ '੧' ਕੋਈ ਅੰਕ ਦੱਸਣ ਲਈ ਨਹੀਂ। ਇਹ ਉਸ

---

1. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 18
2. ਆਦਿ ਗ੍ਰੰਥ, ਪੰਨਾ 1
3. ਵਾਰਾਂ ਭਾਈ ਗੁਰਦਾਸ, ਵਾਰ 3 ਪਉੜੀ 15.
4. ਉਹੀ, ਵਾਰ 39, ਪਉੜੀ 1.

ਵਾਹਿਗੁਰੂ ਲਈ ਵਾਚਕ ਸ਼ਬਦ ਹੈ। ਇਸ ਇਕ ਦਾ ਵਿਸਥਾਰ ਹੀ ਸਾਰੇ ਗੁਰਮਤ ਸਾਹਿਤ ਤੇ ਗੁਰਬਾਣੀ ਦਾ ਆਸ਼ਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਗੁਰੂ ਸਾਹਿਬਾਨ ਨੇ ਇਸੇ ਦਾ ਬਿਆਨ ਕੀਤਾ ਹੈ। ਇਸ 'ਇਕ' ਤੋਂ ਬਿਨਾ ਹੋਰ ਕੋਈ ਦੂਜਾ ਹੈ ਨਹੀਂ। ਇਸੇ 'ਇਕ' ਦਾ ਹੀ ਗੁਰੂ ਨਾਨਕ ਦੇਵ ਨੇ ਕਲਿਜੁਗ ਵਿਚ ਢੰਡੋਰਾ ਫੇਰਿਆ:-

" ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ।"[1]

ਇਹ 'ਇਕ' ਹੀ ਰਚਨਾ ਦਾ ਮੂਲ ਤੇ ਸਰਬ ਵਿਆਪੀ ਕਰਤਾ ਹੈ। ਓਂ: ਭਾਵ ਵਾਹਿਗੁਰੂ ਵਿਆਪਕ ਹੈ, ਅੰਦਰ ਬਾਹਰ ਹੈ ਤੇ ਅਪਾਰ ਹੈ-

ਅੰਤਰਿ ਬਸੇ ਬਾਹਰਿ ਭੀ ਓਹੀ।
ਨਾਨਕ ਦਰਸਨ ਦੇਖਿ ਸਭ ਮੋਹੀ। (ਗਉੜੀ, ਸੁਖਮਨੀ ਮ: 5)

ਪੁਨਾ: ਪਾਰਬ੍ਰਹਮ ਪੂਰਨ ਬ੍ਰਹਮ ਘਟ ਚੰਦਰ ਆਕਾਰਾ ।[2]

ਇਸੇ ਤੋਂ ਸਾਰੀ ਉਤਪਤੀ ਹੈ, ਸ੍ਰਿਸ਼ਟੀ ਰਚਨਾ ਹੈ। ਇਸ ਸੰਬੰਧ ਵਿਚ ਆਸਾ ਦੀ ਵਾਰ ਦੀ ਪਹਿਲੀ ਪਉੜੀ ਵੇਖਣ ਯੋਗ ਹੈ-

| | |
|---|---|
| ਆਪੀ ਨੈ | ੧ |
| ਆਪੁ ਸਾਜਿਓ | ਨਿਰਾਕਾਰ ਤੋਂ ਏਕੰਕਾਰ ਹੋਇਆ |
| ਆਪੀਨੈ ਰਚਿਓ ਨਾਉ। | ਓ |
| ਦੁਯੀ ਕੁਦਰਤ ਸਾਜੀਐ | ਸੰਸਾਰ |
| ਕਰਿ ਆਸਣੁ ਡਿਠੋ ਚਾਉ। | ਆਪ ਹੀ ਵੇਖਣ ਵਾਲਾ ਹੈ |

ਇਸ ਬਾਰੇ ਭਾਈ ਗੁਰਦਾਸ ਇਉਂ ਲਿਖਦੇ ਹਨ:-

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 23.
2. ਵਾਰਾਂ ਭਾਈ ਗੁਰਦਾਸ, ਵਾਰ 2 ਪਉੜੀ 19.

ਗੁਰਮੁਖ ਏਕੰਕਾਰੁ ੧
ਆਪਿ ਉਪਾਇਆ। ਨਿਰਾਕਾਰ ਤੋਂ ਏਕੰਕਾਰ ਹੋਇਆ
ਓਅੰਕਾਰਿ ਆਕਾਰ ਪਰਗਟੀ ਆਇਆ। ਓ
ਪੰਜ ਤਤ ਵਿਸਥਾਰ ਚਲਿਤ ਰਚਾਇਆ। ਸੰਸਾਰ
ਖਾਣੀ ਬਾਣੀ ਚਾਰ ਜਗਤ ਉਪਾਇਆ।[1-2]

ਭਾਈ ਸਾਹਿਬ ਨੇ ਵਾਰ ਨੰ: 22, ਪਉੜੀ ਨੰ: 1 ਵਿਚ ਲਿਖਿਆ ਹੈ:-

ਹੋਆ ਏਕੰਕਾਰ ਆਪ ਉਪਾਇਆ।
ਓਅੰਕਾਰ ਅਕਾਰ ਚਲਿਤ ਰਚਾਇਆ।[3]

ਭਾਵ ਇਹ ਕਿ ਓਅੰਕਾਰ ਹੀ ਬ੍ਰਹਮੰਡ ਦੇ ਸਿਰਜਨਹਾਰ ਨਿਰੰਕਾਰ ਦਾ ਲਖਾਇਕ ਹੈ। ਇਹੀ ਗੱਲ ਗੁਰੂ ਨਾਨਕ ਦੇਵ ਪਹਿਲਾਂ ਹੀ ਕਹਿ ਚੁਕੇ ਸਨ ਕਿ,

ਓਅੰਕਾਰਿ ਬ੍ਰਹਮਾ ਉਤਪਤਿ।
ਓਅੰਕਾਰ ਕੀਆ ਜਿਨਿ ਚਿਤਿ।
ਓਅੰਕਾਰਿ ਸੈਲ ਜੁਗ ਭਏ।
ਓਅੰਕਾਰਿ ਬੇਦ ਨਿਰਮਏ।
ਓਅੰਕਾਰਿ ਸਬਦਿ ਉਧਰੇ।
ਓਅੰਕਾਰਿ ਗੁਰਮੁਖ ਤਰੇ।
ਓਨਮ ਅੱਖਰ ਸੁਣਹੁ ਬੀਚਾਰੁ।
ਓਨਮ ਅੱਖਰ ਤ੍ਰਿਭਵਣ ਸਾਰੁ ।[4]

ਇਹੀ ਗਵਾਹੀ ਕਬੀਰ ਜੀ ਨੇ ਵੀ ਦਿੱਤੀ ਸੀ:-

ਓਅੰਕਾਰ ਆਦਿ ਮੈ ਜਾਨਾ।

---

1. ਵਾਰਾਂ ਭਾਈ ਗੁਰਦਾਸ, ਵਾਰ 19, ਪਉੜੀ 1.
2. ਗੁਰਮਤ ਵਿਚਾਰ ਧਾਰਾ, ਭਗਤ ਸਿੰਘ ਹੀਰਾ, ਪੰਨਾ 85
3. ਵਾਰਾਂ ਭਾਈ ਗੁਰਦਾਸ, ਵਾਰ 22, ਪਉੜੀ 1.
4. ਆਦਿ ਗ੍ਰੰਥ, ਪੰਨਾ 929

ਤੇ, ਬਚਿੱਤਰ ਨਾਟਕ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸੇ ਦੀ ਸਾਖੀ ਭਰੀ ਹੈ:-

ਪ੍ਰਿਥਮ ਕਾਲ ਜਬ ਕਰਾ ਪਸਾਰਾ।
ਓਅੰਕਾਰ ਤੇ ਸ੍ਰਿਸਟ ਉਪਾਰਾ।[1]

ਭਾਈ ਗੁਰਦਾਸ ਨੇ ਇਹਨਾਂ ਵਾਰਾਂ ਵਿਚ ਬਾਰ ਬਾਰ ਦੁਹਰਾ ਕੇ ਆਖਿਆ ਹੈ:-

ਓਅੰਕਾਰ ਅਕਾਰ ਕਰ ਤ੍ਰੈ ਗੁਣ ਪੰਜ ਤੱਤ ਉਪਜਾਇਆ।
ਬ੍ਰਹਮਾ ਬਿਸਨ ਮਹੇਸ ਸਾਜ ਦਸ ਅਵਤਾਰ ਚਲਿਤ ਵਰਤਾਇਆ।
ਛਿਅ ਰੁਤਿ ਬਾਰਹ ਮਾਹ ਕਰ ਸੱਤ ਵਾਰ ਸੈਂਸਾਰ ਉਪਾਇਆ।[2]

ਇਹ 'ਇਕ' ਹੀ ਬ੍ਰਹਮੰਡ ਦਾ ਰਚਿਅਤਾ ਹੈ। ਉਹ ਆਪ ਬੇਅੰਤ ਹੈ, ਉਸ ਦੀ ਰਚਨਾ ਦਾ ਵੀ ਅੰਤ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਧਰਤੀ, ਅਕਾਸ਼, ਚੰਨ, ਸੂਰਜ, ਤਾਰੇ, ਗ੍ਰਹਿ, ਖਾਣੀਆਂ, ਬਾਣੀਆਂ, ਚੁਰਾਸੀ ਲਖ ਜੂਨਾਂ, ਇਕ ਇਕ ਜੂਨ ਵਿਚ ਅਣਗਿਣਤ ਜੀਵ ਜੰਤੂ; ਫੇਰ ਇਹ ਸਾਰਾ ਪਸਾਰਾ ਇਕ ਵੀ ਤਾਂ ਨਹੀਂ, ਇਸ ਤੋਂ ਲੱਖਾਂ ਦਰਯਾ ਹੋਰ ਚਲ ਪਏ:-

ਕੀਤਾ ਪਸਾਉ ਏਕੋ ਕਵਾਉ
ਤਿਸ ਤੇ ਹੋਏ ਲਖ ਦਰੀਆਉ। (ਆਦਿ ਗ੍ਰੰਥ ਪੰਨਾ 3, ਜਪੁ, ਮ: ੧)

ਤੇ ਪਾਤਾਲਾ ਪਤਾਲ ਲਖ
ਅਗਾਸਾ ਆਗਾਸ। (ਆਦਿ ਗ੍ਰੰਥ ਪੰਨਾ 5 ਜਪੁ, ਮ: ੧)

ਬ੍ਰਹਮ ਦੀ ਇਸ ਸੱਤਾ ਦਾ ਵਰਣਨ ਕਰਿਦਿਆਂ ਭਾਈ ਗੁਰਦਾਸ ਲਿਖਦੇ ਹਨ:-

ਓਅੰਕਾਰ ਆਕਾਰ ਕਰ ਪਵਨ ਪਾਣੀ ਬੈਸੰਤਰ ਧਾਰੇ।
ਧਰਤਿ ਅਕਾਸ਼ ਵਿਛੋੜਿਆਨ, ਚੰਦ ਸੂਰ ਦੋਇ ਜੋਤਿ ਸਵਾਰੇ।

---

1. ਬਚਿੱਤਰ ਨਾਟਕ, ਦੂਜਾ ਅਧਿਆਇ, ਚੌਪਈ 10
2. ਵਾਰਾਂ ਭਾਈ ਗੁਰਦਾਸ, ਵਾਰ 39, ਪਉੜੀ 13.

ਖਾਣੀ ਚਾਰ ਬੰਧਾਨ ਕਰ, ਲਖ ਚੁਰਾਸੀ ਜੂਨ ਦੁਆਰੇ।
ਇਕਸੁ ਇਕਸੁ ਜੂਨ ਵਿਚ ਜੀਅ ਜੰਤ ਅਗਣਤ ਅਪਾਰੇ।[1]

ਪੁਨਾ: ਲਖ ਕਰੋੜ ਇਵੇਹਿਆਂ ਓਅੰਕਾਰ ਆਕਾਰ ਸਵਾਰੇ।[2]

ਅਜਿਹੇ ਬ੍ਰਹਮ ਦੀ ਹੋਂਦ ਦਾ ਖ੍ਰਿਆਲ ਮਨੁੱਖ ਨੂੰ ਕਦੋਂ ਆਇਆ? ਜਦੋਂ ਉਸ ਨੂੰ ਆਪਣੇ ਆਲੇ-ਦੁਆਲੇ ਪਸਰੀ ਅਸਚਰਜ ਕੁਦਰਤ ਦਾ ਗਿਆਨ ਹੋਇਆ, ਇਸ ਦੇ ਰਚਨਹਾਰ ਬਾਰੇ ਸੋਚਾਂ ਜਾਗੀਆਂ। ਬਸ, ਇਹ ਸੋਚਾਂ ਹੀ ਕਿਸੇ ਅਦਿਖ ਹਸਤੀ, ਕਿਸੇ ਅਦ੍ਰਿਸ਼ਟ ਸ਼ਕਤੀ ਦੀ ਹੋਂਦ ਦਾ ਮੁਢ ਬਣ ਗਈਆਂ। ਉਸ ਦੀ ਪੂਜਾ ਸ਼ੁਰੂ ਹੋ ਗਈ। ਪਰ ਇਹ ਪੂਜਾ ਕ੍ਰਿਤਮ ਰੂਪ ਵਿਚ ਸੀ ਜਿਵੇਂ ਪ੍ਰਕ੍ਰਿਤੀ ਪੂਜਾ, ਦੇਵ ਪੂਜਾ, ਅਵਤਾਰ ਪੂਜਾ ਤੇ ਮੂਰਤੀ ਪੂਜਾ। ਇਸ ਅਭਿਆਸ ਵਿਚ ਮਨੁੱਖ ਰਚਨਹਾਰ ਨੂੰ ਭੁੱਲ ਕੇ ਉਸ ਦੀ ਰਚਨਾ ਦੇ ਵੱਖ-ਵੱਖ ਅੰਗਾਂ, ਸੂਰਜ, ਚੰਨ, ਧਰਤੀ, ਅੱਗ, ਪਾਣੀ, ਹਵਾ, ਪਸ਼ੂ, ਪੰਛੀ, ਰੁਖ ਬਿਰਖ, ਸ਼ੇਸ਼ ਨਾਗ ਆਦਿ, ਦੀ ਪੂਜਾ ਵਿਚ ਰੁਝ ਗਿਆ। ਕਰਨਹਾਰ ਬ੍ਰਹਮ ਨੂੰ ਤਾਂ ਸਿਮਰਦਾ ਨਹੀਂ, ਉਸ ਦੀ ਰਚੀ, ਬਣਾਈ ਸ੍ਰਿਸ਼ਟੀ ਨੂੰ ਹੀ ਕਰਨਹਾਰ ਸਮਝਣ ਲਗ ਗਿਆ।[3] ਇਉਂ ਮਨੁੱਖ ਗ਼ਲਤ ਰਾਹ ਤੇ ਚਲ ਪਿਆ। ਗੁਰਮਤ ਅਨੁਸਾਰ ਇਕ ਅਕਾਲ ਪੁਰਖ, ਪਾਰਬ੍ਰਹਮ ਦਾ ਸਿਮਰਨ ਹੀ ਸਹੀ ਮੰਨਿਆ ਗਿਆ ਹੈ, ਕਿਉਂਕਿ ਉਸ ਬਿਨਾਂ ਦੂਜਾ ਕੋਈ ਹੋਰ ਹੈ ਹੀ ਨਹੀਂ:-

ਸਾਹਿਬ ਮੇਰਾ ਏਕੋ ਹੈ।
ਏਕੋ ਹੈ, ਭਾਈ ਏਕੋ ਹੈ। (ਆਸਾ ਮ: ੧ ਘਰ 2)

ਇੱਥੇ ਤਾਂ ਉਸ 'ਇਕ' ਸਰਬ ਵਿਆਪਕ ਦੀ ਯਾਦ ਨੂੰ ਹੀ ਹਿਰਦੇ ਵਿਚ ਵਸਾਉਣ ਦਾ ਉਪਦੇਸ਼ ਹੈ। ਭਾਈ ਗੁਰਦਾਸ ਦਾ ਜ਼ੋਰ ਵੀ ਇਸੇ ਤੱਤ ਤੇ ਹੈ ਕਿ:-

"ਗੁਰਮੁਖ ਇਕ ਅਰਾਧਣਾ ਇਕ ਮਨ ਹੋਇ ਨ ਹੋਇ ਦੁਚਿੱਤਾ।[4]

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 1.
2. ਉਹੀ ਵਾਰ 23, ਪਉੜੀ 10.
3. ਕਰਤਾ ਪੁਰਖ, ਨ ਚੇਤਿਓ ਕੀਤੇ ਨੋ ਕਰਤਾ ਕਰ ਜਾਣੇ। ਵਾਰ 15, ਪਉੜੀ 7.
4. ਵਾਰਾਂ ਭਾਈ ਗੁਰਦਾਸ, ਵਾਰ 5, ਪਉੜੀ 2.

ਇਹ 'ਇਕ', ਇਹ ਬ੍ਰਹਮ, ਸਰਬ ਵਿਆਪਕ ਹੈ, ਹਰ ਸ਼ੈ ਵਿਚ ਮੌਜੂਦ ਹੈ, ਆਪਣੀ ਰਚਾਈ ਰਚਨਾ ਨੂੰ ਵੇਖਦਾ ਹੈ, ਮਾਣਦਾ ਹੈ। ਇਹ ਆਪ ਹੀ ਰਸ ਹੈ, ਰਸੀਆ ਵੀ ਤੇ ਰਸ ਲੈਣ ਵਾਲਾ ਵੀ।"[1] ਅਜਿਹੇ ਗੁਣਾਂ ਵਾਲੇ ਇਕ ਅਕਾਲ ਪੁਰਖ ਦੇ ਸਰਬ ਵਿਆਪਕਤਾ ਦੇ ਗੁਣ ਨੂੰ ਭਾਈ ਗੁਰਦਾਸ ਨੇ ਦੂਜੀ ਵਾਰ ਵਿਚ ਅਨੇਕਾਂ ਦ੍ਰਿਸ਼ਟਾਂਤਾਂ ਰਾਹੀਂ ਸਿਧ ਕੀਤਾ ਹੈ। ਉਹ ਆਪ ਹੀ ਇਕ ਤੋਂ ਅਨੇਕ ਹੋ ਕੇ ਅਨੇਕਾਂ ਵਿਚ ਵਿਆਪਕ ਹੈ।[2] ਬ੍ਰਹਮ, ਜੋ 'ਆਪੇ ਆਪ ਵਰਤਦਾ' ਹੈ, ਕੇਵਲ ਗੁਰਮੁੱਖਾਂ ਦੇ ਵਿਚਾਰ ਵਿਚ ਆਉਂਦਾ ਹੈ ਤੇ ਗੁਰਮੁਖਾਂ ਨੇ ਇਸ ਗੱਲ ਨੂੰ ਪਰਵਾਨ ਕੀਤਾ ਹੈ:-

"ਆਪੇ ਆਪ ਵਰਤਦਾ ਗੁਰਮੁਖ ਪਰਵਾਣਾ।"[3]

ਹਰ ਸ਼ੈ ਵਿਚ ਅਕਾਲ ਪੁਰਖ ਵਰਤ ਰਿਹਾ ਹੈ। ਪਰ ਹਰ ਸ਼ੈ ਨੂੰ ਉਸ ਦੇ ਤੁੱਲ ਸਮਝ ਲੈਣਾ, ਭੁੱਲ ਹੈ। ਹਰ ਵਸਤੂ ਉਸ ਦਾ ਖ਼ਾਸ ਜੁਜ਼ ਹੈ, ਪਰ ਜੁਜ਼ ਤਾਂ ਜੁਜ਼ ਹੀ ਹੈ, ਪੂਰਨ ਸ਼ੈ ਨਹੀਂ। ਵਾਹਿਗੁਰੂ ਸਰਬ-ਗੁਣ ਸੰਪੰਨ ਹੈ। ਮਨੁੱਖ ਵਿਚ ਵੀ ਕਈ ਈਸ਼ਵਰੀ ਗੁਣ ਹੋ ਸਕਦੇ ਹਨ, ਪਰ ਇਹ ਗੁਣ ਸੀਮਤ ਹਨ। ਵਾਹਿਗੁਰੂ ਦੇ ਗੁਣ ਗਿਣਤੀ-ਮਿਣਤੀ ਵਿਚ ਨਹੀਂ, ਬੇਅੰਤ ਹਨ। ਅਕਾਲ ਪੁਰਖ ਦੀ ਬੇਅੰਤਤਾ ਦੇ ਗੁਣ ਨੂੰ ਭਾਈ ਸਾਹਿਬ ਹੇਠ ਲਿਖੀਆਂ ਪਉੜੀਆਂ ਵਿਚ ਦਰਸਾਂਦੇ ਹਨ:-

ਇਕ ਕਵਾਉ ਪਸਾਉ ਕਰਿ ਓਅੰਕਾਰ ਸੁਣਾਯਾ।
ਓਅੰਕਾਰ ਅਕਾਰ ਲੱਖ ਬ੍ਰਹਮੰਡ ਬਣਾਯਾ।
ਪੰਜ ਤੱਤ ਉਤਪੱਤ ਲੱਖ ਤ੍ਰੈ ਲੋਅ ਸੁਹਾਯਾ।
ਜਲ ਥਲ ਗਿਰ ਤਰਵਰ ਸੁਫਲ ਦਰੀਆਉ ਚਲਾਯਾ।
ਲਖ ਦਰੀਆਉ ਸਮਾਉ ਕਰ ਤਿਲ ਤੁਲ ਨ ਤੁਲਾਯਾ।
ਕੁਦਰਤ ਇਕ ਅਤੋਲਵੀਂ ਲੇਖਾ ਨ ਲਿਖਾਯਾ।
ਕੁਦਰਤ ਕੀਮ ਨ ਜਾਣੀਐ ਕਾਦਰ ਕਿਨ ਪਾਯਾ।[4]

---

1. 'ਆਪੇ ਰਸੀਆ ਆਪਿ ਰਸ ਆਪੇ ਰਾਵਣਹਾਰ'।(ਆਦਿ ਗ੍ਰੰਥ ਪੰਨਾ 23)
2. ਵਾਰਾਂ ਭਾਈ ਗੁਰਦਾਸ, ਵਾਰ 2, ਪਉੜੀ 9, 10.
3. ਉਹੀ ਵਾਰ 2, ਪਉੜੀ 20.
4. ਵਾਰਾਂ ਭਾਈ ਗੁਰਦਾਸ, ਵਾਰ 13, ਪਉੜੀ 11.

ਪੁਨਾ: ਕਾਦਰ ਕਵਾਉ ਪਸਾਉ ਕਰ ਓਅੰਕਾਰ ਅਨੇਕ ਅਕਾਰਾ।
ਪਉਣ ਪਾਣੀ ਬੈਸੰਤਰੋ ਧਰਤਿ ਅਕਾਸੁ ਨਿਵਾਸ ਵਿਥਾਰਾ।
ਜਲ ਥਲ ਤਰਵਰ ਪਰਬਤਾਂ ਜੀਅ ਜੰਤ ਆਗਣਤ ਅਪਾਰਾ।
ਇਕ ਵਰਭੰਡ ਅਖੰਡ ਹੈ ਲਖ ਵਰਭੰਡ ਪਲਕ ਪਰਵਾਰਾ।
ਕੁਦਰਤ ਕੀਮ ਨ ਜਾਣੀਐ ਕੇਵਲ ਕਾਦਰ ਸਿਰਜਣਹਾਰਾ।
ਅੰਤ ਬਿਅੰਤ ਨ ਪਾਰਾਵਾਰਾ।[1]

ਅਗਮ ਅਗੋਚਰ ਬੇਅੰਤ ਪਰਮਾਤਮਾ ਦੀ, ਉਪਰੋਕਤ ਪਉੜੀਆਂ ਵਿਚ ਵਰਣਨ ਕੀਤੀ, ਰਚਨਾ ਵੀ ਬੇਅੰਤ ਹੈ। ਪਰ ਇਸ ਰਚਨਾ ਤੋਂ ਪਹਿਲਾਂ ਉਹ ਅਫੁਰ ਅਵੱਸਥਾ ਵਿਚ ਸੀ ਤੇ ਬਾਕੀ ਸਿਵਾਏ ਧੁੰਧੂਕਾਰ ਤੋਂ ਹੋਰ ਕੁਝ ਵੀ ਨਹੀਂ ਸੀ:-

ਪ੍ਰਿਥਮੈ ਸਾਸ ਨ ਮਾਸ ਸਨ ਅੰਧ ਧੁੰਧ ਕਛੁ ਖਬਰ ਨ ਪਾਈ।[2]

ਇਸ ਅਫੁਰ ਅਵੱਸਥਾ ਵਿਚੋਂ ਹੀ, ਇਸ ਧੁੰਧੂਕਾਰ ਵਿਚੋ ਹੀ:-

"ਕੀਤਾ ਪਸਾਉ ਏਕੋ ਕਵਾਉ " (ਜਪੁ)

ਅਨੁਸਾਰ ਸ੍ਰਿਸ਼ਟੀ ਦੀ ਰਚਨਾ ਹੋਈ। ਭਾਈ ਸਾਹਿਬ ਇਸ ਸੰਬੰਧ ਵਿਚ ਲਿਖਦੇ ਹਨ:-

ਓਅੰਕਾਰ ਅਕਾਰ ਕਰ ਏਕ ਕਵਾਉ ਪਸਾਉ ਪਸਾਰਾ।[3]

ਸੋ ਬ੍ਰਹਮ ਨੇ ਫੁਰਨੇ ਦੀ ਸ਼ਕਤੀ ਨਾਲ ਸ੍ਰਿਸ਼ਟੀ ਰਚ ਦਿੱਤੀ। ਭਾਈ ਗੁਰਦਾਸ ਸੰਸਾਰ ਨੂੰ ਅਨਾਦੀ ਨਹੀਂ ਮੰਨਦੇ। ਆਪ ਪ੍ਰਕਿਰਤੀ ਤੇ ਸ਼ਕਤੀ ਦੀ ਹੋਂਦ ਤੋਂ ਇਨਕਾਰ ਨਹੀਂ ਕਰਦੇ ਪਰ ਇਹ ਵੀ ਤਾਂ ਅਕਾਲ ਪੁਰਖ ਨੇ ਹੀ ਹੋਂਦ ਵਿਚ ਲਿਆਂਦੀਆਂ ਹਨ। ਭਾਰਤੀ ਵਿਚਾਰ ਧਾਰਾ ਅਨੁਸਾਰ ਸੰਸਾਰ ਉਤਪਤੀ ਵਿਚ ਪੰਜ ਤੱਤਾਂ, ਪੌਣ, ਪਾਣੀ, ਅਗ, ਧਰਤੀ ਤੇ ਅਕਾਸ਼, ਦਾ ਸੰਜੋਗ ਹੈ। ਪਰ ਅਸਚਰਜ ਦੀ ਗੱਲ ਇਹ ਹੈ ਕਿ ਇਹ ਤੱਤ ਵਿਰੋਧੀ ਗੁਣ ਰਖਦਿਆਂ ਹੋਇਆਂ ਵੀ ਮਿਲੇ ਹੋਏ ਹਨ। ਇਹ ਕੋਈ ਚੋਜ ਹੈ, ਚਮਤਕਾਰ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 18, ਪਉੜੀ 1.
2. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 2.
3. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 4.

ਇਕ ਕਵਾਉ ਪਸਾਉ ਕਰ ਓਅੰਕਾਰ ਆਕਾਰ ਬਣਾਯਾ ।
ਅੰਬਰ ਧਰਤਿ ਵਿਛੋੜ ਕੈ ਵਿਣ ਥੰਮਾਂ ਆਕਾਸ਼ ਰਹਾਯਾ।
ਜਲ ਵਿਚ ਧਰਤੀ ਰਖੀਅਨ ਧਰਤੀ ਅੰਦਰ ਨੀਰ ਧਰਾਯਾ।
ਕਾਠੈ ਅੰਦਰਿ ਅੱਗ ਧਰ ਅਗੀਂ ਹੋਂਦੀ ਸੁਫਲ ਫਲਾਯਾ।
ਪਉਣ ਪਾਣੀ ਬੈਸੰਤਰੋ ਤਿੰਨੇ ਵੈਰੀ ਮੇਲ ਮਿਲਾਯਾ।
ਰਾਜਸ ਸਾਤਕ ਤਾਮਸੋ ਬ੍ਰਹਮਾ ਬਿਸ਼ਨ ਮਹੇਸ਼ ਉਪਾਯਾ।
ਚੋਜ ਵਿਡਾਣ ਚਲਿੱਤ ਵਰਤਾਯਾ।[1]

ਤੇ ਪ੍ਰਕਿਰਤੀ ਦਾ ਇਹ ਪਸਾਰਾ ਸ਼ਿਵ ਸ਼ਕਤੀ ਦੇ ਖੇਲ ਮੇਲ ਤੋਂ ਹੀ ਹੋਇਆ ਹੈ।[2] ਇਸ ਸਮੱਸਤ ਬ੍ਰਹਮੰਡ ਵਿਚ ਵਿਆਪਕ ਇਸ ਰਚਨਹਾਰ ਬ੍ਰਹਮ ਨੇ ਆਪ ਹੀ ਗੁਰੂ ਨਾਨਕ ਦੇਵ ਦੇ ਰੂਪ ਵਿਚ ਆਕਾਰ ਧਾਰਿਆ[3], ਆਪ ਹੀ ਗੋਬਿੰਦ ਨਾਉ ਸਦਵਾਇਆ ਤੇ ਨਿਰਗੁਣ ਸਰਗੁਣ ਵੀ ਆਪ ਹੀ ਹੋਇਆ।[4] ਸੋ ਉਪਰੋਕਤ ਵਿਚਾਰ ਤੋਂ ਸਿਧ ਹੋਇਆ ਕਿ ਬ੍ਰਹਮ ਆਪ ਹੀ ਹਰ ਸ਼ੈ ਦਾ ਕਾਰਨ ਹੈ। ਇਹ ਜੋ ਹਰ ਸ਼ੈ ਦਾ ਕਾਰਨ ਹੈ ਇਸੇ ਨੂੰ ਦ੍ਰਿੜ੍ਹ ਕਰਾਉਣਾ ਹੀ ਭਾਈ ਸਾਹਿਬ ਦਾ ਨਿਸ਼ਾਨਾ ਹੈ, ਮਨੁੱਖ ਦੇ ਮਨ ਵਿਚ ਇਸੇ ਦਾ ਪ੍ਰੇਮ ਜਗਾਉਣਾ ਹੀ ਮੁੱਖ-ਮਨੋਰਥ ਹੈ।

ਭਾਈ ਸਾਹਿਬ ਨੇ ਇਸ ਬ੍ਰਹਮ ਦਾ ਜਸ ਗਾਇਆ ਹੈ। ਦੂਜੀ, ਅਠਵੀਂ ਤੇ ਅਠਾਰਵੀਂ ਵਾਰ ਬ੍ਰਹਮ ਦੀ ਉਸਤਤੀ ਨਾਲ ਭਰੀ ਪਈ ਹੈ। ਇਸ ਬ੍ਰਹਮ ਦੀ ਪ੍ਰਾਪਤੀ ਦਾ ਰਾਹ ਵੀ ਭਾਈ ਸਾਹਿਬ ਨੇ ਵਿਖਾਇਆ ਹੈ। ਨੌਵੀਂ ਵਾਰ ਦੀ ਤੇਰ੍ਹਵੀਂ ਪਉੜੀ ਵਿਚ ਦਸਦੇ ਹਨ ਬ੍ਰਹਮ ਅਬਿਗਤ ਹੈ। ਉਸ ਦਾ ਗਿਆਨ ਪ੍ਰਾਪਤ ਕਰਨਾ ਕਠਨ ਹੈ; ਉਹ ਅਕੱਥ ਹੈ, ਉਸ ਦਾ ਬਿਆਨ ਆਖਿਆ ਨਹੀਂ ਜਾ ਸਕਦਾ ਤੇ ਨਾ ਹੀ ਉਸ ਅਲੱਖ ਨੂੰ ਲਖਿਆ ਜਾ ਸਕਦਾ ਹੈ; ਉਹ ਅਤਿ ਅਸਚਰਜ ਹੈ, ਉਸ ਦੇ ਮਿਲਾਪ ਦੀ ਇੱਛਾ ਜਿਗਿਆਸੂ ਨੂੰ ਹੈਰਾਨ ਕਰਦੀ ਹੈ; ਉਸ ਵਿਸਮਾਦ ਵਿਚ ਸਮਾਉਣ ਲਈ ਵਿਸਮਾਦ ਹੋਣਾ ਜ਼ਰੂਰੀ ਹੈ, ਪਰ ਇਹ ਕਿਵੇਂ ਹੋਵੇ; ਉਸ ਦਾ ਪਾਰਾਵਾਰ, ਉਸ ਦਾ ਭੇਦ ਤੇ ਗਿਆਨ ਤਾਂ ਵੇਦ ਨੇ ਵੀ ਨਹੀਂ ਜਾਣਿਆ, ਹਜ਼ਾਰਾਂ ਜੀਭਾਂ ਵਾਲੇ ਸ਼ੇਸ਼ ਨਾਗ ਨੇ ਭੀ ਕੋਈ ਅੰਤ ਨਹੀਂ ਪਾਇਆ। ਫੇਰ ਬੜੀ ਔਖੀ ਘਾਟੀ

---

1. ਵਾਰਾਂ ਭਾਈ ਗੁਰਦਾਸ , ਵਾਰ 37, ਪਉੜੀ 1.
2. ਸ਼ਿਵ ਸ਼ਕਤੀ ਦਾ ਖੇਲ ਮੇਲ ਪਰਕਿਰਤ ਪਸਾਰਾ(ਵਾਰ 2, ਪਉੜੀ 19, ਪੰਗਤੀ - 4.
3. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 25, ਪੰਗਤੀ ਪਹਿਲੀ.
4. ਉਹੀ ਵਾਰ 25, ਪਉੜੀ ਪਹਿਲੀ, ਪੰਗਤੀ 2,3.

ਹੈ ਕਿ ਅਜਿਹੇ ਬ੍ਰਹਮ ਦੀ ਪ੍ਰਾਪਤੀ ਕਿਵੇਂ ਹੋਵੇ, ਭਾਈ ਗੁਰਦਾਸ ਦਸਦੇ ਹਨ:-

ਵਾਹਿਗੁਰੂ ਸਾਲਾਹਣਾ ਗੁਰੂ ਸ਼ਬਦ ਅਲਾਏ । 9/13/6

ਭਾਵ ਗੁਰੂ ਦੇ ਸ਼ਬਦ ਦੁਆਰਾ ਬ੍ਰਹਮ ਦੀ ਸਿਫ਼ਤ ਸਲਾਹ ਕੀਤਿਆਂ ਉਸ ਦੀ ਪ੍ਰਾਪਤੀ ਹੋ ਸਕਦੀ ਹੈ। ਕੋਈ ਦੇਵੀ ਦੇਵਤਾ ਜਾਂ ਪੀਰ ਪੈਗੰਬਰ ਉਸ ਦੀ ਥਾਂ ਨਹੀਂ ਲੈ ਸਕਦਾ। ਇਹ ਤਾਂ ਆਪ ਉਸ ਬ੍ਰਹਮ ਦੇ ਸੇਵਾਦਾਰ ਤੇ ਸੰਦੇਸ਼-ਵਾਹਕ ਹਨ, ਇਹ ਆਪ ਉਸ ਦੇ ਦਰ ਤੇ ਖੜੇ ਉਸ ਦੀ ਸਿਫ਼ਤ ਸਲਾਹ ਕਰਦੇ ਥਕਦੇ ਨਹੀਂ। ਉਸ ਪਾਤਸ਼ਾਹਾਂ ਦੇ ਪਾਤਸ਼ਾਹ, ਵੱਡੇ ਬੇਪਰਵਾਹ, ਜਿਸ ਦੀ ਨਉਬਾਲੀ ਦਰਗਾਹ ਤੇ ਕੁਦਰਤ ਅਗਮ ਅਥਾਹ ਹੈ, ਦੀ ਕਹਾਣੀ ਕਥੀ ਨਹੀਂ ਜਾ ਸਕਦੀ।[1] ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਨਾਰਦ, ਸਾਰਦ ਸ਼ੇਸ਼ ਨਾਗ, ਗਣ ਗੰਧਰਬ, ਗਣੇਸ਼, ਛੇ ਦਰਸ਼ਨਾਂ ਦਾ ਭੇਸ ਕਰ ਕੇ ਸਾਂਗ ਉਤਾਰਨ ਵਾਲੇ, ਗੁਰੂ, ਚੇਲੇ, ਤੇ ਹੋਰ ਅਨੇਕਾਂ ਕਰਮ ਕਰਨ ਵਾਲੇ ਉਸ ਦੀ ਕੀਰਤ ਗਾਉਂਦੇ ਹਨ, ਪਰ ਉਸ ਅਪਰੰਪਰ ਦਾ ਪਾਰਾਵਾਰ ਨਹੀਂ ਪਾ ਸਕਦੇ।[2] ਉਸ ਦੇ ਦਰ ਤੇ ਹਰ ਕੋਈ ਬੰਦਗੀ ਕਰ ਰਿਹਾ ਹੈ। ਪੀਰ, ਪੈਗੰਬਰ, ਸ਼ੇਖ, ਮਸਾਇਕ, ਗਉਸ, ਕੁਤਬ, ਉਸ ਦੇ ਦਰ ਤੇ ਬਖ਼ਸ਼ਿਸ਼ ਦੀ ਮੰਗ ਕਰ ਰਹੇ ਹਨ, ਉਸ ਦੇ ਦਰ ਦੇ ਦਰਵੇਸ਼ ਬਣੇ ਖੜੇ ਹਨ।[3] ਜਿਵੇਂ ਕਿ ਅਰੰਭ ਵਿਚ ਦਸਿਆ ਗਿਆ ਹੈ ਕਿ ਅਨੇਕਾਂ, ਮਤਾਂ ਵਾਲਿਆਂ ਨੇ ਬ੍ਰਹਮ ਦੇ ਅਨੇਕਾਂ ਹੀ ਨਾਂ ਰਖੇ ਹੋਏ ਹਨ; ਗੁਰਬਾਣੀ ਵਿਚ-

"ਕਿਰਤਮ ਨਾਮ ਕਥੇ ਤੇਰੇ ਜਿਹਬਾ
ਸਤਿ ਨਾਮ ਤੇਰਾ ਪਰਾ ਪੂਰਬਲਾ" (ਮਾਰੂ ਮ: 5)

ਦਾ ਸੁਨੇਹਾ ਦਿੱਤਾ ਗਿਆ ਹੈ। ਇਹ 'ਸਤਿਨਾਮ' ਹੀ ਬ੍ਰਹਮ ਦੀ ਸਦੀਵੀ ਹੋਂਦ ਦਾ ਪ੍ਰਤੀਕ ਹੈ। ਬ੍ਰਹਮ ਨੇ ਭਾਵੇਂ ਕਈ ਰੂਪ ਧਾਰੇ ਤੇ ਕਈ ਨਾਂ ਅਪਣਾਏ ਹਨ ਪਰ ਉਸ ਦਾ 'ਸਤਿਰੂਪ' 'ਸਤਿਨਾਮ' ਹੀ ਹੈ:-

ਨਾਰਾਇਣ ਨਿਜ ਰੂਪ ਧਰ ਨਾਥਾਂ ਨਾਥ ਸਨਾਥ ਕਰਾਯਾ।
ਨਰਪਤ ਨਰਹਿ ਨਰਿੰਦ ਹੈ ਨਿਰੰਕਾਰ ਅਕਾਰ ਬਣਾਯਾ।

---

1. ਵਾਰਾਂ ਭਾਈ ਗੁਰਦਾਸ, ਵਾਰ 21, ਪਉੜੀ ਪਹਿਲੀ
2. ਵਾਰਾਂ ਭਾਈ ਗੁਰਦਾਸ, ਵਾਰ 21 ਪਉੜੀ ਦੂਜੀ
3. ਵਾਰਾਂ ਭਾਈ ਗੁਰਦਾਸ, ਵਾਰ 21, ਪਉੜੀ ਤੀਜੀ

<u>ਕਰਤਾ ਪੁਰਖ</u> ਵਖਾਣੀਐ ਕਾਰਨ ਕਰਨ ਬਿਰਦ ਬਿਰਦਾਯਾ।
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖ ਲਖਾਯਾ।
<u>ਸਤਿਰੂਪ</u> <u>ਸਤਿਨਾਮ</u> ਕਰ ਸਤਿਗੁਰ ਨਾਨਕ ਦੇਉ ਜਪਾਯਾ।[1]

ਗੁਰਮਤ ਵਿਚ 'ਵਾਹਿਗੁਰੂ' ਸ਼ਬਦ ਵੀ ਬ੍ਰਹਮ ਲਈ ਵਰਤਿਆ ਗਿਆ ਹੈ। ਇਸ ਸ਼ਬਦ ਤੋਂ ਵੀ ਬ੍ਰਹਮ ਦੀ ਪਛਾਣ ਹੁੰਦੀ ਹੈ, ਕੇਵਲ ਰਟਣ ਨਾਲ ਨਹੀਂ, ਸਗੋਂ ਇਸ ਪਿੱਛੇ ਖਲੋਤੀ ਸਿਰਜਨ-ਸ਼ਕਤੀ ਨੂੰ ਅਨੁਭਵ ਕਰਨ ਨਾਲ। ਭਾਈ ਗੁਰਦਾਸ ਅਨੁਸਾਰ 'ਵਾਹਿਗੁਰੂ' ਸ਼ਬਦ ਗੁਰੂ ਨੇ ਹੀ ਸੁਣਾਇਆ ਹੈ:-

ਸਤਿਰੂਪ ਸਤਿਨਾਮ ਕਰ ਸਤਿਗੁਰ ਨਾਨਕ ਦੇਉ ਜਪਾਯਾ।
ਧਰਮ ਸਾਲ ਕਰਤਾਰਪੁਰ ਸਾਧ ਸੰਗਤ ਸਚਖੰਡ ਵਸਾਯਾ।
ਵਾਹਿਗੁਰੂ ਗੁਰ ਸ਼ਬਦ ਸੁਣਾਯਾ।[2]

ਇਹ ਬ੍ਰਹਮ, ਜਿਸ ਨੂੰ ਗੁਰਬਾਣੀ ਵਿਚ 'ਸਤਿਨਾਮ' ਜਾਂ 'ਵਾਹਿਗੁਰੂ' ਕਿਹਾ ਗਿਆ ਹੈ, ਕੁਦਰਤ ਸਾਜ ਕੇ ਆਪ ਉਸ ਕੁਦਰਤ ਵਿਚੋਂ ਦੀਦਾਰ ਦੇਂਦਾ ਪ੍ਰਤੀਤ ਹੁੰਦਾ ਹੈ। ਭਾਈ ਸਾਹਿਬ ਇਸ ਅਪਾਰ ਕੁਦਰਤ ਵਿਚੋਂ 'ਬਲਿਹਾਰੀ ਕੁਦਰਤ ਵਸਿਆ' ਦਾ ਜਲਵਾ ਦੇਖਦੇ ਕੁਰਬਾਨ ਪਏ ਹੁੰਦੇ ਹਨ:-

ਅੰਬਰ ਨਦਰੀ ਆਂਵਦਾ ਕੇਵਡ ਵੱਡਾ ਕੋਇ ਨਾ ਜਾਣੈ।
ਉਚੱਾ ਕੇਵਲ ਆਖੀਐ ਸੁੰਨ ਸਰੂਪ ਨ ਆਖ ਵਖਾਣੈ।
ਲੈਣ ਉਡਾਰੀ ਪੰਖਣੂੰ ਅਨਲ ਮਨਲ ਉਡੰ ਖ਼ਬਰ ਨ ਆਣੈ।
ਓੜਕ ਮੂਲ ਨ ਲਭਈ ਸਭੇ ਹੋਇ ਫਿਰਨ ਹੈਰਾਣੈ।
ਲਖ ਅਗਾਸ ਨ ਅੱਪੜਨ ਕੁਦਰਤ ਕਾਦਰ ਨੋ ਕੁਰਬਾਣੈ।[3]

ਕੁਦਰਤ ਵਿਚ ਵਸਦੇ ਬ੍ਰਹਮ ਦੀ ਪਛਾਣ ਕਿਵੇਂ ਹੋਵੇ? ਭਾਈ ਸਾਹਿਬ ਇਹ ਵੀ ਦਸਦੇ ਹਨ:-

ਪਾਰ ਬ੍ਰਹਮ ਸਤਿਗੁਰ ਪੁਰਖ ਸਾਧ ਸੰਗਤ ਵਾਸਾ ਨਿਰਬਾਣੈ।
ਮੁਰਦਾ ਹੋਇ ਮੁਰੀਦ ਸਿਵਾਣੈ।[4]

---

1. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ ਪਹਿਲੀ.
2. ਉਹੀ
3. ਉਹੀ ਵਾਰ 7, ਪਉੜੀ 18.
4. ਉਹੀ ਵਾਰ 7, ਪਉੜੀ 18.

ਇਹ ਬ੍ਰਹਮ ਜਾਂ ਪਾਰਬ੍ਰਹਮ ਗੁਰੂ ਰੂਪ ਹੋ ਕੇ ਸਾਧ ਸੰਗਤ ਵਿਚ ਤੇ ਗੁਰੂ ਦੇ ਸ਼ਬਦ ਵਿਚ ਸਮਾਇਆ ਹੋਇਆ ਹੈ।[1] ਇਕ ਹੋਰ ਥਾਂ ਲਿਖਿਆ ਹੈ:-

ਪਾਰਬ੍ਰਹਮ ਗੁਰ ਸ਼ਬਦ ਹੈ ਸਤਿ ਸੰਗ ਨਿਵਾਸੀ।[2]

ਜਦੋਂ ਬ੍ਰਹਮ ਗੁਰੂ ਰੂਪ ਹੋ ਕੇ ਗੁਰੂ ਦੇ ਸ਼ਬਦ ਵਿਚ ਵਸ ਰਿਹਾ ਹੈ ਤੇ ਨਾਲੇ ਆਪ ਹੀ ਗੁਰੂ ਦਾ ਸ਼ਬਦ ਵੀ ਹੈ ਤਾਂ ਜਿਸ ਗੁਰੂ ਦੇ ਸ਼ਬਦ ਵਿਚ ਉਹ ਵਸ ਰਿਹਾ ਹੈ ਜਾਂ ਜਿਸ ਗੁਰੂ ਦਾ ਉਹ ਆਪ ਸ਼ਬਦ ਰੂਪ ਹੈ, ਉਸ ਗੁਰੂ ਦੀ ਸ਼ਖ਼ਸੀਅਤ ਦਾ ਗਿਆਨ ਹੋਣਾ ਜ਼ਰੂਰੀ ਹੈ। ਉਸ ਗੁਰੂ ਦੇ ਸ਼ਬਦ ਵਿਚੋਂ ਬ੍ਰਹਮ ਦੇ ਦੀਦਾਰ ਹੋ ਸਕਦੇ ਹਨ। ਭਾਈ ਗੁਰਦਾਸ ਜੀ ਨੇ ਉਸ ਗੁਰੂ, ਸਤਿਗੁਰੂ ਬਾਰੇ ਜੋ ਬਚਨ ਉਚਾਰੇ ਹਨ ਉਹਨਾਂ ਦੀ ਵਿਚਾਰ ਕਰ ਕੇ ਉਸ ਗੁਰੂ ਨੂੰ ਜਾਣਿਆ ਜਾ ਸਕਦਾ ਹੈ। ਜੇ ਇਉਂ ਗੁਰੂ ਦੀ ਪ੍ਰਾਪਤੀ ਹੋ ਜਾਵੇ ਤਾਂ ਬ੍ਰਹਮ ਜਾਂ ਵਾਹਿਗੁਰੂ ਦੀ ਪ੍ਰਾਪਤੀ, ਜੋ ਮਨੁੱਖ ਦਾ ਅਸਲ ਮਨੋਰਥ ਹੈ, ਸਹਿਜੇ ਹੀ ਹੋ ਸਕਦੀ ਹੈ। ਪੂਰੇ ਗੁਰੂ ਦੀ ਪ੍ਰਾਪਤੀ ਬਿਨਾਂ ਤਾਂ ਮਨੁੱਖ ਮਨੁੱਖਤਾ ਤੋਂ ਗਿਰ ਕੇ ਸ਼ੈਤਾਨ ਦੇ ਕਾਬੂ ਆ ਜਾਂਦਾ ਹੈ:-

ਬਿਨ ਪੂਰੇ ਗੁਰਦੇਵ ਫਿਰੈ ਸੈਤਾਨਿਆਂ।[3]

ਤੇ ਪੂਰੇ ਗੁਰੂ ਦੀ ਪ੍ਰਾਪਤੀ ਬਿਨਾਂ ਗਿਆਨ ਦਾ ਚਾਨਣ ਵੀ ਨਹੀਂ ਮਿਲਦਾ।

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ। (ਵਾਰ ਆਸਾ ਮ: ੧)

ਸੋ ਪੂਰੇ ਸਤਿਗੁਰੂ ਦੀ ਪਛਾਣ, ਪੂਰੇ ਸਤਿਗੁਰੂ ਦੀ ਪ੍ਰਾਪਤੀ, ਬ੍ਰਹਮ ਦੀ ਪਛਾਣ ਤੇ ਪ੍ਰਾਪਤੀ ਲਈ ਇਕ ਜ਼ਰੂਰੀ ਸ਼ਰਤ ਹੈ।

ਭਾਈ ਗੁਰਦਾਸ ਨੇ ਪਾਰਬ੍ਰਹਮ ਦੇ ਸਰੂਪ ਤੇ ਸੁਭਾਵ ਨੂੰ ਨਿਮਨ ਲਿਖਤ ਤੁਕਾਂ ਵਿੱਚ ਬੜੇ ਸੰਕੋਚਵੇਂ ਢੰਗ ਨਾਲ ਚਿਤਰਿਆ ਹੈ। ਇਹ ਤੁਕਾਂ ਨਮੂਨੇ ਮਾਤਰ ਹੀ ਦਿੱਤੀਆਂ ਜਾ

---

1. ਵਾਰਾਂ ਭਾਈ ਗੁਰਦਾਸ, ਵਾਰ 6, ਪਉੜੀ 2, ਪੰਗਤੀ 3.
2. ਉਹੀ ਵਾਰ 9, ਪਉੜੀ ਪਹਿਲੀ, ਪੰਗਤੀ 2.
3. ਆਦਿ ਗ੍ਰੰਥ ਪੰਨਾ 708

ਰਹੀਆਂ ਹਨ, ਵੈਸੇ ਅਜਿਹੀਆਂ ਤੁਕਾਂ ਦੀ ਗਿਣਤੀ ਬਹੁਤ ਹੈ।

1. ਉਹ ਪਾਰਬ੍ਰਹਮ ਸਿਰਜਨਹਾਰ ਨਾ-ਇੰਤਹਾ ਹੈ
ਕੁਦਰਤ ਕੀਮ ਨ ਜਾਣੀਐ
ਕੇਵਡੁ ਆਖਾਂ ਸਿਰਜਨਹਾਰਾ। (ਵਾਰ 18, ਪਉੜੀ 1)

2. ਉਸ ਦੀ ਬਣਾਈ ਧਰਤੀ, ਅਕਾਸ਼, ਪਉਣ, ਪਾਣੀ ਆਦਿ ਦਾ ਤਾਂ ਅੰਤ ਨਹੀਂ ਪਾਇਆ
ਜਾਂਦਾ ਫਿਰ ਉਸ ਰਚਨਹਾਰ ਨੂੰ
ਕੇਵਡੁ ਆਖਾਂ ਸਿਰਜਨ ਹਾਰਾ। (ਵਾਰ 8, ਪਉੜੀ 1)

3. ਪਾਰਬ੍ਰਹਮ ਪੂਰਨ ਬ੍ਰਹਮ
ਅਗਮ ਅਗੋਚਰ ਅਲਖ ਅਪਾਰਾ। (ਵਾਰ 6, ਪਉੜੀ 4)

4. ਉਹ, ਪ੍ਰੇਮ ਪਿਆਲੇ ਵਸ ਹੋਇ
ਭਗਤ ਵਛਲ ਹੋਇ ਸਿਰਜਨਹਾਰਾ। (ਵਾਰ 6, ਪਉੜੀ 4)

5. ਭਗਤ ਵਛਲ ਪਰਵੇਸ਼ ਮਾਨ ਨਿਮਾਣਿਆ। (ਵਾਰ 3, ਪਉੜੀ 1)

6. ਉਹ, ਸਾਸ ਗਿਰਾਸ ਸਮਾਲਦਾ
ਕਰ ਬ੍ਰਹਮੰਡ ਕਰੋੜ ਸੁਮਾਰਾ। (ਵਾਰ 8, ਪਉੜੀ 2)

7. ਪਾਰਬ੍ਰਹਮ ਗੁਰਸ਼ਬਦ ਹੈ ਸਤਿਸੰਗ ਨਿਵਾਸੀ (ਵਾਰ 9, ਪਉੜੀ 1)

8. ਉਹ ਸਰਬ-ਵਿਆਪਕ ਹੈ-
ਪੂਰਨ ਬ੍ਰਹਮ ਜਗਤੁ ਵਿਚ,
ਗੁਰਮੁਖ ਸਾਧ ਸੰਗ ਨਿੰਰਕਾਰੀ। (ਵਾਰ 7, ਪਉੜੀ 17)

9. ਘਟ ਘਟ ਪੂਰਨ ਬ੍ਰਹਮ ਹੈ ਗੁਰਮੁਖ ਵੇਖਾਲੇ। (ਵਾਰ 9, ਪਉੜੀ 6)

10. ਉਹ

(1) ਗੋਬਿੰਦ ਭਾਉ ਭਗਤਿ ਦਾ ਭੁੱਖਾ (ਵਾਰ 10, ਪਉੜੀ 7)

(2) ਨਾਥ ਅਨਾਥਾਂ ਬਾਣ ਧੁਰਾਂ ਦੀ (ਵਾਰ 10, ਪਉੜੀ 8)

(3) ਭਗਤ ਜਨਾਂ ਹਰਿ ਮਾਪਿਉ ਬੇਟਾ (ਵਾਰ 10, ਪਉੜੀ 17)

11. ਪਾਰਬ੍ਰਹਮ ਪੂਰਨ ਬ੍ਰਹਮ
ਨਿਰਗੁਨ ਸਰਗੁਨ ਅਲਖ ਲਖਾਯਾ। (ਵਾਰ 25, ਪਉੜੀ 1)

12. ਓਅੰਕਾਰ ਅਕਾਰ, ਜਿਸ
ਪਰਵਦਗਾਰ ਅਪਾਰ ਅਲਾਯਾ (ਵਾਰ 37, ਪਉੜੀ 2)

## 2. ਜੀਵ ਤੇ ਜਗਤ ਦਾ ਸੰਕਲਪ

ਭਾਈ ਗੁਰਦਾਸ ਜੀ ਦੀ ਰਚਨਾ ਦਾ ਮੁਖ ਉਦੇਸ਼ ਗੁਰਮਤ ਪਰਚਾਰ ਤੇ ਸਦਾਚਾਰ ਪ੍ਰਸਾਰ ਹੋਣ ਕਰ ਕੇ ਵਾਰਾਂ ਵਿਚ ਜੀਵ, ਜਗਤ ਤੇ ਪ੍ਰਕਿਰਤੀ ਬਾਰੇ ਥੋੜੇ ਇਸ਼ਾਰੇ ਮਾਤਰ ਹੀ ਕੁਝ ਵਿਚਾਰ ਉਪਲਬਧ ਹਨ।

ਜੀਵ:- 'ਜੀਵ' ਸ਼ਬਦ, ਆਤਮਾ ਵਾਸਤੇ ਵਰਤਿਆ ਜਾਂਦਾ ਹੈ। ਪਰ ਮਜ਼ੇਦਾਰ ਗੱਲ ਇਹ ਹੈ ਕਿ ਇਹ ਸ਼ਬਦ ਇਸ ਰੂਪ ਵਿਚ ਜਾਂ ਸ਼ਬਦ 'ਆਤਮਾ' ਜਾਂ 'ਪ੍ਰਾਤਮਾ' ਇਹਨਾਂ ਵਾਰਾਂ ਵਿਚ ਇਕ ਵਾਰੀ ਵੀ ਨਹੀਂ ਵਰਤਿਆ ਗਿਆ। ਹਾਂ, ਕੇਵਲ ਇਕ ਥਾਂ 'ਆਤਮ' ਸ਼ਬਦ ਦੀ ਵਰਤੋਂ ਹੋਈ ਹੈ ਤੇਉਥੇ ਇਸ ਤੋਂ 'ਮਨ'[1] ਦਾ ਅਰਥ ਲਿਆ ਗਿਆ ਹੈ:-

"ਆਤਮ ਅਗਹ ਅਗਹਿਉ ਸ਼ਬਦ ਪਰੋਇਆ।" (ਵਾਰ 3, ਪਉੜੀ 12)

---

1. ਵਾਰਾਂ ਭਾਈ ਗੁਰਦਾਸ, ਸ਼ਬਦ ਅਨੁਕ੍ਰਮਣਿਕਾ ਤੇ ਕੋਸ਼, ਪੰਨਾ 52.

ਭਾਵ "ਨਾ ਪਕੜੇ ਜਾਣ ਵਾਲੇ ਮਨ ਨੂੰ ਪਕੜ ਕੇ ਸ਼ਬਦ ਵਿਚ ਧਰੇ ਦਿੱਤਾ ਹੈ।"[1] ਆਤਮਾ ਦਾ ਭਾਵ ਇਥੇ ਵੀ ਨਹੀਂ ਨਿਕਲਦਾ।

ਡਾ: ਸੁਰਿੰਦਰ ਸਿੰਘ ਕੋਹਲੀ ਅਨੁਸਾਰ ਬ੍ਰਹਮ ਅਸੀਮ ਹੈ ਤੇ 'ਜੀਵ ਸਸੀਮ ਹੈ। ਪ੍ਰਕਿਰਤੀ ਦੀ ਪਿਠ ਭੂਮੀ ਵਿਚ ਬ੍ਰਹਮ ਤੇ ਜੀਵ, ਦੋਵੇਂ; ਪੁਰੁਸ਼' ਹਨ। ਪਰ ਜਿੱਥੇ ਬ੍ਰਹਮ ਜਾਂ ਸਰਵੁਚ ਪੁਰਸ਼ ਪ੍ਰਕਿਰਤੀ ਦਾ ਸਿਰਜਨਹਾਰ ਹੈ ਤੇ ਪ੍ਰਕਿਰਤੀ ਦੇ ਪ੍ਰਭਾਵ ਤੋਂ ਮੁਕਤ ਹੈ, ਉਥੇ ਜੀਵ ਜਾਂ ਪੁਰਸ਼ ਕਾਰਜ-ਖੇਤਰ ਜਾਂ ਪ੍ਰਕਿਰਤੀ ਵਿਚ ਲਿਪਤ ਰਹਿੰਦਾ ਹੈ ਅਤੇ ਜਨਮ ਮਰਨ ਦੇ ਚੱਕਰ ਵਿਚ ਘੁੰਮਦਾ ਰਹਿੰਦਾ ਹੈ।[2] 'ਜੀਵ' ਦੇ ਇਸ ਆਵਾਗਉਨ ਵਾਲੇ ਚੱਕਰ ਬਾਰੇ ਭਾਈ ਗੁਰਦਾਸ ਨੇ ਲਿਖਿਆ ਹੈ:-

ਜੁਗ ਜੁਗ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।
ਫਿਰ ਫਿਰ ਫੇਰ ਵਟਾਈਐ ਗਿਆਨੀ ਹੋਇ ਮਰਮ ਕਉ ਪਾਵੈ। (ਵਾਰ 1, ਪਉੜੀ 15)

ਇਥੇ 'ਮੇਰੁ' ਤੋਂ ਭਾਵ ਸ਼੍ਰੋਮਣੀ ਜੀਵ ਹੈ ਜੋ ਤਿੰਨਾਂ ਜੁਗਾਂ ਦੇ ਵਖਰੇ ਵਖਰੇ ਕਰਮ ਕਰਦਾ ਹੋਇਆ ਇਕ ਜੁਗ ਤੋਂ ਦੂਜੇ ਵਿਚ ਪ੍ਰਵੇਸ਼ ਕਰਦਾ ਹ ਪਰ ਜਨਮ-ਮਰਨ ਦਾ ਸੈਸਾ ਦੂਰ ਨਾ ਹੋਣ ਕਰਕੇ

"ਫਿਰ ਕਲਜੁਗ ਅੰਦਰ ਦੇਹ ਧਰ ਕਰਮਾਂ ਅੰਦਰ ਫੇਰ ਸਮਾਵੈ। (ਵਾਰ 1, ਪਉੜੀ 15)

'ਦੇਹ' ਇਸ 'ਜੀਵ' ਦਾ ਟਿਕਾਣਾ ਹੈ, ਦੇਹ ਵਿਚ ਇਸ ਦਾ ਵਾਸ ਹੁੰਦਾ ਹੈ। ਇਸ ਅਰਥ-ਵਿਚ 'ਜੀਵ' ਸ਼ਬਦ 'ਜੀਉ' ਰੂਪ ਵਿਚ ਤਿਨ ਵਾਰ ਇਹਨਾਂ ਵਾਰਾਂ ਵਿਚ ਵਰਤਿਆ ਮਿਲਦਾ ਹੈ।

1. ਰਕਤ ਬਿੰਦ ਕਰ ਨਿੰਮਿਆ ਚਿਤ੍ਰ ਚਰਿਤ੍ਰ ਬਚਿਤ੍ਰ ਸੁਣਾਯਾ।
ਗਰਭ ਕੁੰਡ ਵਿਚ ਰਖਿਆ ਜੀਉ ਪਾਇ ਤਨ ਸਾਜ ਸੁਹਾਯਾ।[3]

---

1. ਵਾਰਾਂ ਭਾਈ ਗੁਰਦਾਸ ਜੀ, ਸਟੀਕ, ਪੰਡਤ ਨਰੈਣ ਸਿੰਘ ਗਿਆਨੀ ਪੰਨਾ 81-82
2. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 27.
3. ਵਾਰਾਂ ਭਾਈ ਗੁਰਦਾਸ, ਵਾਰ 15, ਪਉੜੀ 18.

2. ਜੀਉ ਪਾਇ ਤਨ ਸਾਜਿਆ ਮੁੰਹ ਅਖੀਂ ਨਕ ਕੰਨ ਸਵਾਰੇ।[1]

3. ਜੀਉ ਪਿੰਡ ਦੇ ਸਾਜਿਆ ਸਾਸ ਮਾਸ ਦੇ ਜਿਸੈ ਕਿਸੈ ।[2]

ਜਗਤ:- ਗੁਰੂ ਨਾਨਕ ਦੇਵ ਦੀ ਬਾਣੀ 'ਜਪੁ' ਦੇ ਅਰੰਭ ਵਿਚ ਇਕ ਸਲੋਕ ਲਿਖਿਆ ਹੋਇਆ ਹੈ ਜਿਸ ਨੂੰ 'ਮੂਲ ਮੰਤਰ' ਕਿਹਾ ਜਾਂਦਾ ਹੈ। ਇਸ ਮੂਲ ਮੰਤਰ ਵਿਚ ਸਦੀਵੀ ਹੋਣ ਵਾਲੇ ਅਕਾਲ ਨੂੰ 'ਕਰਤਾ ਪੁਰਖ', ਭਾਵ ਉਹ 'ਪੁਰਸ਼' ਜੋ ਜਗਤ ਦਾ ਰਚਨ ਹਾਰ ਹੈ, ਕਿਹਾ ਗਿਆ ਹੈ। ਉਹ ਆਪਣੀ ਇੱਛਾ ਅਨੁਸਾਰ ਜਗਤ ਉਤਪਤੀ ਤੇ ਜਗਤ ਪ੍ਰਲੈ ਕਰਦਾ ਹੈ। ਜਗਤ ਰਚਨਾ ਤੋ ਪਹਿਲਾਂ 'ਸੁੰਨ' ਅਵੱਸਥਾ ਦਾ ਵਰਣਨ, ਰਿਗ ਵੇਦ ਦੇ 'ਨਾਸਦੀਆ ਸੂਤਰ' ਵਿਚ ਅੰਕਿਤ ਹੈ। ਉਸ 'ਸੁੰਨ' ਨੂੰ ਤੋੜ ਕੇ ਹੀ ਕਰਤਾ ਪੁਰਖ ਨੇ ਜਗਤ ਦੀ ਰਚਨਾ ਕੀਤੀ ਹੈ। ਇਸ ਲਈ ਇਹ ਕੋਈ ਨਹੀਂ ਕਹਿ ਸਕਦਾ ਕਿ ਇਹ ਰਚਨਾ ਕਦੋਂ ਹੋਈ। ਇਹੋ ਜਿਹੇ ਵਿਚਾਰ ਗੁਰੂ ਦੇਵ ਨੇ ਵੀ ਬਿਆਨ ਕੀਤੇ ਹਨ:-

ਅਰਬਦ ਨਰਬਦ ਧੁੰਧੂਕਾਰਾ। ਧਰਣਿ ਨ ਗਗਨਾ ਹੁਕਮੁ ਅਪਾਰਾ।
ਨਾ ਦਿਨੁ ਰੈਣਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ।

..................................

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ। ਬਾਝੁ ਕਲਾ ਆਡਾਣੁ ਰਹਾਇਆ।
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ।[3]

ਗੁਰੂ ਅਰਜਨ ਦੇਵ ਨੇ ਇਸੇ ਤਰ੍ਹਾਂ ਦੇ ਵਿਚਾਰ 'ਸੁਖਮਨੀ' ਵਿਚ ਪਰਗਟ ਕੀਤੇ ਹਨ:-

ਜਬ ਆਕਾਰੁ ਇਹੁ ਕਛੁ ਨ ਦ੍ਰਿਸਟੇਤਾ। ਪਾਪ ਪੁੰਨ ਤਬ ਕਹ ਤੇ ਹੋਤਾ।
ਜਬ ਆਪਨ ਧਾਰੀ ਸੁੰਨ ਸਮਾਧਿ। ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤ।[4]

.........................................

ਜਹ ਆਪਿ ਰਚਿਓ ਪਰਪੰਚੁ ਅਕਾਰੁ। ਤਿਹੁ ਗੁਣ ਮਹਿ ਕੀਨੋ ਬਿਸਥਾਰੁ।[5]

---

1. ਵਾਰਾਂ ਭਾਈ ਗੁਰਦਾਸ, ਵਾਰ 18, ਪਉੜੀ 3.
2. ਉਹੀ ਵਾਰ 37, ਪਉੜੀ 14.
3. ਆਦਿ ਗ੍ਰੰਥ, ਮਾਰੂ ਸੋਲਹੇ ਮ: ੧ ਪੰਨਾ 1035.
4. ਆਦਿ ਗ੍ਰੰਥ, ਗਉੜੀ ਸੁਖਮਨੀ ਮ: 5, ਪੰਨਾ 290.
5. ਉਹੀ ਉਹੀ ਪੰਨਾ 291-92.

ਗੁਰ ਰਚਨਾਂ ਦੇ ਭਉਰੇ, ਭਾਈ ਗੁਰਦਾਸ ਜਗਤ ਉਤਪਤੀ ਦੇ ਇਸ ਵਿਚਾਰ ਨੂੰ ਇਹਨਾਂ ਸ਼ਬਦਾਂ ਵਿਚ ਜ਼ਾਹਰ ਕਰਦੇ ਹਨ:-

ਪ੍ਰਿਥਮੈ ਸਾਸ ਨ ਮਾਸ ਸਨ ਅੰਧ ਧੁੰਧ ਕਛੂ ਖ਼ਬਰ ਨ ਪਾਈ।
ਰਕਤ ਬਿੰਦ ਕੀ ਦੇਹ ਰਚ ਪਾਂਚ ਤਤ ਕੀ ਜੜਤ ਜੜਾਈ।
ਪਉਣ ਪਾਣੀ ਬੈਸੰਤਰੋ ਚੌਥੀ ਧਰਤੀ ਸੰਗ ਮਿਲਾਈ।
ਪੰਚਮ ਵਿਚ ਅਕਾਸ਼ ਕਰ ਕਰਤਾ ਛਟਮ ਅਦ੍ਰਿਸ਼ਟ ਸਮਾਈ।
ਪੰਚ ਤਤ ਪਚੀਸ ਗੁਣ ਸ਼ਤ੍ਰੂ ਮਿਤਰ ਮਿਲ ਦੇਹ ਬਣਾਈ।
ਖਾਣੀ ਬਾਣੀ ਚਲਿਤ ਕਰ ਆਵਾਗਉਣ ਚਰਿਤ੍ਰ ਦਿਖਾਈ।
ਚੌਰਾਸੀ ਲਖ ਜੋਨਿ ਉਪਾਈ। (ਵਾਰ 1, ਪਉੜੀ 2)

'ਜਪੁ' ਬਾਣੀ ਵਿਚ ਗੁਰੂ ਨਾਨਕ ਦੇਵ ਨੇ ਕਰਤਾ ਪੁਰਖ ਦੇ ਜਗਤ ਰਚਨ ਸੰਬੰਧੀ ਲਿਖਿਆ ਹੈ:-

ਕੀਤਾ ਪਸਾਉ ਏਕੋ ਕਵਾਉ।
ਤਿਸ ਤੇ ਹੋਇ ਲਖ ਦਰੀਆਉ।

ਕਈ ਵਿਚਾਰਕ ਗੁਰੂ ਜੀ ਦੇ ਇਸ ਵਿਚਾਰ ਦਾ ਆਧਾਰ, ਇਸਲਾਮ ਸਮਝਦੇ ਹਨ। ਪਰ ਇਹ ਵਿਚਾਰ ਇਸਲਾਮ ਦੇ ਉਦੈ ਹੋਣ ਤੋਂ ਵੇਰ ਪਹਿਲਾਂ ਰਿਗ ਵੇਦ ਦੇ ਨਾਸਦੀਆਂ ਸੂਤਰ ਵਿਚ ਲਿਖਿਆ ਹੋਣ ਕਰ ਕੇ ਇਹ ਕਹਿਣਾ ਵਧੇਰੇ ਠੀਕ ਹੋਵੇਗਾ ਕਿ ਗੁਰੂ ਜੀ ਨੇ ਰਿਗ ਵੇਦ ਦੀ ਲੀਹ ਨੂੰ ਅਪਣਾਇਆ ਹੈ। ਗੁਰੂ ਜੀ ਦਾ ਇਹ ਵਿਚਾਰ ਸਾਂਖਯ ਸ਼ਾਸਤਰ ਤੇ ਪੁਰਾਣਾਂ ਵਿਚ ਵੀ ਮਿਲਦਾ ਹੈ।

ਭਾਈ ਗੁਰਦਾਸ ਇਸੇ ਵਿਚਾਰ ਨੂੰ ਇਉਂ ਬਿਆਨ ਕਰਦੇ ਹਨ:-

ਓਅੰਕਾਰ ਅਕਾਰ ਕਰ ਇਕ ਕਵਾਉ ਪਸਾਉ ਪਸਾਯਾ।
ਰੋਮ ਰੋਮ ਵਿਚ ਰਖਿਓਨ ਕਰ ਬ੍ਰਹਮੰਡ ਕਰੋੜ ਸਮਾਯਾ।[1]

---

1. ਵਾਰਾਂ ਭਾਈ ਗੁਰਦਾਸ, ਵਾਰ 25, ਪਉੜੀ 1.

ਪੁਨਾ: ਓਅੰਕਾਰ ਅਕਾਰ ਕਰ ਏਕ ਕਵਾਉ ਪਸਾਉ ਪਸਾਰਾ।
ਪੰਚ ਤਤ ਪਰਵਾਨ ਕਰ ਘਟ ਘਟ ਅੰਦਰ ਤ੍ਰਿਭਵਨ ਸਾਰਾ।
ਕਾਦਰ ਕਿਨੇ ਨ ਲਖਿਆ ਕੁਦਰਤ ਸਾਜ ਕੀਆ ਅਵਤਾਰਾ।
ਇਕ ਦੂ ਕੁਦਰਤ ਲਖ ਕਰ ਲਖ ਬਿਅੰਤ ਅਸੰਖ ਅਪਾਰਾ।
ਰੋਮ ਰੋਮ ਵਿਚ ਰਖਿਓਨ ਕਰ ਬ੍ਰਹਮੰਡ ਕਰੋੜ ਸੁਮਾਰਾ।
ਇਕਸ ਇਕਸ ਬ੍ਰਹਮੰਡ ਵਿਚ ਦਸ ਦਸ ਕਰ ਅਉਤਾਰ ਉਤਾਰਾ।
ਕੇਤੇ ਬੇਦ ਬਿਆਸ ਕਰ ਕਈ ਕਤੇਬ ਮੁਹੰਮਦ ਯਾਰਾ।
ਕੁਦਰਤ ਇਕ ਏਤਾ ਪਾਸਾਰਾ।[1]

ਇਹ ਗੱਲ ਵੇਖਣ ਵਾਲੀ ਹੈ ਕਿ ਭਾਈ ਸਾਹਿਬ ਨੇ ਕੇਵਲ ਉਹ ਵਿਚਾਰ ਹੀ ਨਹੀਂ ਅੰਕਿਤ ਕੀਤਾ, ਉਸ ਦੀ ਪੂਰੀ ਪੂਰੀ ਵਿਆਖਿਆ ਕਰ ਦਿੱਤੀ ਹੈ।

ਈਸਾਈ ਮਤ ਤੇ ਇਸਲਾਮ ਅਨੁਸਾਰ ਜਗਤ ਦੇ ਚੌਦਾਂ ਤਬਕ ਹਨ ਭਾਵ ਸਤ ਅਕਾਸ਼ ਤੇ ਸਤ ਪਤਾਲ। ਹਜ਼ਰਤ ਮੁਹੰਮਦ ਸਾਹਿਬ ਸ਼ਬੇਮਿਅਰਾਜ ਨੂੰ ਅਲਬੁਰਾਕ ਊਠ ਤੇ ਸਵਾਰ ਹੋ ਕੇ ਅਲ੍ਹਾ ਮੀਆਂ ਨੂੰ ਸਤਵੇਂ ਅਕਾਸ਼ ਤੇ ਜਾ ਮਿਲੇ ਦਸੇ ਜਾਂਦੇ ਹਨ। ਹਿੰਦੂ ਮਤ ਵਿਚ ਵੀ ਇਸੇ ਤਰ੍ਹਾਂ ਚੌਦਾਂ ਲੋਕ, ਸਤ ਉਪਰਲੇ- ਭੂ ਲੋਕ, ਭੁਵਰ ਲੋਕ, ਸਵੈਰ ਲੋਕ, ਮਹੈਰ ਲੋਕ, ਜਨ ਲੋਕ, ਤਪ ਲੋਕ ਤੇ ਸਤ ਲੋਕ ਜਾਂ ਬ੍ਰਹਮ ਲੋਕ ਅਤੇ ਸਤ ਹੇਠਲੇ- ਅਤਲ, ਵਿਤਲ, ਤਲਾਤਲ, ਗਭਸਤੀਮਤ, ਮਹਾਤਲ, ਸੁਤਲ ਤੇ ਪਾਤਾਲ, ਮੰਨੇ ਜਾਂਦੇ ਹਨ। ਕਈ ਵਾਰ ਹਿੰਦੂ ਮਤ ਅਨੁਸਾਰ ਤ੍ਰਿਲੋਕ ਜਾਂ ਤਿੰਨ ਲੋਕਾਂ -ਸਵਰਗ ਲੋਕ, ਮਾਤ ਲੋਕ ਤੇ ਪਾਤਾਲ ਲੋਕ- ਦਾ ਵਿਚਾਰ ਦਿੱਤਾ ਜਾਂਦਾ ਹੈ। ਮਾਤਲੋਕ ਜਾਂ ਧਰਤ ਲੋਕ ਨੂੰ ਫੇਰ ਨੌ ਖੰਡਾਂ ਵਿਚ ਵੰਡਿਆ ਜਾਂਦਾ ਹੈ।

ਗੁਰਬਾਣੀ ਵਿਚ ਤ੍ਰਿਲੋਕ, ਨੌਖੰਡ ਤੇ ਚੌਦਾਂ ਭਵਨਾਂ ਦਾ ਜ਼ਿਕਰ ਆਇਆ ਹੈ; ਜਗਤ ਦੀਆਂ ਚਾਰ ਖਾਣੀਆਂ- ਅੰਡਜ, ਜੇਰਜ, ਸੇਤਜ ਉਤਭੁਜ- ਦਾ ਵਿਚਾਰ ਵੀ ਮਿਲਦਾ ਹੈ। ਪਰ ਇਹ ਸਭ ਸ਼ਬਦ ਸੰਕੇਤਕ ਰੂਪ ਵਿਚ ਹੀ ਵਰਤੇ ਹਨ, ਨਿਸਚੇ ਰੂਪ ਵਿਚ ਨਹੀਂ ਵਰਤੇ ਗਏ। ਗੁਰਬਾਣੀ ਅਨੁਸਾਰ ਇਹਨਾਂ ਭਵਨਾਂ, ਲੋਕਾਂ, ਖੰਡਾਂ, ਬ੍ਰਹਮੰਡਾਂ, ਖਾਣੀਆਂ ਆਦਿ ਦੀ ਗਿਣਤੀ ਹੀ ਕੋਈ ਨਹੀਂ। ਗੁਰੂ ਨਾਨਕ ਦੇਵ ਕਹਿੰਦੇ ਹਨ:-

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 4.

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ।[1]

ਗੁਰੂ ਅਰਜਨ ਦੇਵ ਕਹਿੰਦੇ ਹਨ:-

ਕਈ ਕੋਟਿ ਖਾਣੀ ਅਰੁ ਖੰਡ ।
ਕਈ ਕੋਟਿ ਅਕਾਸ ਬ੍ਰਹਮੰਡ ।[2]

ਇਸੇ ਤਰ੍ਹਾਂ ਭਾਈ ਗੁਰਦਾਸ ਲਿਖਦੇ ਹਨ ਕਿ ਗੁਰੂ ਨਾਨਕ ਨੇ

"ਪਾਤਾਲਾ ਆਕਾਸ ਲਖ ਜਿਤੀ ਧਰਤੀ ਜਗਤ ਸਬਾਯਾ।" ( ਵਾਰ 1 ਪਉੜੀ 37)
ਤੇ ਕਰਤਾ ਪੁਰਖ ਨੇ

ਖਾਣੀ ਚਾਰ ਬੰਧਾਨ ਕਰ ਲਖ ਚੁਰਾਸੀ ਜੂਨ ਦੁਆਰੇ।
ਇਕਸ ਇਕਸ ਜੂਨ ਵਿਚ ਜੀਅ ਜੰਤ ਅਨਗਿਣਤ ਅਪਾਰੇ। (ਵਾਰ 3, ਪਉੜੀ 1)

ਜੁਗਾਂ ਜੁਗਾਂ ਵਿਚ,ਸਮੇ ਸਮੇ ਕਈ ਵਿਚਾਰਕਾਂ ਨੇ ਜਗਤ-ਰਚਨਾ ਦੇ ਕਾਲ ਬਾਬਤ ਅੰਦਾਜ਼ੇ ਲਾਉਣ ਦਾ ਜਤਨ ਕੀਤਾ ਹੈ।[3] ਪਰ ਗੁਰੂ ਨਾਨਕ ਦੇਵ ਨੇ ਇਹ ਕਹਿ ਕੇ, ਕਿ

ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖ ਪੁਰਾਣੁ
ਵਖਤ ਨ ਪਾਇਓ ਕਾਦੀਆ ਜਿ ਲਿਖਣਿ ਲੇਖੁ ਕੁਰਾਣੁ।
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ। (ਜਪੁ ਬਾਣੀ)

ਉਹਨਾਂ ਦੇ ਵਿਚਾਰਾਂ ਨੂੰ ਰਦ ਦਿੱਤਾ ਕਿਉਂਕਿ ਪੈਦਾ ਕੀਤਾ ਹੋਇਆ, ਪੈਦਾ ਕਰਨ ਵਾਲੇ ਦਾ ਅੰਤ ਨਹੀਂ ਪਾ ਸਕਦਾ, ਉਸ ਨੂੰ ਜਾਣ ਨਹੀਂ ਸਕਦਾ। ਇਸ ਸੰਬੰਧ ਵਿਚ ਭਾਈ ਗੁਰਦਾਸ ਦਾ ਵਿਚਾਰ ਵੀ ਇਹੀ ਹੈ:-

---

1. ਆਦਿ ਗ੍ਰੰਥ- ਜਪੁ, ਪੰਨਾ 5.
2. ਆਦਿ ਗ੍ਰੰਥ- ਗਉੜੀ ਸੁਖਮਨੀ ਮ: 5 ਪੰਨਾ 276.
3. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 38.

ਸਿਰਠੀ ਸਿਰਜਣਹਾਰ ਲੇਖ ਲਿਖਾਇਆ।
ਸਭਸੈ ਦੇ ਆਧਾਰ ਨ ਤੋਲ ਤੁਲਾਇਆ ।
ਲਿਖਿਆ ਥਿਤ ਨ ਵਾਰ ਨ ਮਾਹ ਜਣਾਇਆ।
ਵੇਦ ਕਤੇਬ ਵੀਚਾਰ ਨ ਆਖ ਸੁਣਾਇਆ । ( ਵਾਰ 22, ਪਉੜੀ 1)

ਕੁਦਰਤ:- ਜਿਵੇਂ ਕਰਤਾ ਪੁਰਖ ਦੀ ਜਗਤ- ਰਚਨਾ ਬੇਅੰਤ ਹੈ ਇਸੇ ਤਰ੍ਹਾਂ ਉਸ ਦੀ ਕੁਦਰਤ ਵੀ ਬੇਅੰਤ ਹੈ। ਕੁਦਰਤ ਸੰਬੰਧੀ ਭਾਈ ਸਾਹਿਬ ਦੇ ਵਿਚਾਰ ਨਿਮਨ ਲਿਖਤ ਤੁਕਾਂ ਤੋਂ ਸਪੱਸ਼ਟ ਹੁੰਦੇ ਹਨ:-

1. ਕੁਦਰਤ ਅਗਮ ਅਪਾਰ ਅੰਤ ਨ ਪਾਇਆ। (ਵਾਰ 19, ਪਉੜੀ 1)
2. ਕੁਦਰਤ ਇਕ ਅਤੋਲਵੀ ਲੇਖਾ ਨ ਲਿਖਾਯਾ (ਵਾਰ 13, ਪਉੜੀ 11)
3. ਕੁਦਰਤ ਅਗਮ ਅਥਾਹ ਚੋਜ ਵਿਡਾਣੀਐ। (ਵਾਰ 21, ਪਉੜੀ 1)
4. ਕੁਦਰਤ ਲਖ ਜਹਾਨ ਹੋਇ ਹੈਰਾਣਿਆ। (ਵਾਰ 22, ਪਉੜੀ 15)
5. ਕੁਦਰਤ ਨੋ ਕੁਰਬਾਨ ਕਾਦਰ ਜਾਣੀਐ। (ਵਾਰ 3, ਪਉੜੀ 3)
6. ਕੁਦਰਮ ਕੀਮ ਨ ਜਾਣੀਐ ਕਾਦਰ ਕਿਨ ਪਾਯਾ (ਵਾਰ 13, ਪਉੜੀ 11)

(ਸ) ਵਾਰਾਂ ਵਿਚ ਮਿਲਦੀ ਆਚਾਰ ਨੀਤੀ

ਭਾਈ ਗੁਰਦਾਸ ਦੀਆਂ ਵਾਰਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਜਿਥੇ ਇਹਨਾਂ ਵਿਚ ਗੁਰਮਤ ਦੇ ਵਿਚਾਰਾਂ ਦੀ ਵਿਆਖਿਆ ਕੀਤੀ ਗਈ ਹੈ, ਉਥੇ ਗੁਰਮਤ ਅਨੁਸਾਰ ਆਤਮਕ ਉਸਾਰੀ ਵੱਲ ਵੀ ਪ੍ਰੇਰਣਾ ਦਿੱਤੀ ਗਈ ਹੈ। ਭਾਈ ਸਾਹਿਬ ਆਤਮਕ ਉਸਾਰੀ ਦੀ ਬੁਨਿਆਦ ਸ਼ੁੱਭ ਗੁਣਾਂ ਨੂੰ ਮੰਨਦੇ ਹਨ। ਇਸੇ ਲਈ ਉਹ ਸ਼ੁਭ ਗੁਣਾਂ, ਅਥਵਾ

ਸਦਾਚਾਰਕ ਗੁਣਾਂ ਨੂੰ ਧਾਰਨ ਉਤੇ ਬਹੁਤ ਜ਼ੋਰ ਦਿੰਦੇ ਹਨ। ਭਾਈ ਸਾਹਿਬ ਦੀਆਂ ਨਜ਼ਰਾਂ ਵਿਚ ਉਹੀ ਇਨਸਾਨ ਉੱਤਮ ਹੈ ਜੋ ਸਦਾਚਾਰਕ ਤੌਰ ਤੇ ਉੱਤਮ ਹੈ। ਸਦਾਚਾਰਕ ਗੁਣਾਂ ਵਾਲੇ ਮਨੁੱਖ ਨੂੰ ਹੀ ਭਾਈ ਸਾਹਿਬ ਅਸਲ ਵਿਚ ਗੁਰਸਿਖ ਜਾਂ ਗੁਰਮੁਖ ਮੰਨਦੇ ਹਨ। ਗੁਰਸਿਖ ਜਾਂ ਗੁਰਮੁਖ ਦੀ ਰਹੁਰੀਤ ਬਾਰੇ ਕਈ ਪਉੜੀਆਂ ਵਿਚ ਬਿਆਨ ਮਿਲਦਾ ਹੈ। ਗੁਰਮੁਖ ਦੀ ਰਹਿਣੀ ਬਹਿਣੀ, ਕੰਮ ਕਾਜ, ਸੁਭਾਵ ਆਦਿ ਬਾਰੇ ਭਰਪੂਰ ਇਸ਼ਾਰੇ ਦਿੱਤੇ ਗਏ ਹਨ। ਇਸ ਦੇ ਉਲਟ ਸਦਾਚਾਰਕ ਗੁਣਾਂ ਤੋਂ ਹੀਣੇ ਮਨੁੱਖ ਨੂੰ ਭਾਈ ਸਾਹਿਬ ਨੇ ਮਨਮੁਖ ਕਿਹਾ ਹੈ, ਦੁਬਾਜਰਾ, ਅਕ੍ਰਿਤਘਣ, ਦੁਸ਼ਟ, ਪਾਪੀ, ਮੀਣਾ ਆਦਿ ਨਾਵਾਂ ਨਾਲ ਸੰਬੋਧਿਤ ਕੀਤਾ ਹੈ। ਅਸਲ ਵਿਚ ਗੱਲ ਇਹ ਹੈ ਕਿ ਮਨੁੱਖ ਦਾ ਧਰਮ ਭਾਵੇਂ ਕੋਈ ਵੀ ਹੋਵੇ, ਉਸ ਲਈ ਸ਼ੁਭ ਗੁਣਾਂ ਨੂੰ ਧਾਰਨ ਕਰਨਾ ਜ਼ਰੂਰੀ ਹੈ, ਇਹੋ ਅਸਲੀ ਧਰਮ ਹੈ।

ਗੁਰੂ ਨਾਨਕ ਦੇਵ ਨੇ 'ਸਚ ਆਚਾਰ' ਨੂੰ ਸੱਚ ਤੋਂ ਵੀ ਉਚੇਰਾ ਕਿਹਾ ਹੈ:-

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ।[1]

ਗੁਰੂ ਜੀ ਅਮਲੀ ਤੇ ਸੱਚੇ ਜੀਵਨ ਨੂੰ ਸਭ ਤੋਂ ਉਪਰ ਮੰਨਦੇ ਹਨ।

ਭਾਈ ਗੁਰਦਾਸ ਨੇ ਵੀ ਇਸੇ ਸੁਰ ਨਾਲ ਆਪਣੀ ਸੁਰ ਰਲਾ ਕੇ 'ਸਚ ਆਚਾਰ' ਨੂੰ ਸਚ ਤੋਂ ਉਪਰ ਦਸਿਆ ਹੈ ਤੇ ਅਜਿਹੇ ਆਚਾਰ ਵਾਲੇ ਮਨੁਖ ਲਈ 'ਗੁਰਮੁਖ' ਸ਼ਬਦ ਵਰਤਿਆ ਹੈ:-

ਸਚਹੁ ਓਰੈ ਸਭ ਕਿਹੁ ਉਪਰ ਗੁਰਮੁਖਿ ਸਚ ਅਚਾਰਾ।[2]

ਇਸ 'ਸਚ ਆਚਾਰ' ਲਈ ਸਚ ਉਤੇ ਆਗ੍ਰਹਿ ਦੇ ਨਾਲ ਹੋਰ ਗੁਣ ਵੀ ਹੋਣੇ ਚਾਹੀਦੇ ਹਨ। ਮਨੁੱਖ ਨੂੰ ਜੀਵਨ ਜੁਗਤੀ ਦਾ ਪਤਾ ਹੋਣਾ ਚਾਹੀਦਾ ਹੈ। "ਜਿਨ ਮਨਿ ਭਉ ਤਿਨਾ ਮਨਿ ਭਾਉ" ਅਨੁਸਾਰ ਉਸ ਦੇ ਮਨ ਵਿਚ ਪ੍ਰਭੂ ਦਾ ਸਤਿਕਾਰ ਭਰਿਆ ਡਰ ਹੋਣਾ

---

1. ਆਦਿ ਗ੍ਰੰਥ, ਸਿਰੀ ਰਾਗੁ ਮ: ੧, ਪੰਨਾ 62
2. ਵਾਰਾਂ ਭਾਈ ਗੁਰਦਾਸ, ਵਾਰ 39, ਪਉੜੀ 6

ਚਾਹੀਦਾ ਹੈ। ਉਸ ਦੇ ਅੰਦਰ ਦਇਆ ਭਾਵ ਦਾ ਹੋਣਾ ਜ਼ਰੂਰੀ ਹੈ, ਉਹ ਪਰਉਪਕਾਰੀ ਹੋਵੇ।

ਗੁਰਮੁਖ ਭੈ ਵਿਚ ਜੰਮਣਾ ਭੈ ਵਿਚ ਰਹਿਣਾ ਭੈ ਵਿਚ ਚਲਣਾ।
ਸਾਧ ਸੰਗਤਿ ਭੈ ਭਾਇ ਵਿਚ ਭਗਤ ਵਛਲ ਕਰ ਅਚਲ ਛਲਣਾ।
.....................................
ਪਰਉਪਕਾਰ ਵੀਚਾਰ ਵਿਚ ਜੀਅ ਦਯਾ ਮੋਮ ਵਾਂਗੀ ਢਲਣਾ। (ਵਾਰ 18, ਪਉੜੀ 16)

ਗੁਰਸਿਖਾਂ ਵਿਚ ਸੰਤੋਖ ਹੁੰਦਾ ਹੈ। ਉਹ ਮਿਠਾ ਬੋਲਦੇ ਤੇ ਨਿਮਰਤਾ ਵਿਚ ਰਹਿੰਦੇ ਹਨ। ਉਹ ਥੋੜਾ ਖਾਂਦੇ ਹਨ ਅਤੇ ਸੰਜਮ ਵਿਚ ਰਹਿੰਦੇ ਹਨ। ਵੱਡੇ ਬਣ ਕੇ ਵੀ ਹੰਕਾਰ ਨਹੀਂ ਕਰਦੇ।

ਪਿਛਲ ਰਾਤੀ ਜਾਗਣਾ ਨਾਮ ਦਾਨ ਇਸ਼ਨਾਨ ਦ੍ਰਿੜਾਏ।
ਮਿੱਠਾ ਬੋਲਣ ਨਿਵ ਚਲਣ ਹਥਹੁੰ ਦੇ ਕੇ ਭਲਾ ਮਨਾਏ।
ਥੋੜਾ ਸਵਣਾ ਖਾਵਣਾ ਥੋੜਾ ਬੋਲਣ ਗੁਰਮਤ ਪਾਏ।
ਘਾਲਿ ਖਾਇ ਸੁਕ੍ਰਿਤ ਕਰੇ ਵੱਡਾ ਹੋਇ ਨ ਆਪ ਗਣਾਏ।(ਵਾਰ 28, ਪਉੜੀ 15)

ਗੁਰਸਿਖ ਨਿਮਰਤਾ ਤੇ ਸੇਵਾ ਆਦਿ ਗੁਣ ਗ੍ਰਹਿਣ ਕਰ ਕੇ ਉਦਾਰ-ਚਿਤ ਹੋ ਜਾਂਦਾ ਹੈ। ਉਹ ਨੇਕ-ਕਮਾਈ ਕਰਦਾ ਹੈ ਤੇ ਆਪਣੀ ਨੇਕ ਕਮਾਈ ਵਿਚੋਂ ਦੂਜਿਆਂ ਦੀ ਸਹਾਇਤਾ ਕਰ ਕੇ ਉਹਨਾਂ ਤੋਂ ਧੰਨਵਾਦ ਨਹੀਂ ਮੰਗਦਾ ਸਗੋਂ ਆਪ ਉਹਨਾਂ ਦਾ ਧੰਨਵਾਦ ਕਰਦਾ ਹੈ।

ਵਾਰ ਨੰ: 12 ਦੀਆਂ ਪਹਿਲੀਆਂ ਛੇ ਪਉੜੀਆਂ ਵਿਚ ਭਾਈ ਸਾਹਿਬ ਨੇ ਆਚਾਰ ਨੀਤੀ ਦੇ ਨੇਮ ਦਸਦਿਆਂ ਅਜਿਹੇ ਆਚਰਨ ਵਾਲੇ ਗੁਰਸਿਖਾਂ ਦੀ ਬੜੀ ਮਹਿਮਾ ਕੀਤੀ ਹੈ। ਆਪ ਉਹਨਾਂ ਤੋਂ ਬਲਿਹਾਰ ਜਾਂਦੇ ਹਨ, ਕੁਰਬਾਣ ਜਾਂਦੇ ਹਨ, ਵਾਰੇ ਤੇ ਸਦਕੇ ਹੁੰਦੇ ਹਨ, ਆਪਣਾ ਆਪ ਘੋਲ ਘੁਮਾਂਦੇ ਹਨ, ਚੋਖੰਨੀਏ ਹੁੰਦੇ ਹਨ। ਨਿਮਨ ਲਿਖਤ ਪਦਾਂ ਨੂੰ ਵਾਰ ਵਾਰ ਦੁਹਰਾਂਦੇ ਥਕਦੇ ਨਹੀਂ:-

ਬਲਿਹਾਰੀ ਤਿੰਨ ਗੁਰਸਿਖਾਂ, ਕੁਰਬਾਣੀ ਤਿਨ ਗੁਰਸਿਖਾਂ, ਹਉ ਤਿਸੁ ਵਿਟਹੁ ਵਾਰਿਆ, ਹਉ ਤਿਸ ਘੋਲ ਘੁਮਾਇਆ, ਹਉ ਤਿਸ ਦੇ ਚੋਖੰਨੀਐ, ਹਉ ਸਦਕੇ ਤਿਨ ਗੁਰਸਿਖਾਂ।

ਵੰਨਗੀ ਮਾਤਰ ਇਕ ਪਉੜੀ ਵੇਖੋ, ਕਿਵੇਂ ਸੰਖੇਪ ਵਿਚ ਆਚਾਰ ਨੀਤੀ ਸਮਝਾ ਰਹੇ ਹਨ :-

ਹਉ ਤਿਸ ਘੋਲ ਘੁਮਾਇਆ ਗੁਰਮਤ ਰਿਦੇ ਗਰੀਬੀ ਆਵੈ।
ਹਉ ਤਿਸ ਘੋਲ ਘੁਮਾਇਆ ਪਰ ਨਾਰੀ ਦੇ ਨੇੜ ਨ ਜਾਵੈ।
ਹਉ ਤਿਸ ਘੋਲ ਘੁਮਾਇਆ ਪਰ ਦਰਬੇ ਨੂੰ ਹੱਥ ਨ ਲਾਵੈ।
ਹਉ ਤਿਸ ਘੋਲ ਘੁਮਾਇਆ ਪਰ ਨਿੰਦਾ ਸੁਣ ਆਪ ਹਟਾਵੈ।
ਹਉ ਤਿਸ ਘੋਲ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।
ਹਉ ਤਿਸ ਘੋਲ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ।
ਗੁਰਮੁਖ ਸੋਈ ਸਹਜ ਸਮਾਵੈ। (ਵਾਰ 12, ਪਉੜੀ 4)

ਹੇਠਾਂ ਅਸੀਂ ਭਾਈ ਸਾਹਿਬ ਦੀ ਆਚਾਰ ਨੀਤੀ ਦੇ ਕੁਛ ਹੋਰ ਉਦਾਹਰਣ ਦਿੰਦੇ ਹਾਂ :-

(1) ਗੁਰਮੁਖ ਹੋਵੈ ਸਾਧ ਸੰਗ ਹੋਰਤ ਸੰਗ ਕੁਸੰਗ ਨ ਰੱਚੈ। (ਵਾਰ 5, ਪਉੜੀ 1)

(2) ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।
ਪਰ ਧਨ ਸੂਅਰ ਗਾਇ ਜਿਉ ਮਕਰੂ ਹਿੰਦੂ ਮੁਸਲਮਾਣੈ।
(ਵਾਰ 6, ਪਉੜੀ 8)

(3) ਪਰਉਪਕਾਰ ਸਰੌਚ ਭਗਤ ਨੀਸਾਣੀਐ। (ਵਾਰ 14, ਪਉੜੀ 7)

(4) ਸਿਦਕ ਸਬੂਰੀ ਸਾਬਤਾ ਸ਼ਾਕਰ ਸ਼ੁਕਰ ਨ ਦੇਣਾ ਲਹਿਣਾ।
(ਵਾਰ 18, ਪਉੜੀ 22)

(5) ਕਰੇ ਨ ਗਰਬ ਗੁਮਾਨ ਨ ਹਸੈ ਹਸਾਇਆ। (ਵਾਰ 19, ਪਉੜੀ 3)

(6) ਗੁਰਮੁਖ ਸਤ ਸੰਤੋਖ ਸਹਜ ਸਮਾਇਆ।
ਗੁਰਮੁਖ ਹੋਂਦੇ ਤਾਣ ਰਹੇ ਨਿਤਾਣਿਆ। (ਵਾਰ 19, ਪਉੜੀ 13)

(7) ਗੁਰਮੁਖ ਹੈ ਨਿਰਵੈਰ ਨ ਵੈਰ ਵਿਰੋਧੀਐ। (ਵਾਰ 19, ਪਉੜੀ 18)

(8) ਗੁਰਮੁਖ ਦਾਸਨ ਦਾਸ ਸੇਵ ਸੁਚਾਰਿਆ। (ਵਾਰ 22, ਪਉੜੀ 19)

(9) ਪਰਤਨ, ਪਰਧਨ, ਪਰਨਿੰਦ ਮੇਟ
ਨਾਮ ਦਾਨ ਇਸ਼ਨਾਨ ਦ੍ਰਿੜਾਇਆ। (ਵਾਰ 29, ਪਉੜੀ 2)

(10) ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।
ਉਸ ਸੂਅਰ ਉਸ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ।
ਪੁਤ੍ਰ ਕਲਤ੍ਰ ਕੁਟੰਬ ਦੇਖ ਮੋਹੇ ਮੋਹਿ ਨ ਧੋਹਿ ਧਿਙਾਣੈ।
ਉਸਤਤਿ ਨਿੰਦਾ ਕੰਨ ਸੁਣ ਆਪਹੁ ਬੁਰਾ ਨ ਆਖ ਵਖਾਣੈ।
ਵਡ ਪ੍ਰਤਾਪ ਨ ਆਪ ਗਣ ਕਰ ਅਹੰਮੇਉ ਨ ਕਿਸੈ ਰਞਾਣੈ
(ਵਾਰ 29, ਪਉੜੀ 11)

ਆਚਾਰ ਨੀਤੀ ਦੀਆਂ ਅਜਿਹੀਆਂ ਹੋਰ ਅਨੇਕਾਂ ਉਦਾਹਰਣਾਂ ਭਾਈ ਸਾਹਿਬ ਦੀਆਂ ਵਾਰਾਂ ਵਿਚ ਅੰਕਿਤ ਹਨ। ਇਹਨਾਂ ਦਾ ਬਹੁਤ ਸਾਰਾ ਵੇਰਵਾ 'ਗੁਰਮੁਖ' ਵਾਲੇ ਕਾਂਡ ਵਿਚ ਵੀ ਦਿੱਤਾ ਗਿਆ ਹੈ, ਹੋਰ ਵਿਸਥਾਰ ਦੀ ਲੋੜ ਨਹੀਂ। ਆਚਾਰ ਨੀਤੀ ਸੰਪੰਨ ਇਹਨਾਂ ਤੁਕਾਂ ਨੂੰ ਪੜ੍ਹ ਕੇ ਇਹ ਭਲੀ ਭਾਂਤ ਸਮਝਿਆ ਜਾ ਸਕਦਾ ਹੈ ਕਿ ਭਾਈ ਸਾਹਿਬ ਇਸ ਮਨੁੱਖਾ ਜਨਮ ਦੀ ਸਫ਼ਲਤਾ ਵਾਸਤੇ ਗੁਣ ਗ੍ਰਹਿਣ ਕਰਨ ਉਤੇ ਜ਼ੋਰ ਦਿੰਦੇ ਹਨ।

(ਹ) <u>ਵਾਰਾਂ ਵਿਚ ਮਿਲਦਾ ਰਹੱਸਵਾਦ</u>

(1) <u>ਸਤਿਗੁਰ ਦਾ ਸੰਕਲਪ</u>:- ਗੁਰੂ ਨਾਨਕ ਦੇਵ ਨੇ ਮੂਲ ਮੰਤਰ ਵਿਚ ਬ੍ਰਹਮ ਦਾ ਸਰੂਪ ਵਰਣਨ ਕੀਤਾ ਹੈ ਤੇ ਉਸ ਦੀ ਪ੍ਰਾਪਤੀ ਲਈ ਜੋ ਗੱਲ ਆਖੀ ਹੈ ਉਹ ਹੈ "ਗੁਰ ਪ੍ਰਸਾਦਿ"।

ਭਾਵ ਪਾਰਬ੍ਰਹਮ ਪਰਮਾਤਮਾ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਹੀ ਹੋ ਸਕਦੀ ਹੈ। ਪ੍ਰਭੂ ਪ੍ਰਾਪਤੀ ਲਈ ਗੁਰੂ ਦੀ ਲੋੜ ਦਾ ਸੁਨੇਹਾ, ਗੁਰਮਤ ਦਾ ਇਕ ਮੁਢਲਾ ਸੁਨੇਹਾ ਹੈ। ਗੁਰੂ ਹੀ ਇਕ ਅਜਿਹਾ ਵਿਚੋਲਾ ਹੈ ਜਿਸ ਤੋਂ ਪ੍ਰਭੂ ਦਾ ਗਿਆਨ ਲੈ ਕੇ ਪ੍ਰਭੂ ਦਾ ਅਨੁਭਵ ਪ੍ਰਾਪਤ ਕਰਨਾ ਹੈ। ਗੁਰੂ ਨੇ ਹੀ ਗਿਆਨ ਦੇ ਚਾਨਣ ਨਾਲ ਮਨ ਨੂੰ ਰੋਸ਼ਨ ਕਰਨਾ ਹੈ ਤੇ ਇਸ ਰੋਸ਼ਨੀ ਨੇ ਅਗਿਆਨਤਾ ਦਾ ਹਨੇਰਾ ਦੂਰ ਕਰਨਾ ਹੈ।[1] ਚੰਚਲ ਮਨ ਗਿਆਨ ਰਾਹੀਂ ਹੀ ਰੋਕਿਆ ਜਾ ਸਕਦਾ ਹੈ ਤੇ ਗੁਰੂ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

ਗਿਆਨ ਕਾ ਬੱਧਾ ਮਨ ਰਹੈ।
ਗੁਰ ਬਿਨ ਗਿਆਨ ਨ ਹੋਇ। (ਵਾਰ ਆਸਾ ਮ: ੧)

ਪ੍ਰਭੂ ਨੂੰ ਸਦਾ ਆਪਣੇ ਚੇਤੇ ਵਿਚ ਰਖਣ ਲਈ ਗੁਰੂ ਨਾਨਕ ਦੇਵ ਇਕ ਜਿਗਿਆਸੂ ਵਾਂਗ ਗੁਰੂ-ਚਰਨਾਂ ਵਿਚ ਬੇਨਤੀ ਕਰਦੇ ਹਨ:-

ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ,
ਸੋ ਮੈ ਵਿਸਰਿ ਨ ਜਾਈ।[2]

ਸੋ ਗੁਰੂ ਤੋਂ ਗਿਆਨ ਦੀ ਪ੍ਰਾਪਤੀ ਬਿਨਾਂ ਬ੍ਰਹਮ ਦੀ ਲਖਤਾ ਸੰਭਵ ਨਹੀਂ। ਭਾਈ ਗੁਰਦਾਸ ਦੀਆਂ ਵਾਰਾਂ ਵਿਚ ਸਤਿਗੁਰੂ ਦੀ ਮਹਿਮਾ ਦਾ ਅਨੇਕ ਭਾਂਤੀ ਵਰਣਨ ਮਿਲਦਾ ਹੈ। ਭਾਈ ਸਾਹਿਬ ਦੀ ਨਜ਼ਰ ਵਿਚ ਸਤਿਗੁਰੂ ਦਾ ਦਰਜਾ ਸਭ ਤੋਂ ਉਚੇਰਾ ਹੈ। ਆਪ ਦੀ ਪਹਿਲੀ ਵਾਰ ਦੀ ਪਹਿਲੀ ਪਉੜੀ ਗੁਰਦੇਵ ਅੱਗੇ ਨਮਸਕਾਰ ਕਰਨ ਨਾਲ ਅਰੰਭ ਹੁੰਦੀ ਹੈ। ਇਸ ਪਉੜੀ ਵਿਚ ਗੁਰੂ ਦੇ ਉਪਕਾਰ ਦਾ ਵਰਣਨ ਹੈ, ਜਿਸ ਨੇ ਸੱਚੇ ਨਾਮ ਦੀ ਸੂਝ ਦਿੱਤੀ ਹੈ, ਜਨਮ ਮਰਨ ਦੇ ਗੇੜ ਵਿਚੋਂ ਕਢ ਲਿਆ ਹੈ, ਜਿਸ ਦੀ ਚਰਨ ਛੋਹ ਨੇ 'ਸਤਿ ਸ਼ਬਦ' ਦਾ ਗਿਆਨ ਦਿੱਤਾ ਹੈ। ਆਪ ਲਿਖਦੇ ਹਨ:-

---

1. ਗਿਆਨ ਅੰਜਨ ਗੁਰ ਦੀਆ ਅਗਿਆਨ ਅੰਧੇਰ ਬਿਨਾਸ।
   ਹਰ ਕਿਰਪਾ ਤੇ ਸੰਤ ਭੇਟਿਆ, ਨਾਨਕ ਮਨਿ ਪਰਗਾਸੁ। ਆਦਿ ਗ੍ਰੰਥ, ਪੰਨਾ 293

2. ਆਦਿ ਗ੍ਰੰਥ, ਪੰਨਾ 2.

ਨਮਸਕਾਰ ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਯਾ।
ਭਉਜਲ ਵਿਚੋਂ ਕਢ ਕੈ ਮੁਕਤਿ ਪਦਾਰਥਿ ਮਾਹਿ ਸਮਾਯਾ।
ਜਨਮ ਮਰਨ ਭਉ ਕਟਿਆ ਸੰਸਾ ਰੋਗ ਵਿਜੋਗ ਮਿਟਾਯਾ ।
ਸੰਸਾ ਇਹੁ ਸੰਸਾਰ ਹੈ ਜਨਮ ਮਰਨ ਵਿਚ ਦੁਖ ਸਬਾਯਾ।
ਜਮਦੰਡ ਸਿਰੋਂ ਨ ਉਤਰੈ ਸਾਕਤ ਦੁਰਜਨ ਜਨਮ ਗਵਾਯਾ।
ਚਰਣ ਗਹੇ ਗੁਰਦੇਵ ਕੇ ਸਤਿ ਸ਼ਬਦ ਦੇ ਮੁਕਤ ਕਰਾਯਾ।
ਭਾਉ ਭਗਤਿ ਗੁਰਪੁਰਬ ਕਰ ਨਾਮੁ ਦਾਨੁ ਇਸਨਾਨ ਦ੍ਰਿੜਾਯਾ।
ਜੇਹਾ ਬੀਉ ਤੇਹਾ ਫਲ ਪਾਯਾ।[1]

ਇਸ ਪ੍ਰਸੰਗ ਵਿਚ ਭਾਈ ਸਾਹਿਬ ਨੇ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ, ਸਾਰੇ ਗੁਰੂ ਸਾਹਿਬਾਨ ਨੂੰ , ਇਕ ਜੋਤਿ ਮੰਨਦਿਆਂ , ਜੀਵਨ ਦਾਤੇ ਤੇ ਮੁਕਤੀ ਦਾਤੇ ਦੇ ਰੂਪ ਵਿਚ ਜਾਣਿਆ ਹੈ। ਇਹ ਸਤਿਨਾਮ ਦਾ ਮੰਤਰ ਗੁਰਦੇਵ ਗੁਰੂ ਨਾਨਕ ਨੇ ਹੀ ਸੁਣਾਇਆ ਸੀ। ਭਾਈ ਗੁਰਦਾਸ ਅਨੁਸਾਰ, ਅਕਾਲ ਪੁਰਖ ਨੇ ਜਗਤ ਜਲੰਦੇ ਦੀ ਪੁਕਾਰ ਸੁਣ ਕੇ ਇਸ ਨੂੰ ਤਾਰਨ ਲਈ ਹੀ ਗੁਰੂ ਨਾਨਕ ਦੇਵ ਨੂੰ ਜਗਤ ਗੁਰੂ ਬਣਾ ਕੇ ਭੇਜਿਆ ਸੀ :-

ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਯਾ।[2]

ਗੁਰੂ ਨਾਨਕ ਦੇਵ ਨੇ ਅਨੁਭਵ ਕੀਤਾ ਕਿ

ਬਾਝਹੁ ਗੁਰੂ ਗੁਬਾਰ ਹੈ,

ਤੇ ਇਸ ਕਾਰਨ ਗੁਰੂ ਨਾਨਕ ਨੇ

ਹੈ ਹੈ ਕਰਦੀ ਸੁਣੀ ਲੁਕਾਈ।[3]

ਅਜਿਹੇ ਅੰਧ-ਗੁਬਾਰ ਨੂੰ, ਹਾਹਾ ਕਾਰ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ? ਗੁਰਮਤ ਅਨੁਸਾਰ

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ ਪਹਿਲੀ.
2. ਉਹੀ ਉਹੀ ਪਉੜੀ 23.
3. ਉਹੀ ਉਹੀ ਪਉੜੀ 24.

ਗੁਰੂ ਹੀ ਹੈ ਜੋ ਇਹ ਸ਼ਕਤੀ ਰਖਦਾ ਹੈ:-

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ
ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨ ਲਾਗੀ ਵਾਰ।[1]

ਸੋ ਮਾਨਵ-ਜੀਵਨ ਲਈ ਗੁਰੂ ਦੀ ਹੋਂਦ ਅਤਿ-ਅਵੱਸ਼ਕ ਹੈ।

ਭਾਈ ਗੁਰਦਾਸ ਨੇ ਸਤਿਗੁਰੂ ਦਾ ਜੋ ਚਿੱਤਰ ਉਲੀਕਿਆ ਹੈ ਉਹ ਬਹੁਤ ਸੁੰਦਰ ਤੇ ਉਚਤਮ ਹੈ। ਗੁਰੂ ਦੀ ਮਹਾਨਤਾ ਨੂੰ ਬੜੀ ਦ੍ਰਿੜ੍ਹਤਾ ਨਾਲ ਦਰਸਾਇਆ ਹੈ। ਗੁਰੂ ਆਪ ਬ੍ਰਹਮ ਰੂਪ ਹੈ, ਇਸ ਲਈ ਉਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਗੁਰੂ ਲਾਸਾਨੀ ਹੈ। ਗੁਰੂ, ਸਤਿਗੁਰੂ ਕਿਹੋ ਜਿਹਾ ਹੈ, ਭਾਈ ਗੁਰਦਾਸ ਦਸਦੇ ਹਨ:-

ਸਤਿਗੁਰ ਸੱਚਾ ਪਾਤਿਸ਼ਾਹ ਕੂੜੇ ਬਾਦਸ਼ਾਹ ਦੁਨੀਆਵੇ।
ਸਤਿਗੁਰ ਨਾਥਾਂ ਨਾਥ ਹੈ ਹੋਇ ਨਉ ਨਾਥ ਅਨਾਥ ਨਿਥਾਵੇ।
ਸਤਿਗੁਰ ਸਚ ਦਾਤਾਰ ਹੈ ਹੋਰ ਦਾਤੇ ਫਿਰਦੇ ਪਾਛਾਵੇ।
ਸਤਿਗੁਰ ਕਰਤਾ ਪੁਰਖ ਹੈ ਕਰ ਕਰਤੂਤ ਨ ਨਾਵਨ ਨਾਵੇ।
ਸਤਿਗੁਰ ਸੱਚਾ ਸ਼ਾਹ ਹੈ,ਹੋਰ ਸ਼ਾਹ ਵੇਸਾਹ ਉਚਾਵੇ।
ਸਤਿਗੁਰ ਸੱਚਾ ਵੈਦ ਹੈ, ਹੋਰ ਵੈਦ ਸਭ ਕੈਦ ਕੂੜਾਵੇ।
ਵਿਣ ਸਤਿਗੁਰ ਸਭ ਨਿਗੋ ਸਾਵੇ।[2]

ਤੇ

ਸਤਿਗੁਰ ਪਾਰਸ ਪੁਰਸ ਕੇ ਕੰਚਨ ਕਰੈ ਮਨੂਰ ਮਲੀਣਾ।
ਸਤਿਗੁਰ ਬਾਵਨ ਚੰਦਨੋ ਵਾਸ ਸੁਵਾਸ ਕਰੈ ਲਾਖੀਣਾ।
ਸਤਿਗੁਰ ਪਾਰਜਾਤ ਸਿੰਮਲ ਸਫਲ ਕਰੈ ਸੰਗ ਲੀਣਾ।
ਮਾਨ ਸਰੋਵਰ ਸਤਿਗੁਰੂ ਕਾਗਹੁੰ ਹੰਸ ਜਲਹੁੰ ਦੁਧ ਪੀਣਾ।
ਗੁਰ ਤੀਰਥ ਦਰਿਆਉ ਹੈ ਪਸੂ ਪਰੇਤ ਕਰੈ ਪਰਬੀਣਾ।

---

1. ਆਦਿ ਗ੍ਰੰਥ , ਪੰਨਾ 462.
2. ਵਾਰਾਂ ਭਾਈ ਗੁਰਦਾਸ, ਵਾਰ 15, ਪਉੜੀ ਪਹਿਲੀ।

ਸਤਿਗੁਰ ਬੰਦੀਛੋੜ ਹੈ ਜੀਵਨ ਮੁਕਤਿ ਕਰੈ ਓਡੀਣਾ।
ਗੁਰਮੁਖ ਮਨ ਅਪਤੀਜ ਪਤੀਣਾ।[1]

ਇਹ ਹੈ ਸਤਿਗੁਰੂ ਦਾ ਰੂਪ ਸਰੂਪ ਤੇ ਉਸ ਦੇ ਕੌਤਕ। ਸਤਿਗੁਰੂ ਪਾਰਸ ਹੈ, ਬਾਵਨ ਚੰਦਨ ਹੈ, ਪਾਰਜਾਤ ਹੈ, ਮਾਨ ਸਰੋਵਰ ਹੈ, ਬੰਦੀ ਛੋੜ ਹੈ,ਮੁਕਤੀ ਦਾਤਾ ਹੈ। ਜਿਗਿਆਸੂ ਨੂੰ ਅਜਿਹੇ ਸਤਿਗੁਰੂ ਦੀ ਲੋੜ ਹੈ ਜੋ ਅਗਿਆਨਤਾ ਦੇ ਹਨੇਰੇ ਵਿਚੋਂ ਗਿਆਨ ਦੇ ਚਾਨਣ ਵਿਚ ਲੈ ਆਵੇ।

ਪਰ ਸੁਆਲ ਇਹ ਹੈ ਕਿ ਪ੍ਰਭੂ ਨੇ ਮਨੁੱਖ ਨੂੰ ਜੋ ਵਿਚਾਰ ਸ਼ਕਤੀ ਦਿੱਤੀ ਹੈ, ਉਸ ਸ਼ਕਤੀ ਦਾ ਪ੍ਰਯੋਗ ਕਰ ਕੇ, ਮਨੁੱਖ ਗ਼ਲਤ ਰਾਹ ਤਿਆਗ ਕੇ ਸਿਧੇ ਰਸਤੇ ਕਿਉਂ ਨਹੀਂ ਆ ਜਾਂਦਾ? ਅਸਲ ਵਿਚ ਇਹ ਵੀ ਇਕ ਭੁਲੇਖਾ ਹੈ ਕਿ ਮਨੁੱਖ ਹਰ ਕੰਮ ਕਰਨ ਲਗਿਆਂ ਵਿਚਾਰ ਦੇ ਆਸਰੇ ਤੁਰਦਾ ਹੈ। ਅਜਕਲ ਦੀ ਮਾਨਸਿਕ ਖੋਜ ਇਸ ਸਿੱਟੇ ਤੇ ਪੁੱਜੀ ਹੈ ਕਿ ਇਹ ਮਨੌਤ ਉੱਕਾ ਹੀ ਗ਼ਲਤ ਹੈ।[2] ਮਨੁੱਖ ਸੁਭਾਵ ਦੇ ਆਸਰੇ ਤੁਰਦਾ ਹੈ। ਜਿਸ ਮਨੁੱਖ ਦਾ ਸੁਭਾਅ ਹੀ ਵਿਕਾਰੀ ਹੋ ਗਿਆ ਹ ਉਹ ਵਿਚਾਰ ਹੁੰਦਿਆਂ ਹੋਇਆਂ ਵੀ ਸੁਭਾਵ ਦੇ ਪਿੱਛੇ ਲਗ ਕੇ ਮਾੜੇ ਪਾਸੇਜਾਵੇਗਾ। ਸ਼ਰਾਬੀ ਨੂੰ ਵਿਚਾਰ ਤਾਂ ਆਉਂਦੀ ਹੈ ਕਿ ਸ਼ਰਾਬ ਚੰਗੀ ਚੀਜ਼ ਨਹੀਂ, ਪਰ ਸੁਭਾਵ ਬਣ ਚੁੱਕਾ ਹੈ, ਇਸ ਲਈ ਉਹ ਸ਼ਰਾਬ ਪੀਣੋਂ ਰਹਿ ਨਹੀਂ ਸਕਦਾ। ਇਕ ਹੋਰ ਗੱਲ ਇਹ ਵੀ ਹੈ ਕਿ ਮਨੁੱਖ ਦੀ ਵਿਚਾਰ ਦਾ ਘੇਰਾ ਉਸ ਦੇ ਆਪਣੇ ਜੀਵਨ-ਤਜਰਬਿਆਂ ਤੋਂ ਅੱਗੇ ਨਹੀਂ ਵਧ ਸਕਦਾ। ਮਨੁੱਖ ਜਿਹੋ ਜਿਹੇ ਵਾਤਾਵਰਣ ਵਿਚ ਤੇ ਜਿਹੋਂ ਜਿਹੀਆਂ ਪ੍ਰਸਥਿਤੀਆਂ ਵਿਚ ਜੀਵਨ ਗੁਜ਼ਾਰਦਾ ਹੈ, ਮਨ ਵੀ ਉਹੋ ਜਿਹਾ ਹੀ ਬਣਦਾ ਚਲਾ ਜਾਂਦਾ ਹੈ ਤੇ ਆਪਣੀਆਂ ਪਾਈਆਂ ਹੋਈਆਂ ਲੀਹਾਂ[3] ਤੋਂ ਬਾਹਰ ਨਹੀਂ ਨਿਕਲ ਸਕਦਾ। ਅਜਿਹੀ ਹਾਲਤ ਵਿਚ ਜ਼ਰੂਰੀ ਹੈ ਕਿ ਮਨੁੱਖ ਦੇ ਸਾਹਮਣੇ ਕਿਸੇ ਅਜਿਹੇ ਮਹਾਂ ਪੁਰਸ਼ ਦੀ ਮਿਸਾਲ ਹੋਵੇ ਜਿਸ ਨੇ ਆਪ ਆਤਮਕ-ਰਸ ਮਾਣਿਆ ਹੋਵੇ, ਮਨੁੱਖ ਉਸ ਤੇ ਸ਼ਰਧਾ ਲਿਆ ਕੇ ਆਪਣੇ ਆਪ ਨੂੰ ਉਸ ਦੇ ਅਰਪਣ ਕਰੇ ਤੇ ਉਸ ਦੇ ਦੱਸੇ ਹੋਏ ਮਾਰਗ ਨੂੰ ਅਪਣਾ ਕੇ ਜੀਵਨ

---

1. ਵਾਰਾਂ ਭਾਈ ਗੁਰਦਾਸ, ਵਾਰ 26, ਪਉੜੀ 20.
2. ਗੁਰਮਤ ਨਿਰਣਯ, ਭਾਈ ਜੋਧ ਸਿੰਘ, ਪੰਨਾ 110, ਛਾਪ ਸਤਵੀਂ
3. ਗੁਰਮਤ ਨਿਰਣਯ, ਭਾਈ ਜੋਧ ਸਿੰਘ, ਪੰਨਾ 111-12, ਛਾਪ ਸਤਵੀਂ

ਵਿਚ ਇਕ ਨਵਾਂ ਤੇ ਸੁਅਸਥ ਮੋੜ ਲੈ ਆਵੇ। ਭਾਈ ਗੁਰਦਾਸ ਦੇ ਵਿਚਾਰ ਮੁਤਾਬਿਕ ਇਹ ਤਾਂ ਹੀ ਹੋ ਸਕਦਾ ਹੈ ਜੇ ਮਨੁੱਖ ਮਨ-ਮਤ ਨੂੰ ਛੱਡ ਕੇ ਗੁਰਮਤ ਨੂੰ ਆਪਣੇ ਜੀਵਨ ਦਾ ਆਧਾਰ ਬਣਾਵੇ। ਹੌਲੀ ਹੌਲੀ, ਪਿਛਲੇ ਸੰਸਕਾਰਾਂ ਅਨੁਸਾਰ ਬਣਿਆ ਸੁਭਾਵ ਬਦਲਦਾ ਜਾਏਗਾ ਤੇ ਨਵਾਂ ਸੁਭਾਵ ਪਕਦਾ ਜਾਏਗਾ।

ਪਰ ਤਨ ਪਰ ਧਨ ਪਰ ਨਿੰਦ ਮੇਟ ਨਾਮ ਦਾਨ ਇਸਨਾਨ ਦ੍ਰਿੜਾਯਾ।
ਗੁਰਮਤਿ ਮਨ ਸਮਝਾਇ ਕੈ ਬਾਹਰ ਜਾਂਦਾ ਵਰਜ ਰਹਾਯਾ।
ਮਨ ਜਿਤੈ ਜਗ ਜਿਣ ਲਇਆ ਅਸਟ ਧਾਤ ਇਕ ਧਾਤ ਕਰਾਯਾ।
ਪਾਰਸ ਹੋਏ ਪਾਰਸਹੁੰ ਗੁਰਉਪਦੇਸ਼ ਅਵੇਸ਼ ਦਿਖਾਯਾ।
ਜੋਗ ਭੋਗ ਜਿਣ ਜੁਗਤ ਕਰ ਭਾਇ ਭਗਤਿ ਭੈ ਆਪ ਗਵਾਯਾ।
ਆਪ ਗਿਆ ਆਪ ਵਰਤਿਆ ਭਗਤ ਵਛਲ ਹੋਇ ਵਸਗਤਿ ਆਯਾ।
ਸਾਧ ਸੰਗਤ ਵਿਚ ਅਲਖ ਲਖਾਯਾ।[1]

ਭਾਈ ਗੁਰਦਾਸ ਨੇ ਅਜਿਹੇ ਮਹਾਂ ਪੁਰਸ਼ ਨੂੰ, ਜਿਸ ਦੀ ਛੋਹ ਨਾਲ ਕਾਇਆਂ ਕਲਪ ਹੋ ਜਾਵੇ। ਗੁਰੂ, ਸਤਿਗੁਰੂ ਕਰ ਕੇ ਚਿਤਵਿਆ ਹੈ। ਇਸ ਸਤਿਗੁਰੂ ਨੇ ਮਨੁੱਖ ਨੂੰ ਉਸ ਦੇ ਅਸਲੇ ਜਾਂ ਮੂਲ ਦਾ ਗਿਆਨ ਦੇ ਕੇ ਵਾਹਿਗੁਰੂ ਨਾਲ ਜੋੜਨਾ ਹੈ। ਇਸੇ ਆਦਰਸ਼ ਦੀ ਪੂਰਤੀ ਲਈ ਗੁਰੂ ਦੀ ਲੋੜ ਹੈ। ਪਰ ਨਿਰੰਕਾਰ ਨਾਲ ਜਿਸ ਗੁਰੂ ਨੇ ਮਨੁੱਖ ਨੂੰ ਅਭੇਦ ਕਰਨਾ ਹੈ ਉਸ ਲਈ ਜ਼ਰੂਰੀ ਹੈ ਕਿ ਉਹ ਗੁਰੂ ਆਪ ਪਹਿਲਾਂ ਪਾਰਬ੍ਰਹਮ ਪਰਮਾਤਮਾ ਨਾਲ ਜੁੜ ਕੇ, ਉਸ ਵਿਚ ਲੀਨ ਹੋ ਕੇ ਉਸ ਦਾ ਹੀ ਰੂਪ ਹੋ ਗਿਆ ਹੋਵੇ। ਸੱਚੇ ਗੁਰੂ ਦਾ ਇਹ ਪਹਿਲਾ ਗੁਣ ਹੈ। ਭਾਵ ਇਹ ਕਿ ਗੁਰੂ ਤੇ ਨਿਰੰਕਾਰ ਵਿਚ ਕੋਈ ਭੇਦ ਨਾ ਹੋਵੇ, ਉਹ ਇਕੋ ਰੂਪ ਹੋਣ।

ਪਾਰ ਬ੍ਰਹਮ ਸਤਿਗੁਰ ਪੁਰਖ ਸਾਧ ਸੰਗਤ ਵਾਸਾ ਨਿਰਬਾਣੈ।[2]
ਗੁਰ ਪਰਮੇਸਰ ਜਾਣੀਐ ਸੱਚੇ ਸੱਚਾ ਨਾਉ ਧਰਾਯਾ।[3]
ਗੁਰ ਪਰਮੇਸੁਰ ਇਕ ਹੈ ਸੱਚਾ ਸ਼ਾਹ ਜਗਤ ਵਣਜਾਰਾ।[4]

---

1. ਵਾਰਾਂ ਭਾਈ ਗੁਰਦਾਸ, ਵਾਰ 29, ਪਉੜੀ 2.
2. ਉਹੀ ਵਾਰ 26,7 ਪਉੜੀ 18
3. ਉਹੀ ਵਾਰ 26, ਪਉੜੀ 2.
4. ਉਹੀ ਵਾਰ ਪਹਿਲੀ, ਪਉੜੀ 17.

ਤੇ ਪਾਰਬ੍ਰਹਮ ਦੇ ਰੂਪ ਨਾਲ ਇਕ-ਮਿਕ ਹੋਇਆ ਇਹ ਗੁਰੂ ਕੌਣ ਹੈ:-

ਪਾਰਬ੍ਰਹਮ ਪੂਰਨ ਬ੍ਰਹਮ ਗੁਰ ਨਾਨਕ ਦੇਉ।[1]

ਅਜਿਹਾ ਪੂਰਨ ਗੁਰੂ ਹੀ ਸਿਖ ਨੂੰ ਲੋੜੀਂਦਾ ਹੈ ਤੇ ਇਹ ਸਤਿਗੁਰੂ ਅਨੇਕਾਂ ਗੁਣ ਸੰਪੰਨ ਹੈ-" ਗੁਣਾਂ ਦਾ ਖ਼ਜ਼ਾਨਾ ਹੈ, ਔਗੁਣਹਾਰਿਆਂ ਲਈ ਬਖ਼ਸ਼ਿੰਦ ਹੈ; ਅਸਾਧ ਰੋਗਾਂ ਨੂੰ ਨਿਵਾਰਨ ਵਾਲਾ ਵੈਦ ਹੈ, ਸੁੱਖਾਂ ਦਾ ਸਾਗਰ ਹੋਣ ਕਰ ਕੇ ਦੁਖਿਆਰਿਆਂ ਨੂੰ ਆਪਣੇ ਨਾਲ ਮਿਲਾ ਕੇ ਸੁਖ ਦੇਂਦਾ ਹੈ; ਉਹ ਆਪ ਨਿਰਭਉ ਹੈ ਅਤੇ ਜਨਮ ਮਰਨ ਤੇ ਜਮਾਂ ਆਦਿ ਦਾ ਡਰ ਦੂਰ ਕਰਦਾ ਹੈ; ਆਪ ਸੁਜਾਣ ਹੈ, ਅਣਜਾਣ ਤੇ ਮੂੜ੍ਹ, ਮਨੁੱਖਾਂ ਨੂੰ ਤਾਰ ਦੇਂਦਾ ਹੈ; ਉਹ ਅਜਿਹਾ ਆਗੂ ਹੈ ਜੋ ਬਾਂਹ ਫੜ੍ਹ ਕੇ ਅੰਨ੍ਹਿਆਂ ਦਾ ਵੀ ਉਧਾਰ ਕਰਦਾ ਹੈ।[2] ਅਜਿਹੇ ਨਿਮਾਣਿਆਂ ਦੇ ਮਾਣ ਸਤਿਗੁਰੂ ਤੋਂ ਸਦਕੇ ਜਾਈਏ।

ਮਨੁੱਖ ਆਪਣੀ 'ਹਉਮੈ' ਕਾਰਨ ਹੀ ਆਪਣੇ ਮੂਲ ਪਰਮਾਤਮਾ ਤੋਂ ਵਿਛੜ ਕੇ ਚੋਟਾਂ ਖਾਂਦਾ ਹੈ। "ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।" ਗੁਰ ਵਾਕ ਅਨੁਸਾਰ ਹਉਮੈ ਰੋਗ ਦਾ ਰੋਗੀ ਮਨੁੱਖ ਨਾਮ ਤੋਂ ਸਖਣਾ ਕਿਤੇ ਵੀ ਥਾਂ ਨਹੀਂ ਪਾਉਂਦਾ। ਹਉਮੈ ਤਾਂ ਦੁਰਮਤ ਦਾ ਮੂਲ ਹੈ, ਇਕ ਬੜਾ ਵਡਾ ਭਾਰ ਹੈ:-

ਹਉਮੈ ਅੰਦਰ ਵਰਤਣਾ ਦਰ ਥਾਇ ਨ ਪਾਈ।[3]
ਹਉਮੈ ਬੱਜਰ ਭਾਰ ਹੈ, ਦੁਰਮਤ ਦੁਰਾਣਾ।[4]

ਇਸ ਹਉਮੈ ਦੇ ਰੋਗ ਨੂੰ ਸੱਚਾ ਗੁਰੂ ਹੀ ਕਟ ਸਕਦਾ ਹੈ, ਇਸ ਰੋਗ ਦੀ ਹਿਕਮਤ ਉਹੀ ਜਾਣਦਾ ਹੈ:-

ਹਉਮੈ ਰੋਗ ਮਿਟਾਇੰਦਾ ਸਤਿਗੁਰੂ ਪੂਰਾ ਕਰੇ ਤਬੀਬੀ।[5]

ਭਾਈ ਗੁਰਦਾਸ ਦੇ ਸੰਕਲਪ ਦਾ ਸਤਿਗੁਰੂ ਅਜਿਹਾ ਹੈ ਜੋ ਕੇਵਲ ਹਉਮੈ ਰੋਗ ਹੀ ਨਹੀਂ ਕਟਦਾ

---

1. ਵਾਰਾਂ ਭਾਈ ਗੁਰਦਾਸ, ਵਾਰ 26, ਪਉੜੀ 19.
2. ਉਹੀ ਉਹੀ
3. ਉਹੀ ਵਾਰ 38, ਪਉੜੀ 15.
4. ਉਹੀ ਵਾਰ 13, ਪਉੜੀ 17.
5. ਉਹੀ ਵਾਰ 4, ਪਉੜੀ 3.

ਸਗੋਂ ਹਉਮੈ ਤੋਂ ਉਪਜੇ ਹੋਰ ਵਿਕਾਰਾਂ ਤੋਂ ਵੀ ਛੁਟਕਾਰਾ ਦਿਵਾ ਦੇਂਦਾ ਹੈ। ਕਾਮਕ੍ਰੋਧ, ਲੋਭ, ਮੋਹ, ਦੁਬਿਧਾ, ਆਧੀਆਂ ਬਿਆਧੀਆਂ ਉਪਾਧੀਆਂ, ਆਵਾਗਉਨ, ਆਸਾ ਤ੍ਰਿਸਨਾ, ਆਦਿ ਤੋਂ-

ਗੁਰ ਪੂਰੇ ਵਿਣ ਕਉਣ ਛਡਾਵੈ।[1]

ਤੇ, ਸਤਿਗੁਰ ਸੱਚਾ ਪਾਤਿਸ਼ਾਹ ਦੁਬਿਧਾ ਮਾਰ ਮਿਵਾਸਾ ਗੋਈ[2], ਸਤਿਗੁਰੂ ਜੋ ਸੱਚਾ ਪਾਤਸ਼ਾਹ ਹੈ ਦੁਬਿਧਾ ਆਦਿ ਨੂੰ ਖ਼ਤਮ ਕਰ ਕੇ ਹਿਤ ਦੇਸ਼ਬਦ ਕਹਿੰਦਾ ਹੈ।

ਇਹ ਸਤਿਗੁਰੂ ਮਿਹਰਵਾਨ ਹੈ, ਇਸ ਤੋਂ ਵਧ ਕੇ ਹੋਰ ਕੋਈ ਕਿਰਪਾਲੂ ਨਹੀਂ। ਸਿਖ ਨੂੰ ਆਪਣੇ ਗੁਰੂ ਤੋਂ ਜੋ ਪਿਆਰ ਪ੍ਰਾਪਤ ਹੁੰਦਾ ਹੈ ਉਸ ਦੇ ਬਰਾਬਰ ਹੋਰ ਕੋਈ ਪਿਆਰ ਨਹੀਂ:-

ਸਤਿਗੁਰ ਤੁਲ ਨ ਮਿਹਰਵਾਨ ਮਾਤਾ ਪਿਤਾ ਨ ਦੇਵ ਸਬਾਏ।
ਡਿੱਠੇ ਸਭੇ ਠੋਕ ਵਜਾਏ।[3]

ਅਜਿਹੇ ਗੁਰੂ ਦੀ ਵਡਿਆਈ ਦਾ ਕਥਨ ਨਹੀਂ ਕੀਤਾ ਜਾ ਸਕਦਾ। ਜੀਵਨ ਦੇ ਹਰ ਖੇਤਰ ਵਿਚ ਉਹ ਸਭ ਤੋਂ ਵੱਡਾ ਤੇ ਸਭ ਤੋਂ ਸ੍ਰੇਸ਼ਠ ਹੈ। "ਗੁਰੂ ਦੇ ਸੁਚੇਤ ਹਿਤ ਦੇ ਟਾਕਰੇ ਤੇ ਮਾਪਿਆਂ ਦਾ ਚਿੱਤ ਟਿਕ ਨਹੀਂ ਸਕਦਾ, ਜਿਤਨਾ ਅਥਾਹ ਵਿਸਾਹ ਗੁਰੂ ਕਰਦਾ ਹੈ ਕੋਈ ਦੁਨਿਆਵੀ ਸ਼ਾਹ ਨਹੀਂ ਕਰ ਸਕਦਾ, ਗੁਰੂ ਸੱਚਾ ਸਾਹਿਬ ਹੈ, ਉਸ ਦੇ ਬਰਾਬਰ ਹੋਰ ਕੋਈ ਸਾਹਿਬ ਨਹੀਂ, ਸਤਿਗੁਰੂ ਦਾਤੇ ਦੇ ਤੁੱਲ ਕੋਈ ਦਾਤਾ ਨਹੀਂ, ਉਸ ਜਿਹਾ ਕੋਈ ਵੈਦ ਨਹੀਂ, ਗੁਰੂ ਦੇ ਸ਼ਬਦ ਰੂਪੀ ਰਤਨਾਂ ਦੀ ਬਰਾਬਰੀ ਸਮੁੰਦਰ ਵਿਚੋਂ ਨਿਕਲੇ ਰਤਨ ਨਹੀਂ ਕਰ ਸਕਦੇ। ਗੁਰੂ ਅਜਿਹਾ ਹੈ ਜਿਸਦੀ

ਅਕਥ ਕਥਾ ਵਡੀ ਵਡਿਆਈ।[4]

ਭਾਈ ਗੁਰਦਾਸ ਹਿੰਦੂ ਧਰਮ ਦੀਆਂ ਮਨੌਤਾਂ ਨੂੰ ਸਾਹਮਣੇ ਰਖ ਕੇ ਕਹਿੰਦੇ ਹਨ ਕਿ ਸਤਿਗੁਰੂ ਅਠਾਹ ਤੀਰਥਾਂ ਤੋਂ ਵੀ ਵੱਡਾ ਤੀਰਥ ਹੈ, ਸਤਿਗੁਰੂ ਪਾਰਸ ਹੈ, ਪਾਰਜਾਤ ਹੈ,

---

1. ਵਾਰਾਂ ਭਾਈ ਗੁਰਦਾਸ, ਵਾਰ 15, ਪਉੜੀ 9.
2. ਉਹੀ ਵਾਰ 5, ਪਉੜੀ 12.
3. ਉਹੀ ਵਾਰ 39, ਪਉੜੀ 20.
4. ਉਹੀ ਵਾਰ 29, ਪਉੜੀ 21.

ਸੁਖ ਸਾਗਰ ਹੈ, ਚਿੰਤਾ-ਮਣਿ ਹੈ।[1] ਐਸੇ ਗੁਰੂ ਦੀ ਦਰਗਾਹ ਵਿਚੋਂ ਚਾਰ ਪਦਾਰਥ, ਰਿਧੀਆਂ ਸਿਧੀਆਂ ਨਿਧੀਆਂ, ਕਾਮਧੇਨ, ਰਤਨ ਰਤਨਾਗਰਾਂ ਦੀ ਪ੍ਰਾਪਤੀ ਹੁੰਦੀ ਹੈ।[2] ਅਜਿਹਾ ਸਤਿਗੁਰੂ ਸੱਚਾ ਪਾਤਿਸ਼ਾਹ ਹੈ, ਬੇਪਰਵਾਹ ਹੈ, ਉਸ ਦੀ ਸਾਹਿਬੀ ਅਥਾਹ ਹੈ, ਉਹ ਗਰੀਬ ਨਿਵਾਜ ਹੈ, ਬੇਮੁਥਾਜ[3] ਹੈ। ਉਸ ਦੀ ਵਡਿਆਈ ਦੀ ਮਹਿਮਾਂ ਗਾਉਂਦਿਆਂ ਭਾਈ ਗੁਰਦਾਸ ਕਥਨ ਕਰਦੇ ਹਨ:-

ਸਤਿਗੁਰ ਪੂਰਾ ਸ਼ਾਹ ਹੈ ਤ੍ਰਿਭਵਨ ਜਗ ਤਿਸਦਾ ਵਣਜਾਰਾ।
ਰਤਨ ਪਦਾਰਥ ਬੇ ਸ਼ੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ।
ਪਾਰਜਾਤ ਲਖ ਬਾਗ ਵਿਚ ਕਾਮਧੇਨ ਦੇ ਵਗ ਹਜ਼ਾਰਾ।
ਲਖਮੀਆਂ ਲਖ ਗੋਲੀਆਂ ਪਾਰਸ ਦੇ ਪਰਬਤ ਅਪਾਰਾ।
ਲਖ ਅੰਮ੍ਰਿਤ ਲਖ ਇੰਦ੍ਰ ਲੈ ਹੋਇ ਸੱਕੇ ਛਿੜਕਨ ਦਰਬਾਰਾ।
ਸੂਰਜ ਚੰਦ ਚਰਾਗ ਲਖ ਰਿਧ ਸਿਧ ਨਿਧ ਬੋਹਲ ਅੰਬਾਰਾ।
ਸਭੋ ਵੰਡ ਵੰਡ ਦਿਤਿਓਨ, ਭਾਉ ਭਗਤਿ ਕਰ ਸੱਚ ਪਿਆਰਾ।
ਭਗਤ ਵਛਲ ਸਤਿਗੁਰੂ ਨਿਰੰਕਾਰਾ।[4]

ਸਤਿਗੁਰੂ ਦੇ ਹੋਰ ਗੁਣਾਂ ਦਾ ਵਰਣਨ ਕਰਦਿਆਂ ਭਾਈ ਸਾਹਿਬ ਦਸਦੇ ਹਨ ਕਿ ਸਤਿਗੁਰੂ ਨਿਰਵੈਰ ਹੈ, ਨਿਰਾਲਾ ਹੈ, ਧਰਮ ਦੀ ਧਰਤੀ ਹੈ; ਉਹ ਤਾਂ ਨਿਰਮਲ ਸ਼ੀਸ਼ੇ ਵਾਂਗ ਹੈ, ਜਿਹੋ ਜਿਹਾ ਕੋਈ ਵਰਤੇਗਾ ਉਹੋ ਜਿਹਾ ਫਲ ਪਾ ਲਵੇਗਾ।

ਸਤਿਗੁਰ ਪੁਰਖ ਅੰਗਮ ਹੈ ਨਿਰਵੈਰ ਨਿਰਾਲਾ।
ਜਾਣਹੁ ਧਰਤੀ ਧਰਮ ਕੀ ਸੱਚੀ ਧਰਮ ਸਾਲਾ।
ਜੇਹਾ ਬੀਜੇ ਸੋ ਲੁਣੇ, ਫਲ ਕਰਮ ਸਮਾਲਾ।
ਜਿਉ ਕਰ ਨਿਰਮਲ ਆਰਸੀ ਜਗ ਵੇਖਣ ਵਾਲਾ।

---

1. ਵਾਰਾਂ ਭਾਈ ਗੁਰਦਾਸ, ਵਾਰ 15, ਪਉੜੀ 2.
2. ਉਹੀ ਵਾਰ 16, ਪਉੜੀ 21.
3. ਉਹੀ ਵਾਰ 24, ਪਉੜੀ 3.
4. ਉਹੀ ਵਾਰ 26, ਪਉੜੀ 22.

ਜੇਹਾ ਮੁਹ ਕਰ ਭਾਲੀਐ ਤੇਹੋ ਵੇਖਾਲਾ।
ਸੇਵਕ ਦਰਗਹ ਸੁਰਖਰੂ, ਵੇਮੁਖ ਮੁਹ ਕਾਲਾ।[1]

ਸਤਿਗੁਰੂ ਦੀ ਸ਼ਕਤੀ ਦਾ ਵਰਣਨ ਕਰਦਿਆਂ ਭਾਈ ਸਾਹਿਬ ਹੋਰ ਗੁਣਾਂ ਵੱਲ ਇਸ਼ਾਰਾ ਕਰਦੇ ਹਨ ਕਿ ਸਤਿਗੁਰੂ ਪਸ਼ੂ ਪਰੇਤ ਤੋਂ ਦੇਵਤਾ ਬਣਾ ਦੇਂਦਾ ਹੈ, ਪਤਿਤਾਂ ਦਾ ਉਧਾਰ ਕਰਦਾ ਹੈ, ਭਗਤਾਂ ਦਾ ਪਿਆਰਾ ਹੈ, ਬੁਰਿਆਂ ਨਾਲ ਵੀ ਭਲਾਈ ਕਰਦਾ ਹੈ। ਸਮੁਚੇ ਤੌਰ ਤੇ, ਗੁਰੂ ਪਰਉਪਕਾਰੀ ਹੈ:-

ਵਾਸ ਸੁਵਾਸ ਨਿਵਾਸ ਕਰ ਸਿਮਨ ਗੁਰਮੁਖਿ ਸੁਖ ਫਲ ਨਾਏ।
ਸੋਇਨਾ ਹੋਇ ਮਨੂਰ ਮਲ ਕਾਗਹੁੰ ਪਰਮਹੰਸ ਕਰਵਾਏ।
ਪਸੂ ਪਰੇਤਹੁੰ ਦੇਵ ਕਰ ਸਤਿਗੁਰ ਦੇਵ ਸੇਵ ਭੈ ਭਾਏ।
ਸਭ ਨਿਧਾਨ ਰਸ ਸਿਖ ਵਿਚ ਹਰ ਜੀ ਨੈ ਨੈ ਹਥ ਵਜਾਏ।
ਪਤਿਤ ਉਧਾਰਣ ਆਖੀਐ ਭਗਤ ਵਛਲ ਹੋਇ ਆਪ ਛਲਾਏ।
ਗੁਣ ਕੀਤੇ ਗੁਣ ਕਰੇ ਜਗ ਅਵਗੁਣ ਕੀਤੇ ਗੁਣ ਗੁਰਭਾਏ।
ਪਰਉਪਕਾਰੀ ਜਗ ਵਿਚ ਆਏ।[2]

ਸਤਿਗੁਰੂ ਦੇ ਦੋ ਮੁੱਖ ਕਾਰਜ ਹਨ:-

1. ਆਪਣੇ ਸਿਖ ਨੂੰ ਗੁਰਮੰਤਰ ਜਾਂ ਸ਼ਬਦ ਜਾਂ ਅਕਾਲ ਪੁਰਖ ਦੇ ਨਾਮ ਦੀ ਦਾਤ ਦੇਣੀ, ਤੇ
2. ਅਕਾਲ ਪੁਰਖ ਬਾਰੇ ਗਿਆਨ ਦਾ ਦਾਨ ਦੇਣਾ।

ਗੁਰੂ ਦਾ ਮੰਤਰ ਜਾਂ ਸ਼ਬਦ ਹੀ ਗੁਰੂ ਹੈ, ਇਸ ਲਈ ਗੁਰ-ਸ਼ਬਦ ਦਾ ਬਾਰੰਬਾਰ ਸ਼ਰਧਾ ਸਹਿਤ ਸਿਮਰਣ ਹੀ ਗੁਰੂ ਦੀ ਵੱਡੀ ਤੋਂ ਵੱਡੀ ਸੇਵਾ ਹੈ।[3]

---

1. ਵਾਰਾਂ ਭਾਈ ਗੁਰਦਾਸ ਵਾਰ, 34, ਪਉੜੀ ਪਹਿਲੀ.
2. ਵਾਰਾਂ ਭਾਈ ਗੁਰਦਾਸ ਵਾਰ 28, ਪਉੜੀ 11.
3. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 91.

ਗੁਰਬਾਣੀ ਵਿਚ ਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਇਹ ਗੱਲ ਸਪੱਸ਼ਟ ਭਾਂਤ ਕਹੀ ਗਈ ਹੈ ਕਿ ਗੁਰੂ ਦਾ ਸ਼ਬਦ ਹੀ ਗੁਰੂ ਹੈ ਤੇ ਇਸ ਸ਼ਬਦ ਵਿਚੋਂ ਹੀ ਅੰਮ੍ਰਿਤ ਤੇ ਗੁਰਦਰਸ਼ਨ ਦੀ ਪ੍ਰਾਪਤੀ ਹੋਵੇਗੀ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤੁ ਸਾਰੇ।
ਗੁਰਬਾਣੀ ਕਹੈ ਸੇਵਕੁ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ।[1]

ਪੁਨਾ: ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ।....... ।[2]

ਇਹ ਗੁਰ-ਸ਼ਬਦ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ-

ਗੁਰ ਮੂਰਤ ਗੁਰਸ਼ਬਦ ਸੁਣੇ ਸਾਧ ਸੰਗਤਿ ਆਸ ਨਿਰੰਕਾਰੀ।[3]
ਗੁਰ ਮੂਰਤ ਗੁਰ ਸ਼ਬਦ ਹੈ ਸਾਧ ਸੰਗਤਿ ਮਿਲ ਅੰਮ੍ਰਿਤ ਵੇਲਾ।[4]
ਗੁਰ ਮੂਰਤ ਗੁਰ ਸ਼ਬਦ ਹੈ ਸਾਧ ਸੰਗਤਿ ਵਿਚ ਪ੍ਰਗਟੀ ਆਇਆ।[5]
ਗੁਰ ਮੂਰਤ ਗੁਰ ਸ਼ਬਦ ਹੈ ਸਾਧ ਸੰਗਤਿ ਸਮਸਰ ਪਰਵਾਣਾ।[6]

ਸੋ, ਗੁਰੂ ਦੇ ਸ਼ਬਦ ਦੀ ਕਮਾਈ ਕਰ ਕੇ, ਭਾਵ ਗੁਰੂ ਦੇ ਦੱਸੇ ਰਾਹ ਤੇ ਚਲ ਕੇ, ਗੁਰੂ ਦੇ ਹੁਕਮ ਅਨੁਸਾਰ ਜੀਵਨ ਬਿਤਾ ਕੇ ਹੀ ਗੁਰੂ ਦੀ ਰਾਹੀਂ ਵਾਹਿਗੁਰੂ, ਅਕਾਲ ਪੁਰਖ ਨਾਲ ਮਿਲਿਆ ਜਾ ਸਕਦਾ ਹੈ।

ਇਸ ਸ਼ਬਦ ਦੀ ਕਥਾ ਵੀ ਅਕਥ ਹੈ, ਇਹ ਵੇਦਾਂ ਕਤੇਬਾਂ ਤੋਂ ਬਾਹਰਾ ਹੈ। ਗੁਰੂ ਦਾ ਸੁਣਾਇਆ ਇਹ ਸ਼ਬਦ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ:-

---

1. ਆਦਿ ਗ੍ਰੰਥ, ਪੰਨਾ 982. ਨਟ ਅਸ਼ਟਪਦੀ ਮ:4.
2. ਰਾਮਕਲੀ ਮ: ੧ ਆਦਿ ਗ੍ਰੰਥ, ਪੰਨਾ 943.
3. ਵਾਰਾਂ ਭਾਈ ਗੁਰਦਾਸ, ਵਾਰ 11, ਪਉੜੀ 5.
4. ਵਾਰਾਂ ਭਾਈ ਗੁਰਦਾਸ ਵਾਰ 24 ਪਉੜੀ 11.
5. ਵਾਰਾਂ ਭਾਈ ਗੁਰਦਾਸ ਵਾਰ 24, ਪਉੜੀ 25.
6. ਉਹੀ ਵਾਰ 32, ਪਉੜੀ 2;

ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸ਼ਬਦ ਸੁਣਾਯਾ।[1]
ਵੇਦ ਕਤੇਬਹੁੰ ਬਾਹਰਾ ਅਕਥ ਕਥਾ ਗੁਰ ਸ਼ਬਦ ਸੁਣਾਯਾ।[2]
ਵੇਦ ਕਤੇਬ ਅਗੋਚਰਾ ਗੁਰਮੁਖ ਸ਼ਬਦ ਸਾਧ ਸੰਗ ਸੰਤਾ।[3]

ਹੁਣ ਗੁਰ-ਸ਼ਬਦ ਜਾਂ ਗੁਰਮੰਤਰ ਜਾਂ ਨਾਮ ਸਬੰਧੀ ਵਿਚਾਰ ਜ਼ਰੂਰੀ ਹੈ ਤੇ ਫਿਰ ਸਾਧ ਸੰਗਤ ਬਾਰੇ ਵੀ ਜਿਥੋਂ ਕਿ ਨਾਮ ਮਿਲਦਾ ਹੈ।

(2) ਨਾਮ ਦਾ ਸੰਕਲਪ :- ਗੁਰੂ ਦਾ ਸ਼ਬਦ ਹਉਮੈ ਦਾ ਨਾਸ ਕਰਦਾ ਹੈ ਤੇ ਗੁਰੂ ਦੇ ਦਿੱਤੇ ਗਿਆਨ ਨਾਲ 'ਮਾਇਆ' ਨਾਗਨੀ ਦੇ ਜ਼ਹਿਰੀਲੇ ਦੰਦ ਟੁੱਅ ਭੱਜ ਜਾਂਦੇ ਹਨ। ਗੁਰੂ ਦੀ ਸੰਗਤ ਕਰਨ ਨਾਲ ਪੰਜੇ ਮਹਾਂ ਵਿਕਾਰ ਦੂਰ ਹੋ ਜਾਂਦੇ ਹਨ ਤੇ ਪਾਰਬ੍ਰਹਮ ਦੀ ਲਖਤਾ ਹੁੰਦੀ ਹੈ। ਇਹ ਕਰਾਮਾਤ ਗੁਰ-ਮੰਤਰ ਰਾਹੀਂ ਹੁੰਦੀ ਹੈ, ਇਸ ਲਈ ਸੱਚਾ ਗੁਰੂ ਇਹ ਗੁਰ-ਮੰਤਰ ਹੀ ਹੈ ਤੇ ਇਸ ਮੰਤਰ ਦੇ ਦੇਣ ਵਾਲਾ ਆਦਿ-ਪੁਰਖ ਤੋਂ ਸਿਵਾ ਹੋਰ ਕੋਈ ਨਹੀਂ ਹੈ। ਮਨੁੱਖੀ ਜਾਮੇ ਵਿਚ ਆਇਆ ਗੁਰੂ ਅਕਾਲ ਪੁਰਖ ਦਾ ਭੇਜਿਆ ਹੋਇਆ ਹੈ। ਦੂਜੇ ਸ਼ਬਦਾਂ ਵਿਚ ਵਾਹਿਗੁਰੂ ਨੇ ਆਪ ਹੀ ਇਹ ਮਨੁੱਖਾ ਰੂਪ ਧਾਰਨ ਕੀਤਾ ਹੈ।[4]

"ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ"।[5]

ਤਾਂਤਰਿਕ ਮੱਤ ਵਿਚ ਵੀ ਗੁਰੂ ਸੰਬੰਧੀ ਕੁਝ ਅਜਿਹੇ ਵਿਚਾਰ ਹੀ ਮਿਲਦੇ ਹਨ। ਯੋਗਿਨੀ ਤੰਤਰ ਵਿਚ ਲਿਖਿਆ ਹੈ:-

"ਓ ਦੇਵੀ। ਉਹ ਜਿਹੜਾ ਆਦਿ ਪੁਰਖ ਹੈ ਤੇ ਮਹਾਕਾਲ ਅਖਵਾਉਂਦਾ ਹੈ, ਉਹੀ ਗੁਰੂ ਹੈ। ਹੋਰ ਕੋਈ ਗੁਰੂ ਨਹੀਂ। ਉਹ ਠੀਕ ਹੀ ਸ਼ੈਵਾਂ, ਸ਼ਾਕਤਾਂ, ਵੈਸ਼ਨਵਾਂ, ਗਣਪਤੀਆਂ,

---

1. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 7;
2. ਉਹੀ ਵਾਰ 18, ਪਉੜੀ 14.
3. ਉਹੀ ਵਾਰ 24, ਪਉੜੀ 20.
4. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 92-93
5. ਆਦਿ ਗ੍ਰੰਥ ਪੰਨਾ 1395.

ਬੌਦ੍ਧ- ਉਪਾਸ਼ਕਾਂ, ਮਹਾਂ ਸ਼ੈਵਾਂ ਤੇ ਸੌਰਾਂ ਦਾ ਗੁਰੂ ਹੈ। ਉਹੀ ਤੇ ਕੇਵਲ ਉਹੀ ਮੰਤਰ ਦਾ ਦੇਣ ਵਾਲਾ ਹੈ। ਓ ਪਰਬਤ ਪੁੱਤਰੀ, ਮੰਤਰ ਦੀ ਦਾਤ ਦੇਣ ਸਮੇਂ ਉਹ ਅਕਾਲ ਪੁਰਖ ਮੰਤਰ ਦੇਣ ਵਾਲੇ ਦੇ ਰੂਪ ਵਿਚ ਆਉਂਦਾ ਹੈ। ਇਸ ਲਈ ਓ ਦੇਵੀ, ਮਨੁੱਖ ਵਿਚ ਗੁਰਤਾ ਨਹੀਂ..... ਕਿਉਂਕਿ ਪਰਮਾਤਮਾ ਆਪ ਮਾਨਵ-ਗੁਰੂ ਵਿਚ ਪਰਗਟ ਹੁੰਦਾ ਹੈ। ਇਸੇ ਲਈ ਸਾਰੇ ਸ਼ਾਸਤਰਾਂ ਵਿਚ ਗੁਰੂ ਦੀ ਵਡਿਆਈ ਬਿਆਨ ਕੀਤੀ ਗਈ ਹੈ।"[1]

ਵਿਸ਼ਵਸਾਰ ਤੰਤਰ ਵਿਚ ਗੁਰੂ ਬਾਰੇ ਹੇਠ ਲਿਖੇ ਸ਼ਬਦ ਵਰਣਨ ਯੋਗ ਹਨ:-

"ਗੁਰੂ ਦੀ ਮੂਰਤ ਧਿਆਨ ਦਾ ਮੂਲ ਹੈ, ਗੁਰੂ ਦੇ ਚਰਨ-ਕੰਵਲ ਪੂਜਾ ਦੀ ਥਾਂ ਹਨ, ਗੁਰੂ ਦਾ ਸ਼ਬਦ ਮੰਤਰ ਦਾ ਮੂਲ ਹੈ ਅਤੇ ਗੁਰੂ ਦੀ ਬਖ਼ਸ਼ਿਸ਼ ਸਿੱਧੀ ਦਾ ਕਾਰਨ ਹੈ।"[2]

ਇਸ ਉਪਰੋਕਤ ਵਿਚਾਰ ਨੂੰ ਗੁਰੂ ਅਰਜਨ ਦੇਵ ਦੇ ਇਕ ਸ਼ਬਦ ਵਿਚ ਵੇਖੋ:-

ਗੁਰ ਕੀ ਮੂਰਤਿ ਮਨ ਮਹਿ ਧਿਆਨੁ। ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।
ਗੁਰ ਕੇ ਚਰਨ ਰਿਦੈ ਲੈ ਧਾਰਉ। ਗੁਰ ਪਾਰਬ੍ਰਹਮ ਸਦਾ ਨਮਸਕਾਰਉ।੧।
........................... (ਗੋਂਡ ਮ: 5, ਪੰਨਾ 864)

ਸਿਖ ਧਰਮ ਦਾ ਮਹਾਨ ਮੰਤਰ, ਮੂਲ ਮੰਤਰ ਹੈ ਜੋ ਆਦਿ ਗ੍ਰੰਥ ਦੇ ਅਰੰਭ ਵਿਚ ਦਿੱਤਾ ਹੋਇਆ ਹੈ। ਦੂਜਾ ਕੁਝ ਅਖਰਾਂ ਦੇ ਜੋੜ ਨਾਲ ਬਣਿਆ ਬੀਜ-ਮੰਤਰ ਹੈ, ਤੇ ਇਹ ਵਾਹਿਗੁਰੂ ਸ਼ਬਦ ਹੈ। ਇਸ ਬੀਜ ਮੰਤਰ 'ਵਾਹਿ ਗੁਰੂ' ਵਿਚ 'ਗੁਰੂ ਸ਼ਬਦ ਪਾਰਬ੍ਰਹਮ ਵਾਸਤੇ ਹੈ ਤੇ 'ਵਾਹਿ' ਸ਼ਬਦ ਅਪਾਰ ਅਸਚਰਜਤਾ ਦਾ ਸੂਚਕ ਹੈ। ਇਹ 'ਵਾਹਿ' ਸ਼ਬਦ 'ਵਾ' ਤੇ 'ਹਾ' ਦੇ ਸੰਜੋਗ ਨਾਲ ਬਣਿਆ ਹੈ। 'ਵਾ' ਤੇ 'ਹ' ਦਾ ਇਹ ਜੋੜ ਤੈਤ੍ਰੀਯ ਉਪਨਿਸ਼ਦ ਦੇ ਦਸਵੇਂ ਅਧਿਆਯ ਵਿਚ ਇਸ ਪ੍ਰਕਾਰ ਆਇਆ ਹੈ 'ਹਾ ਵੁ ਹਾਵੁ ਹਾ ਵੁ " ਤੇ ਇਸ ਦਾ ਅਰਥ ਹੈ "ਅਸਚਰਜ, ਅਸਚਰਜ, ਅਸਚਰਜ।"[3]

---

1. ਸਟੱਡੀਜ਼ ਇਨ ਦੀ ਤੰਤਰਾਜ਼ ਐਂਡ ਦੀ ਵੇਦਾ- ਐਮ. ਪੀ. ਪੰਡਤ
2. ਉਹੀ ਉਹੀ
3. ਆਉਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 95.

'ਵਾਹਿਗੁਰੂ' ਸ਼ਬਦ ਦੀ ਬਣਤਰ ਬਾਰੇ ਭਾਈ ਗੁਰਦਾਸ ਦੀ ਪਹਿਲੀ ਵਾਰ ਦੀ ਅਖ਼ੀਰਲੀ ਪਉੜੀ ਵਿਚ ਜੋ ਵਿਚਾਰ ਮਿਲਦਾ ਹੈ, ਉਹ ਵਿਵਾਦ ਗ੍ਰਸਤ ਹੈ।

'ਵਾਹਗੁਰੂ ਸ਼ਬਦ ਦਾ ਅਰਥ ਭਾਈ ਕਾਹਨ ਸਿੰਘ ਨੇ "ਮਨ ਬੁੱਧਿ ਤੋਂ ਪਰੇ ਸਭ ਤੋਂ ਵਡਾ ਪਾਰਬ੍ਰਹਮ "ਕੀਤਾ ਹੈ।[1] ਭਾਈ ਸੰਤੋਖ ਸਿੰਘ ਨੇ ਇਸ ਪ੍ਰਕਾਰ ਅਰਥ ਕੀਤਾ ਹੈ- ਵਾਹ (ਆਸ਼ਚਰਜ ਰੂਪ), ਗੁ(ਅੰਧਕਾਰ ਵਿਚ) ਰੂ (ਪ੍ਰਕਾਸ਼ ਕਰਨ ਵਾਲਾ)

ਵਾਹ ਨਾਮ ਅਚਰਜ ਕੋ ਹੋਈ। ਅਚਰਜ ਤੇ ਪਰ ਉਕਤਿ ਨ ਕੋਈ।
ਗੁ ਤਮ ਤਨ ਅਗਯਾਨ ਅਨੰਤ । ਰੂ ਪਰਕਾਸ਼ ਕਿਯੋ ਜਿਨ ਚਿੰਤ।[2]

ਇਸ ਸੰਬੰਧ ਵਿਚ ਭੱਟਾਂ ਨੇ ਲਿਖਿਆ ਹੈ:-

ਆਦਿ ਪੁਰਖ ਸਦਾ ਤੁਹੀ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਵਾਹਿ ਜੀਉ।
( ਸਵੈਯੇ ਮ: 4 ਕੇ)

ਭਾਈ ਗੁਰਦਾਸ ਨੇ ਵੀ ਦਸਿਆ ਹੈ ਕਿ ਗੁਰ ਸ਼ਬਦ, ਗੁਰਮੰਤਰ ਜਾਂ ਨਾਮ, ਵਾਹਿਗੁਰੂ ਹੀ ਹੈ। ਇਹ ਗੁਪਤ ਨਹੀਂ, ਪਰਗਟ ਹੈ। ਨਾਮ ਗੁਰੂ ਪਾਸੋਂ ਮਿਲਦਾ ਹੈ। ਇਸ ਤੱਥ ਦਾ ਵਰਣਨ ਭਾਈ ਸਾਹਿਬ ਦੀਆਂ ਵਾਰਾਂ ਵਿਚ ਆਈਆਂ ਅਨੇਕ ਤੁਕਾਂ ਵਿਚ ਮਿਲਦਾ ਹੈ:-

ਚਰਨ ਗਹੇ ਗੁਰਦੇਵ ਕੇ ਸਤਿ ਸ਼ਬਦ ਦੇ ਮੁਕਤ ਕਰਾਯਾ।[3]
ਸ਼ਬਦ ਗੁਰੂ ਗੁਰਵਾਹ ਗੁਰਮੁਖ ਪਾਇਆ।[4]
ਵਾਹਿਗੁਰੂ ਗੁਰ ਸ਼ਬਦ ਲੈ ਪਿਰਮ ਪਿਆਲਾ ਚੁਪ ਚਬੋਲਾ।[5]
ਪਉਣ ਗੁਰੂ ਗੁਰ ਸ਼ਬਦ ਹੈ ਵਾਹਿਗੁਰੂ ਗੁਰ ਸ਼ਬਦ ਸੁਣਾਯਾ।[6]
ਸਤਿਗੁਰੂ ਪੁਰਖ ਦਇਆਲ ਹੋਇ ਵਾਹਿਗੁਰੂ ਸਚ ਮੰਤ੍ਰ ਸੁਣਾਯਾ।[7]

---

1. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਪੰਨਾ 814, ਛਾਪ 1960.
2. ਗੁਰ ਨਾਨਕ ਪ੍ਰਕਾਸ਼.
3. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ ਪਹਿਲੀ.
4. ਉਹੀ, ਵਾਰ 3, ਪਉੜੀ 4.
5. ਉਹੀ, ਵਾਰ 4, ਪਉੜੀ 17.
6. ਉਹੀ, ਵਾਰ 6, ਪਉੜੀ 5.
7. ਉਹੀ , ਵਾਰ 11, ਪਉੜੀ 3.

ਵਾਰਾਂ ਵਿਚੋਂ ਅਜਿਹੀਆਂ ਹੋਰ ਕਈ ਤੁਕਾਂ ਵੇਖੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚ ਭਾਈ ਗੁਰਦਾਸ ਨੇ ਵਾਹਿਗੁਰੂ ਸ਼ਬਦ ਦਾ ਕਥਨ ਕੀਤਾ ਹੈ। ਕਿਉਂਕਿ ਵਾਹਿਗੁਰੂ ਅੰਧਕਾਰ ਵਿਚ ਪ੍ਰਕਾਸ਼ ਕਰਨ ਵਾਲਾ ਅਸਚਰਜ ਰੂਪ ਹੈ ਤੇ ਹਉਮੈ ਤੋਂ ਵਧ ਕੇ ਹੋਰ ਕੋਈ ਅੰਧਕਾਰ ਹੈ ਨਹੀਂ, ਇਸ ਲਈ ਭਾਈ ਸਾਹਿਬ ਨੇ ਵਾਹਿਗੁਰੂ ਸ਼ਬਦ ਦੀ ਕਮਾਈ ਤੇ ਜ਼ੋਰ ਦਿੱਤਾ ਹੈ। ਇਸ ਨਾਲ ਹੀ ਮਨੁੱਖ ਦੇ ਅੰਦਰੋਂ ਹਉਮੈ ਦਾ ਨਾਸ ਹੋ ਸਕਦਾ ਹੈ:-

ਵਾਹਿਗੁਰੂ ਗੁਰਮੰਤਰ ਹੈ ਜਪ ਹਉਮੈ ਖੋਈ।[1]

ਭਾਈ ਸਾਹਿਬ ਨੇ ਪੰਜਵੀ ਵਾਰ ਵਿਚ ਜਾਦੂ ਟੂਣਿਆਂ, ਕਰਾਮਾਤਾਂ ਤੇ ਹੋਰ ਵਹਿਮਾਂ ਭਰਮਾਂ ਨੂੰ ਛਡ ਕੇ ਗੁਰਸ਼ਬਦ ਦੀ ਓਟ ਲੈਣ ਦਾ ਉਪਦੇਸ਼ ਦਿੱਤਾ ਹੈ:-

ਜਤ ਸਤ ਸੰਜਮ ਹੋਮ ਜਗ ਜਪ ਤਪ ਦਾਨ ਪੁੰਨ ਬਹੁਤੇਰੇ ।
ਰਿਧ ਸਿਧ ਨਿਧ ਪਾਖੰਡ ਬਹੁ ਤੰਤ੍ਰ ਮੰਤ੍ਰ ਨਾਟਕ ਅਗਲੇਰੇ।
ਵੀਰਾਰਾਧਣ ਜੋਗਣੀ ਮੜ੍ਹੀ ਮਸਾਣ ਵਿਡਾਣ ਘਨੇਰੇ।
ਪੂਰਕ ਕੁੰਭਕ ਰੇਚਕਾ ਨਿਵਲੀ ਕਰਮ ਭੁਇਅੰਗਮ ਘੇਰੇ।
ਸਿਧਾਸਣ ਪਰਚੇ ਘਣੇ ਹਠ ਨਿਗ੍ਰਹ ਕਉਤਕ ਲਖ ਹੇਰੇ।
ਪਾਰਸ ਮਣੀ ਰਸਾਇਣਾ ਕਰਾਮਾਤ ਕਾਲਖ ਆਨ੍ਹੇਰੇ।
ਪੂਜਾ ਵਰਤ ਉਪਾਰਨੇ ਵਰ ਸਰਾਪ ਸਿਵ ਸਕਤ ਲਾਵੇਰੇ।
ਸਾਧ ਸੰਗਤ ਗੁਰ ਸ਼ਬਦ ਵਿਣ ਥਾਉਂ ਨ ਪਾਇਨ ਭਲੇ ਭਲੇਰੇ।
ਕੂੜ ਇਕ ਗੰਢੀ ਸੌ ਫੇਰੇ।[2]

ਇਹ ਸਤਿਨਾਮ ਵਾਹਿਗੁਰੂ ਮੰਤਰ ਅਸਾ ਹੈ ਜਿਸ ਦੇ ਆਸਰੇ ਬਾਬੇ ਨਾਨਕ ਨੇ ਕਲਜੁਗ ਦੇ ਜੀਵਾਂ ਨੂੰ ਤਾਰਿਆ।[3] ਇਹ ਗੁਰ ਉਪਦੇਸ਼, ਇਹ ਗੁਰਮੰਤਰ ਹਰ ਪਰਾਣੀ ਲਈ ਅਤਿਅੰਤ ਜ਼ਰੂਰੀ ਹੈ, ਨਹੀਂ ਤਾਂ,

ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ।
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨ ਤੁਲਿ ਖਲਹ।[4]

---

1. ਵਾਰਾਂ ਭਾਈ ਗੁਰਦਾਸ, ਵਾਰ 13, ਪਉੜੀ 2.
2. ਉਹੀ ਵਾਰ 5, ਪਉੜੀ 7.
3. ਉਹੀ, ਵਾਰ ਪਹਿਲੀ, ਪਉੜੀ 23.
4. ਆਦਿ ਗ੍ਰੰਥ ਪੰਨਾ 1356-57, ਸਹਸਕ੍ਰਿਤੀ ਸਲੋਕ ਮ: 5.

(3) ਭਗਤੀ ਦਾ ਸੰਕਲਪ:- ਭਾਰਤ ਵਿਚ ਭਗਤੀ ਦੇ ਅੰਸ਼ ਬਹੁਤ ਪੁਰਾਣੇ ਹਨ। ਪਰਮ-ਸਚ, ਪ੍ਰਭੂ ਦੀ ਪ੍ਰਾਪਤੀ ਲਈ ਭਗਤੀ ਮਾਰਗ ਨੂੰ ਇਕ ਉੱਤਮ ਮਾਰਗ ਗਿਣਿਆ ਗਿਆ ਹੈ। ਭਾਗਵਤ ਪੁਰਾਣ ਦੇ ਯਾਰ੍ਹਵੇਂ ਸਕੰਧ ਵਿਚ ਲਿਖਿਆ ਹੈ, "ਭਗਵਾਨ ਊਧੋ ਨੂੰ ਕਹਿੰਦੇ ਹਨ ਕਿ ਮੈਂ ਨਾ ਹੀ ਯੋਗ ਦਵਾਰਾ ਅਤੇ ਨਾ ਹੀ ਸਾਂਖ ਦਵਾਰਾ ਪ੍ਰਾਪਤ ਹੋ ਸਕਦਾ ਹਾਂ। ਮੇਰੀ ਪ੍ਰਾਪਤੀ ਦਾ ਸਹਿਜ ਸਾਧਨ ਤਾਂ ਭਗਤੀ ਹੈ। ਇਕਾਗਰ-ਚਿਤ ਹੋ ਕੇ ਕੀਤੀ ਗਈ ਮੇਰੀ ਭਗਤੀ ਚੰਡਾਲ ਤਕ ਨੂੰ ਪਵਿੱਤਰ ਕਰ ਦੇਂਦੀ ਹੈ। "ਗੀਤਾ ਦੇ ਬਾਰ੍ਹਵੇਂ ਅਧਿਆਇ ਵਿਚ ਵੀ ਇਹੋ ਜਿਹਾ ਵਿਚਾਰ ਉਪਲਬਧ ਹੈ। ਪ੍ਰਾਚੀਨ ਗ੍ਰੰਥਾਂ ਵਿਚ ਭਗਤੀ ਦੀ ਮਹਿਮਾ ਦਾ ਵਰਣਨ ਹੈ।

ਭਾਗਵਤ ਪੁਰਾਣ ਤੋਂ ਪਹਿਲਾਂ ਸ਼ਾਂਡਿਲਯ ਤੇ ਨਾਰਦ ਦੇ ਭਗਤੀ-ਸੂਤਰ ਰਚੇ ਜਾ ਚੁਕੇ ਸਨ ਜਿਨ੍ਹਾਂ ਅਨੁਸਾਰ ਪ੍ਰਭੂ ਲਈ ਪਰਮ ਪ੍ਰੇਮ ਨੂੰ ਭਗਤੀ ਕਿਹਾ ਗਿਆ ਹੈ।[1] ਨਾਰਦ ਭਗਤੀ-ਸੂਤਰ ਦੇ ਇਕ ਸੂਤਰ ਵਿਚ ਤਾਂ ਭਗਤੀ ਨੂੰ ਕਰਮ-ਗਿਆਨ-ਯੋਗ ਤੋਂ ਵੀ ਵਧ ਕੇ ਮੰਨਿਆ ਗਿਆਹੈ "ਸਾਤੁ ਕਰਮ-ਗਯਾਨ-ਯੋਗੇ ਭਯੋ ਅਧਿਕਤਰਾ।"[2]

ਭਗਤੀ ਦੇ ਕਈ ਪ੍ਰਕਾਰ ਮੰਨੇ ਜਾਂਦੇ ਹਨ। ਭਾਗਵਤ ਵਿਚ ਨੌ ਪ੍ਰਕਾਰ ਦੀ ਭਗਤੀ ਦਾ ਵਰਣਨ ਹੈ ਜਿਸ ਕਾਰਣ ਇਸ ਨੂੰ 'ਨਵਧਾ ਭਗਤੀ' ਕਿਹਾ ਜਾਂਦਾ ਹੈ। ਇਹ ਨੌ ਪ੍ਰਕਾਰ ਹਨ: ਸ੍ਰਵਣ, ਕੀਰਤਨ, ਸਿਮਰਣ, ਪਾਦਸੇਵਨ, ਅਰਚਨ, ਵੰਦਨਾ, ਦਾਸ ਭਾਵ, ਸਖਾ ਭਾਵ ਅਤੇ ਆਤਮ ਨਿਵੇਦਨ। ਭਗਤੀ ਦੇ ਦੋ ਪੱਖ ਹਨ। ਇਕ, ਲੌਕਿਕ ਤੇ ਦੂਜਾ ਅਨੁਰਾਗ। ਲੌਕਿਕ ਰੂਪ ਭਗਤੀ ਨੂੰ ਨਵਧਾ ਭਗਤੀ ਕਹਿੰਦੇਹਨ ਅਤੇ ਅਨੁਰਾਗ ਰੂਪਾ ਭਗਤੀ ਨੂੰ ਪ੍ਰੇਮਾ ਭਗਤੀ ਕਿਹਾ ਜਾਂਦਾ ਹੈ। ਪਹਿਲੀ ਕਿਸਮ ਦੀ ਭਗਤੀ ਵਿਚ ਕਈ ਤਰ੍ਹਾਂ ਦੀਆਂ ਪੂਜਾ-ਵਿਧੀਆਂ ਤੇ ਜ਼ੋਰ ਦਿੱਤਾ ਜਾਂਦਾ ਹੈ ਪਰ ਦੂਜੀ ਕਿਸਮ ਦੀ ਭਗਤੀ ਵਿਚ ਪ੍ਰੇਮ-ਭਾਵ ਦੀ ਅਧਿਕਤਾ ਹੁੰਦੀ ਹੈ।

ਭਾਈ ਗੁਰਦਾਸ ਗੁਰੂ ਨਾਨਕ ਦੇ ਸਿਖ ਤੇ ਗੁਰਮਤ ਦੇ ਪਰਚਾਰਕ ਸਨ ਇਸ ਲਈ ਉਨ੍ਹਾਂ ਦੀ ਭਗਤੀ ਦਾ ਸਰੂਪ ਉਹੀ ਹੈ ਜਿਹੜਾ ਗੁਰੂ ਨਾਨਕ ਦੀ ਭਗਤੀ ਦਾ ਹੈ।

---

1. ਨਾਰਦ ਭਗਤੀ-ਸੂਤਰ, 2 ਤੇ ਸ਼ਾਂਡਿਲਯ ਭਗਤੀ-ਸੂਤਰ 2.
2. ਨਾਰਦ ਭਗਤੀ ਸੂਤਰ 25.

ਗੁਰੂ ਨਾਨਕ ਦੀ ਭਗਤੀ ਦਾ ਸਰੂਪ ਪ੍ਰੇਮਾ-ਭਗਤੀ ਹੀ ਹੈ, ਪੂਜਾ-ਵਿਧੀਆਂ ਵਾਲੀ ਭਗਤੀ ਵਿਚ ਉਨ੍ਹਾਂ ਨੂੰ ਕੋਈ ਵਿਸ਼ਵਾਸ਼ ਨਹੀਂ। ਅਜਿਹੀ ਭਗਤੀ ਦੇ ਢੰਗਾਂ ਤਰੀਕਿਆਂ, ਕ੍ਰਿਆਚਾਰਾਂ ਤੇ ਰਵਾਇਤੀ ਚਿੰਨ੍ਹਾਂ ਆਦਿ ਨੂੰ ਉਹ 'ਫੋਕਟ ਕਰਮ' ਦਸਦੇ ਹਨ।[1] ਗੁਰੂ ਨਾਨਕ ਦੀ ਭਗਤੀ ਦਾ ਸਰੂਪ ਇਕ ਨਵੇਕਲਾ ਰੂਪ ਹੈ। ਇਸ ਵਿਚ ਨਾ ਤਾਂ ਭਾਰਤੀ ਪਰੰਪਰਾ ਵਾਲੀ ਦੇਹ-ਸਾਧਨਾ ਨੂੰ ਹੀ ਪਰਵਾਨਗੀ ਪ੍ਰਾਪਤ ਹੈ ਤੇ ਨਾ ਹੀ ਸੂਫ਼ੀ ਫ਼ਕੀਰਾਂ ਵਾਲੇ ਬਰਾਬਰੀ ਦੇ ਇਸ਼ਕ ਤੇ ਮਾਦਕਤਾ ਲਈ ਕੋਈ ਥਾਂ ਹੈ। ਇਸ ਭਗਤੀ ਵਿਚ ਤਾਂ ਦੀਨਤਾ, ਨਿਮਰਤਾ, ਵਿਸ਼ਵਾਸ਼, ਪ੍ਰੇਮ ਤੇ ਵੈਰਾਗ ਦੀ ਪ੍ਰਧਾਨਤਾ ਹੈ।[2]

ਜਿਸ ਤਰ੍ਹਾਂ ਗੁਰੂ ਨਾਨਕ ਦੇਵ ਬਾਹਰੀ ਪੂਜਾ-ਵਿਧੀਆਂ ਨੂੰ ਫੋਕਟ ਕਰਮ ਦਸਦੇ ਹਨ, ਭਾਈ ਗੁਰਦਾਸ ਵੀ ਉਸੇ ਸੁਰ ਵਿਚ ਆਖਦੇ ਹਨ:-

ਮਿਲੈ ਜੇ ਤੀਰਥ ਨਾਤਿਆਂ ਡੱਡਾਂ ਜਲ ਵਾਸੀ।
ਵਾਲ ਵਧਾਇਐ ਪਾਈਐ ਵੜ ਜਟਾਂ ਪਲਾਸੀ।
ਨੰਗੇ ਰਹਿਆਂ ਜੇ ਮਿਲੈ ਵਣ ਮਿਰਗ ਉਦਾਸੀ।
ਭਸਮ ਲਾਇ ਜੇ ਪਾਈਐ ਖਰ ਖੇਹ ਨਿਵਾਸੀ।
ਜੇ ਪਾਈਐ ਚੁਪ ਕੀਤਿਆਂ ਪਸੂਆਂ ਜੜ ਹਾਸੀ।[3]

ਪੁਨਾ:

ਸਤਿਗੁਰ ਤੀਰਥ ਛਡਕੈ ਅਠਸਠਿ ਤੀਰਥ ਨਾਵਣ ਜਾਹੀਂ।
ਬਗਲ ਸਮਾਧ ਲਗਾਇਕੈ ਜਿਉ ਜਲਜੰਤਾਂ ਘੁਟ ਘੁਟ ਖਾਹੀ।
....................................
ਗੁਨਮੁਖ ਭਰਮ ਨ ਉਤਰੈ ਪੰਭਲ ਭੂਸੇ ਖਾਇ ਭਵਾਹੀਂ।[4]

ਅਤੇ ਨੌ ਪ੍ਰਕਾਰ ਦੀ ਨਵਧਾ ਭਗਤੀ ਦੀ ਥਾਂ ਪ੍ਰੇਮਾ-ਭਗਤੀ ਉਤੇ ਜ਼ੋਰ ਦਿੰਦੇ ਹਨ:-

---

1. ਪੜਿ ਪੁਸਤਕ ਸੰਧਿਆ ਬਾਦੰ, ਸਿਲ ਪੂਜਸਿ ਬਗੁਲ ਸਮਾਧੰ।
ਜੇ ਜਾਣਸਿ ਬ੍ਰਹਮੰ ਕਰਮੰ। ਸਭਿ ਫੋਕਟ ਨਿਸਚਉ ਕਰਮੰ। ਆਦਿ ਗ੍ਰੰਥ ਮ: ੧, ਪੰਨਾ 470.
2. ਏ ਕ੍ਰਿਟੀਕਲ ਸਟਡੀ ਆਫ਼ ਨਿਰਗੁਣ ਸਕੂਲ ਆਫ਼ ਪੰਜਾਬੀ ਪੋਇਟਰੀ, ਡਾ: ਪ੍ਰੇਮ ਪ੍ਰਕਾਸ਼ ਸਿੰਘ ਦਾ ਥੀਸਿਸ।
3. ਵਾਰਾਂ ਭਾਈ ਗੁਰਦਾਸ, ਵਾਰ 36, ਪਉੜੀ 14.
4. ਉਹੀ ਵਾਰ 15, ਪਉੜੀ 10.

ਨੌ ਭਗਤੀ ਨੌ ਭਗਤ ਕਰ ਗੁਰਮੁਖ ਪ੍ਰੇਮ ਭਗਤ ਨਿਵਲਾਈ।[1]

ਇਸੇ ਪ੍ਰੇਮਾ-ਭਗਤੀ ਕਰ ਕੇ ਗੁਰਮੁਖ ਦਾ ਪਾਰ-ਉਤਾਰਾ ਹੁੰਦਾ ਹੈ-

ਭਾਇ ਭਗਤ ਗੁਰਮੁਖ ਨਿਸਤਾਰਾ। (ਵਾਰ 6, ਪਉੜੀ 4)

ਇਹ ਭਾਉ-ਭਗਤੀ ਹੀ ਗੁਰੂ ਦੀ ਸਿਖਿਆ ਜਾਂ ਗੁਰਮਤ ਹੈ-

ਭਾਉ ਭਗਤਿ ਗੁਰਮਤਿ ਹੈ.......। (ਵਾਰ 31, ਪਉੜੀ 10)

ਅਤੇ ਕਲਜੁਗ ਦੇ ਸਮੇ ਵਿਚ ਭਾਉ ਭਗਤੀ ਤੋਂ ਬਿਨਾਂ ਕੋਈ ਆਸਰਾ ਜਾਂ ਸਹਾਰਾ ਨਹੀਂ:-

ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੇ ਨ ਕਾਈ।
ਬਿਨਾ ਭਜਨ ਭਗਵਾਨ ਕੇ ਭਾਉ-ਭਗਤਿ ਬਿਨ ਠੌਰ ਨ ਥਾਈ।
.................... ..............
ਭਾਉ ਭਗਤਿ ਪਰਵਾਨ ਹੈ ਜਗ ਹੋਮ ਤੇ ਪੁਰਬ ਕਮਾਈ।[2]

ਕਲਜੁਗ ਵਿਚ ਪ੍ਰੇਮਾ-ਭਗਤੀ ਹੀ ਪਰਵਾਨ ਹੈ, ਹੋਮ ਜਗ ਆਦਿ ਪੂਜਾ-ਵਿਧੀਆਂ ਤਾਂ ਪੂਰਬਲੇ ਜੁਗਾਂ ਦੀ ਹੀ ਕਮਾਈ ਸੀ। ਹਜਾਰਾਂ ਸਿਆਣਪਾਂ, ਲਖਾਂ ਚਤਰਾਈਆਂ ਤੇ ਗਿਆਨ ਧਿਆਨ ਆਦਿ ਨਾਲ ਵੀ ਪ੍ਰਭੂ ਪ੍ਰਾਪਤੀ ਨਹੀਂ ਹੁੰਦੀ ਨਾ ਹੀ ਉਸ ਦਾ ਅੰਤ ਪਾਇਆ ਜਾ ਸਕਦਾ ਹੈ,[3] ਕੇਵਲ ਪ੍ਰੇਮਾ-ਭਗਤੀ ਦੁਆਰਾ ਹੀ ਸੱਚ-ਸਰੂਪ ਪਰਮਾਤਮਾ ਵਿਚ ਸਮਾਈ ਹੋ ਸਕਦੀ ਹੈ ਤੇ ਉਸ ਦੇ ਦਰ ਤੇ ਪੁਜੀਦਾ ਹੈ -

ਭਾਉ ਭਗਤਿ ਭਗਵਾਨ ਸੱਚ ਸਮਾਵਹੀ।[4]
ਪ੍ਰੇਮ ਭਗਤਿ ਆਵੇਸ ਸਹਜ ਸੁਭਾਇਆ।[5]

---

1. ਵਾਰਾਂ ਭਾਈ ਗੁਰਦਾਸ, ਵਾਰ 7, ਪਉੜੀ 9
2. ਉਹੀ ਵਾਰ 1, ਪਉੜੀ 16
3. ਉਹੀ, ਵਾਰ 21, ਪਉੜੀ 7
4. ਉਹੀ, ਵਾਰ 21, ਪਉੜੀ 7
5. ਉਹੀ, ਵਾਰ 3 ਪਉੜੀ 1.

ਭਾਈ ਗੁਰਦਾਸ ਨੇ ਪ੍ਰਭੂ-ਪ੍ਰਾਪਤੀ ਲਈ ਗਿਆਨ ਮਾਰਗ ਜਾਂ ਕਰਮ ਮਾਰਗ ਦੀ ਥਾਂ ਪ੍ਰੇਮ-ਮਾਰਗ ਦੀ ਮਹਾਨਤਾ ਦਰਸਾਈ ਹੈ; ਅਨੁਭਵ-ਕਰਨ ਯੋਗ ਤੇ ਸ਼ਰਧਾ ਸਹਿਤ ਪਿਆਰ-ਕਰਨਯੋਗ ਪਰਮ-ਸੱਚ ਵਾਸਤੇ ਗਿਆਨ ਜਾਂ ਕਰਮ ਕਾਂਡ ਦੇ ਟਾਕਰੇ ਤੇ ਭਾਵਨਾ-ਤੱਤ ਦੀ ਬਹੁਲਤਾ ਪਰਗਟ ਕੀਤੀ ਹੈ ਤੇ ਇਸ ਨੂੰ ਭਾਉ-ਭਗਤਿ,[1] ਪ੍ਰੇਮ-ਭਗਤਿ[2], ਭਾਇ ਭਗਤਿ[3] ਆਦਿ ਕਾਵਿ-ਸ਼ਬਦ ਪ੍ਰਯੋਗਾਂ ਦੁਆਰਾ ਉਜਾਗਰ ਕੀਤਾ ਹੈ।

ਇਹ ਭਗਤੀ ਉਹ ਨਹੀਂ ਜਿਸ ਨੂੰ ਪਰੰਪਰਾ ਰੂਪ ਭਗਤੀ ਸਮਝਿਆ ਜਾਂਦਾ ਹੈ। ਉਸ ਭਗਤੀ ਦਾ ਸਿੱਧਾ ਸੰਬੰਧ ਅਵਤਾਰਵਾਦੀ ਧਾਰਾ ਨਾਲ ਹੈ ਜਿਸ ਵਿਚ ਪ੍ਰਭੂ ਦਾ ਸਰਗੁਣ ਰੂਪ ਹੀ ਵੇਖਿਆ ਤੇ ਮੰਨਿਆ ਗਿਆ ਹੈ। ਇਸ ਭਗਤੀ ਦਾ ਟੀਚਾ ਅਵਤਾਰੀ ਰੂਪ ਨਹੀਂ, ਸਗੋਂ ਅਰੂਪ ਹਸਤੀ ਹੈ। ਇਹ ਹਸਤੀ ਅਰੂਪ ਹੈ, ਨਿਰਾਕਾਰ ਹੈ ਤੇ ਸਿਧਾਂਤਕ ਸ਼ਬਦਾਵਲੀ ਵਿਚ ਇਸ ਨੂੰ ਨਿਰਗੁਣ ਕਿਹਾ ਗਿਆ ਹੈ। ਦੂਜੇ ਸ਼ਬਦਾਂ ਵਿਚ ਇਹ ਨਿਰਗੁਣ ਬ੍ਰਹਮ ਦੀ ਭਗਤੀ ਹੈ, ਨਿਰਗੁਣ-ਭਗਤੀ ਹੈ। ਇਹ ਭਗਤੀ ਸੰਪਰਦਾਇ ਦੀ 'ਵੈਧੀ' ਭਗਤੀ ਤੋਂ ਉਲਟ ਹੈ। ਰਾਮ ਦਾਸ ਨੇ ਲਿਖਿਆ ਹੈ, "ਭਗਤੀ ਦੇ ਦੋ ਪੱਖ ਹਨ: ਇਕ ਹੈ ਨਿਰਗੁਣ ਭਗਤੀ ਜਾਂ 'ਪਰਾ ਭਗਤੀ' ਤੇ ਦੂਜੀ ਹੈ ਸਗੁਣ ਭਗਤੀ ਜਾਂ 'ਅਪਰਾ ਭਗਤੀ"[4]। ਪਰਾ-ਭਗਤੀ ( ਇੰਦਰੀਆਂ ਦੀ ਪਹੁੰਚ ਤੋਂ ਪਰੇ ਦੀ ਭਗਤੀ) ਨੂੰ ਬਹਿਰੰਗ (outward) ਦੇ ਮੁਕਾਬਲੇ ਤੇ ਅੰਤਰੰਗ (Inward) ਆਖਿਆ ਜਾ ਸਕਦਾ ਹੈ। ਡਾ: ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ, ਕਿ ਸਿਖ ਗੁਰੂ ਸਾਹਿਬਾਨ ਨੇ ਬਹਿਰੰਗ ਰੂਪ ਭਗਤੀ ਦਾ ਤਿਆਗ ਕੀਤਾ ਹੈ ਪਰ ਅੰਤਰੰਗ ਰੂਪ ਭਾਵ ਸੁੱਚੀ ਪ੍ਰੀਤ ਉਤੇ ਬਹੁਤ ਅਧਿਕ ਜ਼ੋਰ ਦਿੱਤਾ ਹੈ।[5] ਇਹੀ ਗੱਲ ਭਾਈ ਗੁਰਦਾਸ ਬਾਰੇ ਕਹੀ ਜਾ ਸਕਦੀ ਹੈ ਕਿ ਆਪ ਗੁਰਮਤ ਵਿਚਾਰ-ਧਾਰਾ ਅਨੁਸਾਰ ਪ੍ਰੇਮ-ਭਗਤੀ ਅਰਥਾਤ ਭਾਉ-ਭਗਤੀ ਵਿਚ ਵਿਸ਼ਵਾਸ਼ ਰਖਦੇ ਹਨ।

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 1.
2. ਉਹੀ, ਵਾਰ 3, ਪਉੜੀ 1.
3. ਉਹੀ, ਵਾਰ 4, ਪਉੜੀ 1
4. ਗਾਡ ਸੈਕਸਪੀਰੀਐਂਸ, ਰਾਮ ਦਾਸ, ਪੰਨਾ 172
5. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 85.

ਭਾਈ ਸਾਹਿਬ ਦੀਆਂ ਵਾਰਾਂ ਵਿਚ ਭਾਉ-ਭਗਤੀ ਦੇ ਕੁਝ ਅਧਿਆਤਮਿਕ ਤੱਤ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਵੇਂ ਕਿ ਅਧਿਆਤਮਿਕ ਆਸਤਿਕਤਾ, ਅਧਿਆਤਮਿਕ ਪ੍ਰੇਮ, ਮਨੁਖੀ ਸਰੀਰ ਦੀ ਅਧਿਆਤਮਿਕ ਮਹਾਨਤਾ ਆਦਿ।

ਅਧਿਆਤਮਿਕ ਆਸਤਿਕਤਾ:- ਭਾਉ-ਭਗਤੀ, ਆਸਤਿਕਤਾ ਉਤੇ ਹੀ ਆਧਾਰਿਤ ਹੈ। ਆਸਤਿਕਤਾ ਦੀ ਨੀਂਹ ਉਤੇ ਹੀ ਭਗਤੀ ਦਾ ਮਹੱਲ ਉਸਾਰਿਆ ਜਾ ਸਕਦਾ ਹੈ। ਆਸਤਕ ਹੋ ਕੇ ਭਗਤ ਪਰਮਾਤਮਾ ਦੀ ਹੋਂਦ ਨੂੰ ਜ਼ੱਰੇ ਜ਼ੱਰੇ ਵਿਚ ਮਹਿਸੂਸ ਕਰਦਾ ਹੈ। ਭਾਈ ਗੁਰਦਾਸ ਜਗਤ ਉਤਪਤੀ ਉਤੇ ਵਿਚਾਰ ਕਰਦੇ ਹੋਏ ਕਹਿੰਦੇ ਹਨ ਕਿ "ਪੰਜਾਂ ਤੱਤਾਂ ਦੀ ਜਗ਼ਤ ਕਰਕੇ

"ਕਰਤਾ ਛਟਮ ਅਦ੍ਰਿਸਟ ਸਮਾਈ" । (ਵਾਰ 1, ਪਉੜੀ 2 )

ਕਰਤਾ ਪਰਮਾਤਮਾ ਅਦ੍ਰਿਸ਼ਟ ਰੂਪ ਹੋ ਕੇ ਇਸ ਵਿਚ ਸਮਾ ਰਿਹਾ ਹੈ।

ਇਸੇ ਤਰ੍ਹਾਂ ਵਾਰ ਨੰ: 2, ਸਾਰੀ ਦੀ ਸਾਰੀ, ਪਰਮਾਤਮਾ ਦੇ ਸਰਬ-ਵਿਆਪਕ ਹੋਣ ਦੀ ਗਵਾਹੀ ਦੇਂਦੀ ਹੈ ਅਤੇ ਭਾਈ ਸਾਹਿਬ

ਪਾਰਬ੍ਰਹਮ ਪੂਰਨ ਬ੍ਰਹਮ ਘਟ ਘਟ ਅੰਦਰ ਆਕਾਰਾ । (ਵਾਰ 2, ਪਉੜੀ 19)

ਆਖ ਕੇ ਬਲਿਹਾਰ ਪਏ ਹੁੰਦੇ ਹਨ।

ਅਧਿਆਤਮਿਕ ਪ੍ਰੇਮ:- ਸ਼ਬਦ 'ਭਾਉ' ਪ੍ਰੇਮ ਦਾ ਵਾਚਕ ਹੈ। ਪ੍ਰੇਮ, ਭਾਉ-ਭਗਤੀ ਜਾਂ ਪ੍ਰੇਮਾ-ਭਗਤੀ ਦੀ ਜਿੰਦ ਜਾਨ ਹੈ। ਅਸਲ ਵਿਚ ਹਰ ਪ੍ਰਕਾਰ ਦੀ ਭਗਤੀ ਵਿਚ 'ਪ੍ਰੇਮ' ਉਤੇ ਹੀ ਜ਼ੋਰ ਹੈ। ਸੂਫ਼ੀ ਇਸੇ ਪ੍ਰੇਮ ਨੂੰ ਇਸ਼ਕ ਤਹਿ ਲੈਂਦੇ ਹਨ। ਭਾਉ-ਭਗਤੀ ਦਾ ਇਹ ਪ੍ਰੇਮ-ਤੱਤ ਬੜਾ ਮਿੱਠਾ, ਸੁਆਦਲਾ ਤੇ ਦਿਲਚਸਪ ਹੈ। ਇਸ ਪ੍ਰੇਮ ਕਰ ਕੇ ਉਹ ਪਰਮਾਤਮਾ ਵਸ ਵਿਚ ਆ ਜਾਂਦਾ ਹੈ-

ਪ੍ਰੇਮ ਪਿਆਲੇ ਵਸਿ ਹੋਇ ਭਗਤ ਵਛਲ ਹੋਇ ਸਿਰਜਣਹਾਰਾ (ਵਾਰ 6, ਪਉੜੀ 4)

ਭਾਈ ਸਾਹਿਬ ਨੇ 'ਪ੍ਰੇਮ' ਨੂੰ 'ਪਿਰਹੜੀ' ਕਹਿ ਕੇ ਪੀਰ-ਮੁਰਦਾਂ, ਗੁਰੂ-ਸਿਖ ਦੀ ਪ੍ਰੀਤ

ਨੂੰ ਵਾਰ ਨੰ: 27 ਵਿਚ ਬੜੇ ਵਿਸਥਾਰ ਸਹਿਤ ਬਿਆਨ ਕੀਤਾ ਹੈ। ਇਹ ਪਿਰਹੜੀ ਪ੍ਰਭੂ-ਮਿਲਾਪ ਦਾ ਸਾਧਨ ਹੈ:-

ਪੀਰ ਮੁਰੀਦਾਂ ਪਿਰਹੜੀ ਸਚ ਸਚ ਮਿਲੰਦਾ। (ਵਾਰ 27, ਪਉੜੀ 1)

ਮਨੁੱਖੀ ਸਰੀਰ ਦੀ ਅਧਿਆਤਮਕ ਮਹਾਨਤਾ:- ਇਹ ਮਨੁੱਖੀ ਸਰੀਰ ਛੋਟੇ ਅਕਾਰ ਵਿਚ 'ਬ੍ਰਹਮੰਡ' ਹੈ।[1] ਪਰਮਾਤਮਾ, ਬ੍ਰਹਮੰਡ ਨੂੰ ਸਾਜ ਕੇ ਬ੍ਰਹਮੰਡ ਵਿਚ ਵਸਦਾ ਹੈ ਤਾਂ ਉਹ ਇਸ ਅਲਪ ਬ੍ਰਹਮੰਡ, ਮਨੁੱਖੀ ਸਰੀਰ ਵਿਚ ਵੀ ਵਸ ਰਿਹਾ ਹੈ। ਇਹ ਉਸ ਦਾ ਨਿਵਾਸ-ਅਸਥਾਨ ਹੈ। ਫਿਰ ਤਾਂ ਇਹ ਸਰੀਰ,ਉੱਤਮ ਹੈ, ਇਹ ਦੇਹੀ ਦੁਰਲਭ ਹੈ, ਜੁਗਾਂ ਜੁਗਾਂ ਮਗਰੋਂ ਇਸ ਦੀ ਵਾਰੀ ਆਉਂਦੀ ਹੈ।[2] ਇਸ ਨੂੰ ਅਜਾਂਈ ਨਹੀਂ ਗੁਆਉਣਾ ਚਾਹੀਦਾ। ਇਸ ਦੇਹੀ ਕਾਰਨ ਹੀ ਤਾਂ ਸ਼ੁਭ ਕਰਮ ਕਰ ਸਕੀਦੇ ਹਨ। ਇਸ ਦੇਹੀ ਨਾਲ ਹੀ ਤਾਂ ਭਗਤੀ ਕੀਤੀ ਜਾ ਸਕਦੀ ਹੈ। ਇਸ ਦੇਹੀ ਵਿਚ ਤਾਂ "ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ"[3] ਵਸਦਾ ਹੈ। ਇਸੇ ਲਈ ਭਾਈ ਸਾਹਿਬ ਕਹਿੰਦੇ ਹਨ-

ਚੌਰਾਸੀ ਲਖ ਜੋਨ ਵਿਚ ਉੱਤਮ ਜਨਮ ਸੁ ਮਾਨਸ ਦੇਹੀ।[4]

ਭਾਈ ਸਾਹਿਬ ਦੀਆਂ ਵਾਰਾਂ ਵਿਚ, ਗੁਰੂ ਦੀ ਕਿਰਪਾ, ਨਾਮ, ਸਾਧ-ਸੰਗਤ, ਹੁਕਮ, ਆਤਮ-ਸਮਰਪਣ, ਦ੍ਰਿੜ ਵਿਸ਼ਵਾਸ ਆਦਿ, ਭਾਉ-ਭਗਤੀ ਦੇ ਸਾਧਨਾਂ ਦਾ ਉਲੇਖ ਪ੍ਰਾਪਤ ਹੈ। ਫਿਰ ਨਵਧਾ-ਭਗਤੀ ਦੇ ਸ੍ਰਵਣ, ਕੀਰਤਨ, ਸਿਮਰਣ, ਆਦਿ ਅੰਗ ਸਾਧਨ-ਰੂਪ ਵਿਚ ਭਾਉ-ਭਗਤੀ ਦੇ ਅੰਗ ਵੀ ਹਨ। ਨਵਧਾ ਭਗਤੀ ਦੇ ਇਹ ਅੰਗ ਬਿੰਬ-ਪ੍ਰਧਾਨ ਹਨ ਕਿਉਂਕਿ ਇਹਨਾਂ ਦੀ ਪ੍ਰੇਰਕ ਵਸਤੂ ਕੋਈ ਮੂਰਤੀ-ਬਿੰਬ ਹੁੰਦੀ ਹੈ, ਪਰ ਭਾਉ-ਭਗਤੀ ਵਿਚ ਇਹ ਚਿੰਨ੍ਹ-ਰੂਪ ਵਿਚ ਹਨ। ਭਾਈ ਸਾਹਿਬ ਦੀਆਂ ਵਾਰਾਂ ਸ੍ਰਵਣ, ਕੀਰਤਨ ਸਿਮਰਣ ਆਦਿ ਉਤੇ ਵੀ ਜ਼ੋਰ ਦੇਂਦੀਆਂ ਹਨ।

---

1. **The Universe is found in the body.**
   ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 47.
2. ਵਾਰਾਂ ਭਾਈ ਗੁਰਦਾਸ, ਵਾਰ 37, ਪਉੜੀ 26.
3. ਆਦਿ ਗ੍ਰੰਥ, ਮ: 5, ਪੰਨਾ 293
4. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 9.

ਸ੍ਰਵਣ:- ਗੁਰੂ ਨਾਨਕ ਦੇਵ ਨੇ 'ਜਪੁ' ਬਾਣੀ ਵਿਚ 'ਸੁਣਿਐ' ਦੀਆਂ ਚਾਰ ਪਉੜੀਆਂ ਰਾਹੀਂ ਪ੍ਰਭੂ- ਨਾਮ ਦੇ ਸੁਣਨ ਦੀ ਮਹਿਮਾ ਗਾਈ ਹੈ। ਪਰਮਾਤਮਾ ਦਾ ਜਸ ਸੁਣਨਾ, ਉਸ ਦੇ ਗੁਣਾਂ ਨੂੰ ਸਵਛ ਹਿਰਦੇ ਨਾਲ ਸੁਣਨਾ ਵੀ ਇਕ ਪ੍ਰਕਾਰ ਦੀ ਭਗਤੀ ਹੈ। ਭਾਈ ਸਾਹਿਬ ਲਿਖਦੇ ਹਨ ਕਿ ਸਤਿਗੁਰੂ ਦੇ ਸਿਖ:-

ਸ਼ਬਦ ਸੁਰਤ ਲਿਵਲੀਨ ਹੋਇ ਸਤਿਗੁਰ ਬਾਣੀ ਗਾਵ ਸੁਨੰਦੇ ।(ਵਾਰ 6, ਪਉੜੀ 3)

ਹਰੀ ਚੰਦ ਰਾਜੇ ਦੀ ਰਾਣੀ ਵੀ

ਸਾਧ ਸੰਗਤਿ ਮਿਲ ਗਾਂਵਦੇ ਰਾਤੀਂ ਜਾਇ ਸੁਣੇ ਗੁਰਬਾਣੀ(ਵਾਰ 10,ਪਉੜੀ 6)

ਜਸ ਸੁਣਕੇ ਪ੍ਰਭੂ ਨੂੰ ਅੰਦਰ ਵਸਾ ਲਈਦਾ ਹੈ।

ਸ਼ਬਦ ਸੁਰਤਿ ਸੁਣ ਗਾਉ ਅੰਦਰ ਆਣੀਐ। (ਵਾਰ 14, ਪਉੜੀ 1)

ਕੀਰਤਨ:- ਜਿਵੇਂ ਸ੍ਰਵਣ ਤੋਂ ਭਾਵ ਪ੍ਰਭੂ ਦਾ ਜਸ ਸੁਣਨਾ ਹੈ, ਇਸੇ ਤਰ੍ਹਾਂ ਕੀਰਤਨ ਤੋਂ ਭਾਵ ਪ੍ਰਭੂ ਦਾ ਜਸ ਗਾਉਣਾ ਹੈ। ਜਸ ਗਾਉਣਾ ਵੀ ਭਗਤੀ ਹੈ। ਜਸ ਗਾਉਣ ਨਾਲ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਭਾਈ ਸਾਹਿਬ ਨੇ ਕੀਰਤਨ ਦੀ ਵਡਿਆਈ ਕੀਤੀ ਹੈ ਕਿ ਲੱਖਾਂ ਵੇਦਾਂ ਤੇ ਪੁਰਾਣਾਂ ਦਾ ਪਾਠ ਵੀ ਕੀਰਤਨ ਸਾਹਮਣੇ ਕੁਛ ਹੈ[1], ਕੀਰਤਨ ਗਾਉਣ ਦੇ ਬਰਾਬਰ ਤਾਂ ਗੰਨੇ ਤੇ ਅੰਮ੍ਰਿਤ ਦੀ ਮਿਠਾਸ ਵੀ ਨਹੀਂ ਪੁਜਦੀ[2]। ਅਤੇ,

ਰਤਨ ਪਦਾਰਥ ਗੁਰ ਸ਼ਬਦ ਕਰ ਕੀਰਤਨ ਖਾਹੁ। (ਵਾਰ 9, ਪਉੜੀ 14)

ਪੁਨਾ: ਸੱਚੀ ਭਗਤਿ ਭੰਡਾਰ ਸਚ ਰਾਗ ਰਤਨ ਕੀਰਤਨ ਭਾਵੰਦਾ।(ਵਾਰ 26,ਪਉੜੀ 1)

ਇਹ ਕੀਰਤਨ ਤਾਂ 'ਸੱਚ' ਪਰਮਾਤਮਾ ਨਾਲ ਮਿਲਾ ਦੇਂਦਾ ਹੈ:-

---

1. ਲੱਖ ਲੱਖ ਵੇਦ ਪੁਰਾਨ ਕੀਰਤਨ ਦੂਰ ਹੈ। ਵਾਰ 3, ਪਉੜੀ 10.
2. "ਤੁਲ ਨ ਅੰਮ੍ਰਿਤ ਇਖ ਕੀਰਤਨ ਗਾਵਣਾ।" ਵਾਰ 14, ਪਉੜੀ 2.

ਸ਼ਬਦ ਸੁਰਤਿ ਲਿਵ ਕੀਰਤਨ ਸਚ ਮੇਲ ਮਿਲਾਏ। (ਵਾਰ 9, ਪਉੜੀ 17)

ਸਿਮਰਣ:- ਸਿਮਰਣ ਦਾ ਸ਼ਬਦੀ ਅਰਥ ਹੈ 'ਯਾਦ', ਕਿਰਿਆ ਰੂਪ ਵਿਚ ਹੈ ਯਾਦ ਕਰਨਾ। ਪ੍ਰਭੂ ਦਾ ਸਿਮਰਣ ਕਰਨਾ ਹੈ ਪ੍ਰਭੂ ਨੂੰ ਯਾਦ ਕਰਨਾ, ਉਸ ਦਾ ਨਾਮ ਜਪਣਾ, ਉਸ ਨੂੰ ਧਿਆਉਣਾ, ਉਸ ਦਾ ਭਜਨ ਕਰਨਾ। ਗੁਰਬਾਣੀ ਵਿਚ ਸਿਮਰਣ ਦੀ ਅਤਿਅੰਤ ਮਹੱਤਤਾ ਦਰਸਾਈ ਗਈ ਹੈ। ਗੁਰੂ ਅਰਜਨ ਦੇਵ ਨੇ 'ਸੁਖਮਨੀ' ਬਾਣੀ ਵਿਚ ਕਿਹਾ ਹੈ:-

ਪ੍ਰਭ ਕੈ ਸਿਮਰਨਿ ਜਪੁ ਤਪੁ ਪੂਜਾ।
ਪ੍ਰਭ ਕੈ ਸਿਮਰਨਿ ਬਿਨਸੈ ਦੂਜਾ। (ਆ:ਗ੍ਰੰ: ਮ:5, ਪੰਨਾ 292)

ਭਾਈ ਗੁਰਦਾਸ ਲਿਖਦੇ ਹਨ ਕਿ ਗੁਰਮੁਖ ਸਦਾ ਸਿਮਰਣ ਵਿਚ ਜੁੜੇ ਰਹਿੰਦੇ ਹਨ:-

ਗਯਾਨ ਧਯਾਨ ਸਿਮਰਨ ਸਦਾ ਗੁਰਮੁਖ ਸ਼ਬਦ ਸੁਰਤਿ ਲਿਵ ਲਾਈ।[1]

ਅਤੇ ਗੁਰਮੁਖ ਨੂੰ ਕਿਹੜੀ ਸ਼ੈ ਸਭ ਤੋਂ ਵਧੀਕ ਚੰਗੀ ਲਗਦੀ ਹੈ:-

ਸੱਚੀ ਭਗਤਿ ਭੰਡਾਰ ਸਚ ਰਾਗ ਰਤਨ ਕੀਰਤਨ ਭਾਵੰਦਾ।[2]

ਇਉਂ ਸਿਮਰਣ ਵੀ ਭਾਉ-ਭਗਤੀ ਦਾ ਇਕ ਸਾਧਨ ਹੈ ਜਿਸ ਰਾਹੀਂ ਇਸ਼ਟ ਦੀ ਪ੍ਰਾਪਤੀ ਹੁੰਦੀ ਹੈ।

ਸਤਿਨਾਮ ਕਰਤਾ ਪੁਰਖ ਮੂਲ ਮੰਤ੍ਰ ਸਿਮਰਣ ਪਰਵਾਣੇ।[3]

ਭਾਉ-ਭਗਤੀ ਵਿਚ ਹੁਕਮ ਮੰਨਣਾ ਤੇ ਭਾਣੇ ਵਿਚ ਰਹਿਣਾ ਬਹੁਤ ਜ਼ਰੂਰੀ ਹੈ, ਇਸ ਬਿਨਾਂ ਭਗਤੀ ਹੋ ਹੀ ਨਹੀਂ ਸਕਦੀ। ਕੋਈ ਸ਼ੈ ਵੀ ਪਰਮਾਤਮਾ ਦੇ ਹੁਕਮ ਤੋਂ ਬਾਹਰ ਨਹੀਂ।[4]

---

1. ਵਾਰਾਂ ਭਾਈ ਗੁਰਦਾਸ, ਵਾਰ 25, ਪਉੜੀ 14.
2. ਉਹੀ ਵਾਰ 39, ਪਉੜੀ 6.
3. ਉਹੀ ਵਾਰ 6, ਪਉੜੀ 19.
4. ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ। ਆ. ਗ੍ਰੰਥ ਮ:੧, ਪੰਨਾ 1.

ਭਾਈ ਸਾਹਿਬ ਲਿਖਦੇ ਹਨ:-

ਹੁਕਮੈ ਅੰਦਰਿ ਸਭੁ ਕੋ ਮੰਨੇ ਹੁਕਮ ਸੁ ਸੱਚ ਸਮਾਯਾ। (ਵਾਰ 7, ਪਉੜੀ 1)

ਇਹ ਹੁਕਮ ਹੈ ਕਿਹੋ ਜਿਹਾ-

ਸੱਚਾ ਹੁਕਮ ਵਰਤਦਾ ਸੱਚਾ ਅਮਰ ਸਚੇ ਰਸ ਕੇਲਾ। (ਵਾਰ 18, ਪਉੜੀ 20)

ਇਹ ਹੁਕਮ ਉਤੇ ਟੁਰਨਾ, ਰਜ਼ਾ ਵਿਚ ਰਹਿਣਾ ਹੀ ਪ੍ਰਭੂ ਪ੍ਰਾਪਤੀ ਦਾ ਰਸਤਾ ਹੈ:-

ਹੁਕਮ ਰਜਾਈ ਚਲਣਾ ਗੁਰਮੁਖ ਗਾਡੀ ਰਾਹ ਚਲਾਯਾ। (ਵਾਰ 12, ਪਉੜੀ 17)

ਇਸੇ ਤਰ੍ਹਾਂ

ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸ ਭਾਣਾ ਭਾਵੈ। (ਵਾਰ 29, ਪਉੜੀ 13)

ਭਾਈ ਗੁਰਦਾਸ ਭਾਉ-ਭਗਤੀ ਵਾਲੇ ਬੰਦੇ ਸਨ। ਆਪ ਨੇ ਆਪਣੀਆਂ ਵਾਰਾਂ ਵਿਚ ਸਤਿਗੁਰੂ ਦੀ ਮਹਿਮਾ ਗਾਈ ਹੈ, ਨਾਮ ਦੀ ਵਡਿਆਈ ਕੀਤੀ ਹੈ, ਸਤਿ ਸੰਗਤਿ ਦਾ ਮਹਾਤਮ ਦਸਿਆ ਹੈ, ਕਰਮ ਕਾਂਡ ਦੇ ਅਡੰਬਰ ਦੀ ਨਿਖੇਧੀ ਕੀਤੀ ਹੈ, ਗੁਰੂ ਦੀ ਕਿਰਪਾ ਉਤੇ ਦ੍ਰਿੜ੍ਹ ਵਿਸ਼ਵਾਸ਼ ਪਰਗਟ ਕੀਤਾ ਹੈ। ਭਾਈ ਸਾਹਿਬ ਦੀ ਭਗਤੀ ਦਾ ਇਹੀ ਸਰੂਪ ਸਾਡੇਸਾਹਮਣੇ ਆਉਂਦਾ ਹੈ।

(4) <u>ਸਾਧ ਸੰਗਤਿ ਦਾ ਸੰਕਲਪ</u>:- ਪੰਜਾਬੀ ਵਿਚ ਦੋ ਬੜੇ ਮਸ਼ਹੂਰ ਅਖਾਣ ਹਨ- 1. ਮਨੁੱਖ ਆਪਣੇ ਸੰਗ ਤੋਂ ਪਛਾਣਿਆ ਜਾਂਦਾ ਹੈ, ਤੇ 2. ਸੰਗ ਲਗ ਤਰੈ, ਕੁਸੰਗ ਲਗ ਡੁੱਬੈ। ਇਹਨਾਂ ਦੋਹਾਂ ਅਖਾਣਾਂ ਤੋਂ ਸਿਧ ਹੁੰਦਾ ਹੈ ਕਿ ਚੰਗੇ ਲੋਕਾਂ ਦੇ ਸੰਗ ਵਿਚ ਰਹਿਣ ਵਾਲਾ ਬੰਦਾ ਚੰਗਾ ਤੇ ਮੰਦੇ ਲੋਕਾਂ ਦੀ ਸੰਗਤ ਕਰਨ ਵਾਲਾ ਮੰਦਾ, ਇਸ ਦੇ ਨਾਲ ਹੀ ਚੰਗੀ ਸੰਗਤ ਵਿਚ ਰਹਿਣ ਵਾਲਾ ਸੁਖ ਪਾਉਂਦਾ ਹੈ ਤੇ ਬੁਰਿਆਂ ਦਾ ਸੰਗ ਕਰਨ ਵਾਲਾ ਦੁਖੀ ਰਹਿੰਦਾ ਹੈ। ਚੰਗੀ ਸੰਗਤ ਦਾ ਅਸਰ ਚੰਗਾ ਤੇ ਮਾੜੀ ਸੰਗਤ ਦਾ ਅਸਰ ਮਾੜਾ ਹੀ ਹੁੰਦਾ ਹੈ।

ਇਹੀ ਕਾਰਨ ਹੈ ਕਿ ਚੰਗੇ ਪੁਰਸ਼ਾਂ ਦੇ ਸੰਗ ਸਾਥ ਕਰ ਕੇ ਮਨੁੱਖ ਚੰਗਾ ਬਣ ਜਾਂਦਾ ਹੈ ਤੇ ਬੁਰਿਆਂ ਸੰਗ ਰਲ ਕੇ ਬੁਰਾ ਬਣ ਜਾਂਦਾ ਹੈ। ਇਸੇ ਲਈ ਹਰੇਕ ਧਰਮ ਵਿਚ ਚੰਗੇ ਪੁਰਸ਼ਾਂ, ਸਤਿ-ਪੁਰਸ਼ਾਂ, ਮਹਾਂ ਪੁਰਸ਼ਾਂ ਦੀ ਸੰਗਤ ਤੇ ਬੜਾ ਜ਼ੋਰ ਦਿੱਤਾ ਗਿਆ ਹੈ ਤੇ ਬੁਰੇ ਕੰਮ ਕਰਨ ਵਾਲਿਆਂ ਦੀ ਸੰਗਤ ਤੋਂ ਬਚ ਕੇ ਰਹਿਣ ਦੀ ਤਾੜਨਾ ਕੀਤੀ ਗਈ ਹੈ।

ਸਿਖ ਧਰਮ ਵਿਚ ਸਤਿ-ਸੰਗਤ ਦੀ ਬੜੀ ਮਹਾਨਤਾ ਹੈ। ਇੱਥੋ ਤਕ ਵੀ ਕਿਹਾ ਗਿਆ ਹੈ ਕਿ ਗੁਰੂ ਵੀਹ ਵਿਸਵੇ ਤੇ ਗੁਰਸਿਖਾਂ ਦੀ ਸੰਗਤ ਇੱਕੀ ਵਿਸਵੇ ਹੈ। ਗੁਰਮਤ ਅਨੁਸਾਰ ਚਲਣ ਵਾਲੇ ਚੰਗੇ ਵਿਅਕਤੀਆਂ, ਗੁਰਮੁਖਾਂ, ਸਾਧੂ ਸੰਤਾਂ ਦੀ ਬੜੀ ਮਹਾਨਤਾ ਦੱਸੀ ਗਈ ਹੈ। ਸਿਖ ਧਰਮ ਵਿਅਕਤੀਵਾਦੀਭਜਨ ਬੰਦਗੀ ਤੇ ਏਨਾਂ ਜ਼ੋਰ ਨਹੀਂ ਦੇਂਦਾ ਜਿਤਨਾ ਸਤਿ-ਸੰਗਤ ਵਿਚ ਸ਼ਾਮਲ ਹੋ ਕੇ ਪ੍ਰਭੂ-ਜਸ ਗਾਉਣ ਤੇ ਸੁਣਨ ਉਤੇ ਜ਼ੋਰ ਦੇਂਦਾ ਹੈ। ਸਿਖ ਧਰਮ ਕੇਵਲ ਗਿਆਨ ਉਤੇ ਆਧਾਰਿਤ ਨਹੀਂ, ਇਹ ਅਮਲੀ ਧਰਮ ਹੈ, ਇਹ "ਘਾਲਿ ਖਾਇ ਕਿਛੁ ਹਥਹੁ ਦੇਇ, ਨਾਨਕ ਰਾਹੁ ਪਛਾਣੈ ਸੇਇ" ਅਨੁਸਾਰ ਕਿਰਤ ਦਾ ਧਰਮ ਹੈ। ਸਤਿ-ਸੰਗਤ ਜਾਂ ਸਾਧ-ਸੰਗਤ ਬਾਰੇ ਬੜਾ ਸਪੱਸ਼ਟ ਦਸਿਆ ਗਿਆ ਹੈ:-

ਸਤਿ-ਸੰਗਤਿ ਕੈਸੀ ਜਾਣੀਐ।
ਜਿਥੈ ਏਕੋ ਨਾਮ ਵਖਾਣੀਐ।[1]

ਗੁਰੂ ਅਰਜਨ ਦੇਵ ਤਾਂ ਇਥੋ ਤਕ ਵਡਿਆਈ ਕਰਦੇ ਹਨ ਕਿ:-

ਮੇਰੇ ਮਾਧਉ ਜੀ,
ਸਤਿ ਸੰਗਤਿ ਮਿਲੇ ਸੋ ਤਰਿਆ।[2]

ਸਤਿ-ਸੰਗਤ ਤਾਂ ਉਹ ਸੰਗਤ ਹੈ ਜਿਸ ਵਿਚ ਇਕ ਪ੍ਰਭੂ ਦਾ ਨਾਮ ਜਪਿਆ ਜਾਏ, ਜਿਥੇ "ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ" ਸੋਚਿਆ ਜਾਏ। ਗੁਰਮਤ ਦੇ ਪਰਚਾਰਕ ਭਾਈ ਗੁਰਦਾਸ ਨੇ ਤਾਂ ਸਾਧ ਸੰਗਤ, ਸਤਿ ਸੰਗਤ ਨੂੰ ਸਚ ਖੰਡ ਕਰ ਕੇ ਜਾਣਿਆ,

---

1. ਆਦਿ ਗ੍ਰੰਥ, ਪੰਨਾ 72.
2. ਆਦਿ ਗ੍ਰੰਥ, ਪੰਨਾ 10.

ਮੰਨਿਆ ਤੇ ਦਰਸਾਇਆ ਹੈ।[1] ਸਾਧ ਸੰਗਤ ਵਿਚੋਂ ਹੀ ਅਲੱਖ ਪ੍ਰਭੂ ਦਾ ਗਿਆਨ ਹੁੰਦਾ ਹੈ[2], ਸਾਧ ਸੰਗਤ ਵੱਡੇ ਵੱਡੇ ਦੁਸ਼ਟਾਂ ਨੂੰ ਵੀ ਸਾਧ ਦੇਂਦੀ ਹੈ।[3] ਸਾਧ ਸੰਗਤ ਵਿਚ ਮਿਲ ਕੇ ਮਨ ਵਸ ਵਿਚ ਆ ਜਾਂਦਾ ਹੈ[4], ਤੇ ਸਭ ਤੋਂ ਵੱਡੀ ਗੱਲ ਇਹ ਕਿ ਸਾਧ ਸੰਗਤ ਵਿਚ ਜਾ ਕੇ ਗੁਰੂ ਦੇ ਉਪਦੇਸ਼ ਦੀ ਸੋਝਾਲ ਹੁੰਦੀ ਹੈ:-

ਸਾਧ ਸੰਗਤ ਗੁਰ ਸ਼ਬਦ ਸਮਾਲਾ।[5]

ਸਾਧਸੰਗਤ, ਸਤਿ-ਸੰਗਤ ਵਿਚ ਜੁੜ ਕੇ ਬੈਠਿਆਂ ਵੈਰ ਵਿਰੋਧ, ਕਾਮਾਦਿਕ ਵਿਸ਼ੇ ਵਾਸ਼ਨਾ, ਸਭੇ ਬੁਰਾਈਆਂ ਦੂਰ ਹੋ ਜਾਂਦੀਆਂ ਹਨ। ਹੋਰ ਤਾਂ ਹੋਰ, ਮੁਕਤੀ ਵੀ ਇੱਥੇ ਹੀ ਮਿਲਦੀ ਹੈ:-

"ਸਾਧ ਸੰਗ ਮਿਲ ਬੰਦ ਖਲਾਸੀ।"[6]

ਸਾਧ ਸੰਗਤ ਜਾਂ ਸਤਿ ਸੰਗਤ ਤੋਂ ਭਾਵ ਉਸ ਸੰਗਤ ਤੋਂ ਹੈ ਜਿਥੇ ਪ੍ਰਭੂ ਦੇ ਪ੍ਰੇਮੀ ਜੁੜ ਬੈਠਦੇ ਹਨ ਤੇ ਇਕ ਅਕਾਲ ਪੁਰਖ ਦਾ ਨਾਮ ਸਿਮਰਦੇ ਹਨ। ਭਾਈ ਸਾਹਿਬ ਨੇ ਅਜਿਹੀ ਸੰਗਤ ਦੀ ਹੀ ਸਿਫ਼ਤ ਸਲਾਹ ਕੀਤੀ ਹੈ। ਜੀਵਨ ਵਿਚ ਇਕੋ ਜਿਹੇ ਕਿੱਤਿਆਂ, ਇਕੋ ਜਿਹੇ ਸੁਭਾਵਾਂ, ਇਕੋ ਜਿਹੇ ਵਿਚਾਰਾਂ ਵਾਲੇ ਲੋਕ ਆਪਸ ਵਿਚ ਮਿਲ ਬੈਠਦੇ ਹਨ ਜਿਵੇ ਅਮਲੀ ਅਮਲੀਆਂ ਨਾਲ, ਸੋਫ਼ੀ ਸੋਫ਼ੀਆਂ ਨਾਲ, ਜੁਆਰੀ ਜੁਆਰੀਆਂ ਨਾਲ, ਚੋਰ ਚੋਰਾਂ ਨਾਲ, ਠੱਗ ਠੱਗਾਂ ਨਾਲ, ਚੁਗਲਖ਼ੋਰ ਚੁਗਲਖ਼ੋਰਾਂ ਨਾਲ, ਇਸ ਤਰ੍ਹਾਂ ਜੋ ਗੁਰਸਿਖ ਹਨ ਉਹ ਸਾਧ ਸੰਗਤ ਵਿਚ ਵਸਦੇ ਹਨ।[7] ਇਸ ਵਿਚਾਰ ਨੂੰ ਭਾਈ ਸਾਹਿਬ ਇਕ ਪਉੜੀ ਵਿਚ ਇਉਂ ਬਿਆਨ ਕਰਦੇ ਹਨ:-

---

1. ਵਾਰਾਂ ਭਾਈ ਗੁਰਦਾਸ, ਵਾਰ 29, ਪਉੜੀ ਪਹਿਲੀ,
2. ਉਹੀ, ਵਾਰ 29, ਪਉੜੀ 2.
3. ਉਹੀ ਵਾਰ 29,,ਪਉੜੀ 3.
4. ਉਹੀ ਵਾਰ 29, ਪਉੜੀ 9.
5. ਉਹੀ, ਵਾਰ 29, ਪਉੜੀ 8.
6. ਉਹੀ, ਵਾਰ 39, ਪਉੜੀ 17.
7. ਉਹੀ, ਵਾਰ 5, ਪਉੜੀ 4.

ਅਪਣੇ ਅਪਣੇ ਵਰਨ ਵਿਚ ਚਾਰ ਵਰਨ ਕੁਲ ਧਰਮ ਧਰੰਦੇ।
ਛਿਅ ਦਰਸ਼ਨ ਛਿਅ ਸ਼ਾਸਤ੍ਰਾਂ ਗੁਰ ਗੁਰਮਤ ਖਟ ਕਰਮ ਕਰੰਦੇ।
ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ ਜੁੜੰਦੇ।
ਅਪਣੇ ਅਪਣੇ ਵਣਜ ਵਿਚ ਵਾਪਾਰੀ ਵਾਪਾਰ ਮਚੰਦੇ।
ਅਪਣੇ ਅਪਣੇ ਖੇਤ ਵਿਚ ਬੀਉ ਸਭੇ ਕਿਰਸਾਣ ਬੀਜੰਦੇ।
ਕਾਰੀਗਰ ਕਾਰੀਗਰਾਂ ਕਾਰਖਾਨੇ ਵਿਚ ਜਾਇ ਮਿਲੰਦੇ।
ਸਾਧ ਸੰਗਤ ਗੁਰਸਿਖ ਪੁਜੰਦੇ।[1]

ਇਸ ਸੰਗਤ ਨੂੰ ਗੁਰੂ ਨੇ ਆਪਣਾ ਲਾਖਸ਼ਨਿਕ ਰੂਪ ਦਿੱਤਾ ਹੈ, ਇਸੇ ਲਈ ਇਸ ਨੂੰ 'ਗੁਰੂ ਰੂਪ' ਸਾਧ ਸੰਗਤ ਵੀ ਕਿਹਾ ਜਾਂਦਾ ਹੈ। ਇਸ ਸੰਗਤ ਵਿਚ, ਜੋ ਸਚਖੰਡ ਦਾ ਦਰਜਾ ਰਖਦੀ ਹੈ, ਸਤਿਗੁਰੂ ਵਸਦਾ ਹੈ, ਨਿਰੰਕਾਰ ਪੁਰਖ ਵਸਦਾ ਹੈ:-

ਸਾਧ ਸੰਗਤ ਸਚ ਖੰਡ ਵਿਚ, ਸਤਿਗੁਰ ਪੁਰਖ ਵਸੈ ਨਿਰੰਕਾਰਾ।[2]

ਸਾਧ-ਸੰਗਤ ਦੀ ਸਰਬ-ਪੱਖੀ ਮਹਾਨਤਾ ਦਾ ਚਿੱਤਰ ਵੇਖੋ:-

ਕਰਣ ਕਾਰਣ ਸਮਰਥ ਹੈ ਸਾਧ ਸੰਗਤਿ ਦਾ ਕਰੈ ਕਰਾਇਆ।
ਭਰੇ ਭੰਡਾਰ ਦਾਤਾਰ ਹੈ ਸਾਧ ਸੰਗਤਿ ਦਾ ਦੇਇ ਦਿਵਾਇਆ।
ਪਾਰ ਬ੍ਰਹਮ ਗੁਰ ਰੂਪ ਹੋਇ ਸਾਧ ਸੰਗਤਿ ਗੁਰ ਸ਼ਬਦ ਸਮਾਇਆ।
ਜੰਗ ਭੋਗ ਜੋਗ ਧਿਆਨ ਕਰ ਪੂਰਾ ਪਰੇ ਨ ਦਰਸ਼ਨ ਪਾਇਆ।
ਸਾਧ ਸੰਗਤਿ ਪਿਉ ਪੁਤ ਹੋਇ ਦਿੱਤਾ ਖਾਇ ਪਹਿਨੈ ਪੈਨਾਇਆ।
ਘਰ ਬਾਰੀ ਹੋਇ ਵਰਤਿਆ ਘਰ ਬਾਰੀ ਸਿਖ ਪੈਰੀ ਪਾਇਆ।
ਮਾਇਆ ਵਿਚ ਉਦਾਸ ਰਖਾਇਆ।[3]

---

1. ਵਾਰਾਂ ਭਾਈ ਗੁਰਦਾਸ, ਵਾਰ 5, ਪਉੜੀ 3.
2. ਵਾਰਾਂ ਭਾਈ ਗੁਰਦਾਸ, ਵਾਰ 6, ਪਉੜੀ 4.
3. ਵਾਰਾਂ ਭਾਈ ਗੁਰਦਾਸ, ਵਾਰ 6, ਪਉੜੀ 2.

ਫਿਰ ਸਾਧ ਸੰਗਤ ਸੁਖਾਂ ਦਾ ਸਾਗਰ ਹੈ, ਇਸ ਵਿਚੋਂ ਗੁਰ ਉਪਦੇਸ਼ ਰੂਪੀ ਮਾਣਕ ਮੋਤੀ, ਰਿਧੀਆਂ ਸਿਧੀਆਂ ਨਿਧੀਆਂ, ਚਾਰੇ ਪਦਾਰਥ, ਕਾਮ ਧੇਨ, ਪਾਰਜਾਤ ਆਦਿ ਸਭ ਕੁਝ ਪ੍ਰਾਪਤ ਹੁੰਦਾ ਹੈ।[1] ਜੋ ਅਕਾਲ ਪੁਰਖ, ਸ਼ਬਦ ਤੇ ਸੁਆਦ ਤੋਂ ਪਰੇ ਹੈ, ਜਿਸ ਦੀ ਕਥਾ ਇਹ ਜੀਭ ਨਹੀਂ ਕਹਿ ਸਕਦੀ, ਜੋ ਉਸਤਤੀ ਤੇ ਨਿੰਦਾ ਤੋਂ ਬਾਹਰ ਹੈ, ਵਰਨਾਂ ਚਿਹਨਾਂ ਵਿਚ ਨਹੀਂ ਆਉਂਦਾ, ਉਹ ਅਕਾਲ ਪੁਰਖ, ਵਾਹਿਗੁਰੂ

ਸਾਧ ਸੰਗਤ ਸਚਖੰਡ ਹੈ ਨਿਰੰਕਾਰ ਗੁਰ ਸ਼ਬਦ ਸਿਞਾਣੇ।[2]

ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਦੀ ਰਾਹੀਂ ਪਛਾਣਿਆ ਜਾ ਸਕਦਾ ਹੈ,

ਪਰ ਜੇ ਕੋਈ ਮਨੁੱਖ
ਸਾਧ ਸੰਗਤਿ ਗੁਰ ਸ਼ਬਦ ਸੁਣ ਗੁਰ ਉਪਦੇਸ਼ ਨ ਰਿਦੈ ਵਸਾਏ।[3]

ਤਾਂ ਉਸ ਨੂੰ ਪ੍ਰਭੂ ਦੀ ਪਛਾਣ ਤਾਂ ਹੋ ਨਹੀਂ ਸਕਦੀ, ਹਾਂ, ਸੰਗਤ ਵਿਚ ਜਾਣ ਦਾ ਪਖੰਡ ਤੇ ਵਿਖਾਵਾ ਕਰਨ ਕਰ ਕੇ ਉਹ

ਨਿਹਫਲ ਅਹਿਲਾ ਜਨਮ ਗਵਾਏ।[4]

ਇਹੋ ਜਿਹੇ ਮਨਮੁਖਾਂ, ਕਪਟ ਸਨੇਹੀਆਂ, ਹੰਕਾਰੀਆਂ, ਖੋਟੀ ਮਤ ਵਾਲਿਆਂ, ਕਪਟੀਆਂ, ਨੂੰ ਸਾਧ ਸੰਗਤ ਦਾ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਉਹ

ਸਾਧ ਸੰਗਤਿ ਗੁਰ ਸ਼ਬਦ ਸੁਣ ਗੁਰਉਪਦੇਸ਼ ਗਹਿਤ ਨ ਰਹੰਦੇ।[5]
ਸਾਧ ਸੰਗਤਿ ਗੁਰ ਸ਼ਬਦ ਸੁਣ ਗੁਰਮੁਖ ਪੰਥ ਨ ਚਾਲ ਚਲੰਦੇ।[6]

---

ਸ੍ਰੋ. 1. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 20.
2. ਉਹੀ ਵਾਰ 16, ਪਉੜੀ 12.
3. ਉਹੀ ਵਾਰ 17, ਪਉੜੀ ਪਹਿਲੀ.
4. ਉਹੀ ਵਾਰ 17, ਪਉੜੀ ਪਹਿਲੀ.
5. ਉਹੀ ਵਾਰ 17, ਪਉੜੀ 2.
6. ਉਹੀ ਵਾਰ 17, ਪਉੜੀ 3.

ਸਾਧ ਸੰਗਤਿ ਗੁਰ ਸ਼ਬਦ ਸੁਣ ਰਿਦੇ ਨ ਵਸੈ ਅਭਾਗ ਪਰਾਣੀ।
ਹਉਮੈ ਅੰਦਰ ਭਰਮ ਭੁਲਾਣੀ।[1]
ਸਾਧ ਸੰਗਤਿ ਗੁਰ ਸ਼ਬਦ ਸੁਣ ਕਪਟ ਸਨੇਹੀ ਗੰਨਾ ਹੋਵੈ।[2]

ਸਤਾਰਵੀਂ ਵਾਰ ਦੀਆਂ ਪਉੜੀਆਂ ਵਿਚ ਭਾਈ ਸਾਹਿਬ ਉੱਲੂ, ਬਗਲੇ, ਸਿੰਮਲ, ਬਾਂਸ, ਉਲੂੰ, ਤਿਲ-ਬੂਆੜ, ਕੌਹ, ਆਦਿ ਦਾ ਦ੍ਰਿਸ਼ਟਾਂਤ ਦੇ ਕੇ ਇਸ ਗੱਲ ਨੂੰ ਸਿਧ ਕਰਦੇ ਹਨ ਕਿ ਮਨਮੁਖ ਬੰਦੇ ਸਾਧ ਸੰਗਤ ਵਿਚ ਜਾ ਕੇ ਵੀ ਅਭਾਗੇ ਹੀ ਰਹਿੰਦੇ ਹਨ, ਅਜਿਹੇ ਲੋਕਾਂ ਦੇ ਜੀਵਨ ਨੂੰ ਧਿੱਕਾਰ ਹੈ:-

ਉੱਲੂ ਬਗੁਲੇ ਸੇਖ ਲਖ ਅੱਕ ਜਵਾਹੇ ਬਿਸੀਅਰ ਕਾਲੇ।
ਸਿੰਬਲ ਘੁੱਘੂ ਚਕਵੀਆਂ ਕਊਆ ਹਸਤ ਲਖ ਸੈਂਚੀ ਨਾਲੇ।
ਪੱਥਰ ਕਾਂਵ ਰੋਗੀ ਘਣੇ ਗਦਹਾ ਕਾਲੇ ਕੰਬਲ ਭੌਂਲੇ।
ਕੌਹੈ ਤਿਲ ਬੂਆੜ ਲਖ ਅਕ ਟਿੰਡਾ ਇਰੰਡ ਤੂੰਮੇ ਚਿਤੱਰਾਲੇ।
ਕਲੀ ਕਨੇਰ ਵਖਾਣੀਐ ਸਭ ਅਵਗੁਣ ਮੈਂ ਤਨ ਭੀ ਹੌਲੇ।
ਸਾਧ ਸੰਗਤਿ ਗੁਰ ਸ਼ਬਦ ਸੁਣ ਗੁਰ ਉਪਦੇਸ਼ ਨ ਰਿਦੈ ਸਮਾਲੇ।
ਧ੍ਰਿਗ ਜੀਵਨ ਬੇਮੁਖ ਬੇਤੱਲੇ।[3]

ਭਾਈ ਸਾਹਿਬ ਦੇ ਇਹ ਵਿਚਾਰ ਉਹਨਾਂ ਲੋਕਾਂ ਪ੍ਰਤੀ ਹਨ ਜੋ ਸੱਚੇ ਦਿਲੋਂ ਸਾਧ ਸੰਗਤ ਵਿਚ ਨਹੀਂ ਜਾਂਦੇ, ਸਾਧ ਸੰਗਤ ਵਿਚ ਜਾ ਕੇ ਵੀ ਹੰਕਾਰ ਨਹੀਂ ਤਿਆਗਦੇ। ਉਹ ਕੇਵਲ ਸਰੀਰ ਕਰ ਕੇ ਹੀ ਸਾਧ ਸੰਗਤ ਵਿਚ ਬੈਠੇ ਦਿਸਦੇ ਹਨ, ਮਨ ਕਰ ਕੇ ਨਹੀਂ। ਹਾਜ਼ਰੀ ਤਾਂ ਮਨ ਕਰ ਕੇ ਹੋਣੀ ਹੈ, ਕੇਵਲ ਤਨ ਕਰ ਕੇ ਨਹੀਂ। ਨਹੀਂ ਤਾਂ ਸਾਧ ਸੰਗਤ ਤਾਂ ਪਤਿਤ ਉਧਾਰਨ ਹੈ, ਸਾਧ ਸੰਗਤ ਦੀ ਬਰਕਤ ਵਿਚ ਕੋਈ ਸ਼ਕ ਨਹੀਂ, ਇਹ ਚੰਦਨ, ਪਾਰਸ ਤੇ ਗੰਗਾ ਵਾਂਗੂ ਆਪਣੇ ਨਾਲ ਛੋਹਣ ਵਾਲਿਆਂ ਨੂੰ ਆਪਣਾ ਰੂਪ ਦੇ ਦੇਂਦੀ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 17, ਪਉੜੀ 5.
2. ਵਾਰਾਂ ਭਾਈ ਗੁਰਦਾਸ, ਵਾਰ 17, ਪਉੜੀ 17.
3. ਉਹੀ ਵਾਰ 17, ਪਉੜੀ 20

ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ।
ਅਸ਼ਟ ਧਾਤ ਇਕ ਧਾਤ ਹੋਇ ਸੰਗ ਪਾਰਸ ਢੋਵੈ।
ਨਦੀਆਂ ਨਾਲੇ ਵਾਹੜੇ ਮਿਲ ਗੰਗ ਗੰਗੋਵੈ।
ਪਤਿਤ ਉਧਾਰਨ ਸਾਧ ਸੰਗ ਪਾਪਾਂ ਮਲ ਧੋਵੈ।
ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ।
ਆਪੇ ਆਪ ਵਰਤਦਾ ਗੁਰਮੁਖ ਅਲੋਵੈ।[1]

ਪਾਪਾਂ ਦੀ ਮੈਲ ਧੋ ਦੇਣ ਵਾਲੀ, ਪਤਿਤਾਂ ਨੂੰ ਪੁਨੀਤ ਕਰਨ ਵਾਲੀ ਸਾਧ ਸੰਗਤ ਵਿਚ ਵਿਚਰਿਆਂ ਮਨੁੱਖ ਦੀ ਆਤਮਕ ਉਨੱਤੀ ਤਾਂ ਹੁੰਦੀ ਹੀ ਹੈ, ਇਸ ਦੇ ਨਾਲ ਨਾਲ ਆਚਰਨਕ ਉਨੱਤੀ ਵੱਲ ਵੀ ਵਾਧਾ ਹੁੰਦਾ ਹੈ। ਜੋ ਸਾਧ ਸੰਗਤ ਕਰਦਾ ਹੈ ਉਸ ਦਾ ਮਨ ਅਡੋਲ ਤੇ ਸਥਿਰ ਹੋ ਜਾਂਦਾ ਹੈ, ਉਹ ਪਰਾਈਆਂ ਇਸਤਰੀਆਂ ਨੂੰ ਮਾਵਾਂ ਭੈਣਾਂ ਤੇ ਧੀਆਂ ਕਰ ਜਾਣਦਾ ਹੈ, ਉਸ ਨੂੰ ਹਕ ਤੇ ਅਨ-ਹਕ ਦੀ ਪਛਾਣ ਹੋ ਜਾਂਦੀ ਹੈ। ਉਹ ਉਸਤਤੀ ਜਾਂ ਨਿੰਦਿਆ ਸੁਣ ਕੇ ਕਿਸੇ ਨੂੰ ਆਪਣੇ ਤੋ ਬੁਰਾ ਨਹੀਂ ਆਖਦਾ, ਆਪਣੀ ਵਡਿਆਈ ਦਾ ਢੰਡੋਰਾ ਫੇਰ ਕੇ ਹੰਕਾਰ ਵੀ ਨਹੀਂ ਕਰਦਾ।[2] ਮਨੁੱਖ ਦਾ ਅਜਿਹਾ ਸੁੰਦਰ ਸੁਭਾਵ ਸਾਧ-ਸੰਗਤ ਦੀ ਕੁਠਾਲੀ ਵਿਚ ਹੀ ਘੜੀਦਾ ਹੈ।

ਕਿਉਂਕਿ ਸਾਧ ਸੰਗਤ ਵਿਚ ਜਾ ਕੇ ਮਨ ਜੋੜਨ ਨਾਲ ਅੰਦਰੋ ਹਉਮੈ ਦੀ ਨਵਿਰਤੀ ਹੁੰਦੀ ਹੈ, ਮਨੁੱਖ ਆਪਣੇ ਆਪ ਨੂੰ ਹੋਰ ਸਤਿ-ਸੰਗੀਆਂ ਨਾਲੋ ਸ੍ਰੇਸ਼ਠ ਜਾਂ ਉਚੱਾ ਨਹੀਂ ਗਿਣਦਾ, ਉਸ ਨੂੰ 'ਪਰਾਈ ਤਾਤ' ਵਿਸਰ ਜਾਂਦੀ ਹੈ, ਉਸ ਦਾ ਨਾਂ ਕੋਈ ਵੈਰੀ ਰਹਿੰਦਾ ਹੈ ਤੇ ਨਾ ਹੀ ਕੋਈ ਬਿਗਾਨਾ ਹੁੰਦਾ ਹੈ, ਉਸ ਦੀ ਸਾਰਿਆਂ ਨਾਲ ਬਣ ਆਉਂਦੀ ਹੈ,[3] ਇਸ ਲਈ ਸਮਾਜਕ ਪੱਖ ਵਿਚ ਉਨੱਤੀ ਹੁੰਦੀ ਰਹਿੰਦੀ ਹੈ। ਉਸ ਵਿਚ ਬਰਾਬਰੀ ਦੇ ਭਾਵ ਪਰਗਟ ਹੋਣ ਲਗਦੇ ਹਨ। ਉਂਜ ਵੀ, ਸਾਧ ਸੰਗਤ ਵਿਚ ਸਭ ਜਿਗਿਆਸੂਆਂ ਦਾ ਦਰਜਾ ਬਰਾਬਰ ਹੈ, ਕਿਸੇ ਰਾਜੇ ਮਹਾਰਾਜੇ ਦੀ ਕੋਈ ਖ਼ਾਸ ਥਾਂ ਨਿਯਤ ਨਹੀਂ ਹੁੰਦੀ, ਸਾਰੇ ਸਤਿ ਸੰਗੀ ਇੱਕੋ ਥਾਂ ਇਕ ਦੂਜੇ ਨਾਲ ਬੈਠਦੇ ਹਨ। ਕੋਈ ਆਰਥਕ ਨਾ-ਬਰਾਬਰੀ ਦਾ ਵਿਖਾਲਾ ਉਥੇ ਨਹੀਂ

---

1. ਵਾਰਾਂ ਭਾਈ ਗੁਰਦਾਸ, ਵਾਰ 2, ਪਉੜੀ 16.
2. ਉਹੀ ਵਾਰ, 29, ਪਉੜੀ 11.
3. ਬਿਸਰਿ ਗਈ ਸਭ ਤਾਤਿ ਪਰਾਈ ਜਬ ਤੇ ਸਾਧ ਸੰਗਤਿ ਮੋਹਿ ਪਾਈ।
ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ।
(ਆਦਿ ਗ੍ਰੰਥ, ਕਾਨੜਾ ਮ: 5, ਪੰਨਾ 1299)

ਹੁੰਦਾ, ਕੋਈ ਜਾਤ-ਪਾਤ ਦੀ ਵਿਚਾਰ ਨਹੀਂ ਹੁੰਦੀ। ਜੇ ਸਮਾਜਵਾਦ ਦਾ, ਬਰਾਬਰੀਵਾਦ ਦਾ ਨਜ਼ਾਰਾ ਵੇਖਣਾ ਹੋਵੇ ਤਾਂ ਸਾਧ-ਸੰਗਤ ਵਿਚ ਵੇਖੋ, ਸਭੇ ਵੱਡੇ ਛੋਟੇ, ਅਮੀਰ ਗਰੀਬ, ਅਖੌਤੀ ਉਚੀਆਂ ਨੀਵੀਆਂ ਜਾਤਾਂ ਵਾਲੇ, ਕਿਰਤੀ, ਕਾਮੇ, ਕਿਸਾਨ ਜਾਂ ਉਚੀਆਂ ਉਚੀਆਂ ਪਦਵੀਆਂ ਵਾਲੇ ਲੋਕ ਪਿਆਰ ਵਿਚ ਬੈਠੇ ਹਰਿ-ਕੀਰਤਿ ਕਰ ਰਹੇ ਸੁਭਾਏ ਮਾਨ ਹੋ ਰਹੇ ਹੁੰਦੇ ਹਨ। ਜਿਸ ਸਮਾਜਵਾਦ ਦਾ ਢੰਡੋਰਾ ਕੁਝ ਦੇਸਾਂ ਨੇ ਹੁਣ ਦੇ ਜ਼ਮਾਨੇ ਵਿਚ ਦੇਣਾ ਅਰੰਭਿਆ ਹੈ, ਗੁਰਮਤ ਨੇ ਕਈ ਸਦੀਆਂ ਪਹਿਲਾਂ ਇਸ ਤੇ ਜ਼ੋਰ ਦਿੱਤਾ, ਸੰਗਤ ਤੇ ਪੰਗਤ ਦੀ ਨੀਹ ਪਾਈ।

ਸੰਤ, ਸਤਿ ਜਾਂ ਸਾਧ ਸ਼ਬਦ, ਜੋ 'ਸੰਗਤ' ਸ਼ਬਦ ਨਾਲ ਜੋੜ ਕੇ 'ਸੰਤ ਸੰਗਤ', 'ਸਤਿ ਸੰਗਤ' ਜਾਂ 'ਸਾਧ ਸੰਗਤ' ਰੂਪ ਧਾਰਦੇ ਹਨ, ਸੰਤਤਾਈ, ਸਤਿਅਤਾ ਤੇ ਸੰਜਮ ਉਤੇ ਜ਼ੋਰ ਦੇਂਦੇ ਹਨ। ਸਤਿ ਸੰਗਤ ਸੱਚੇ ਗੁਰੂ ਦੀ ਜਮਾਤ ਹੈ ਜਿਥੇ ਸਿਖ ਸੇਵਕ ਨੂੰ ਕੇਵਲ ਹਰੀ ਪਰਮਾਤਮਾ ਦੇ ਗੁਣਾਂ ਦੀ ਗਿਆਤ ਹੁੰਦੀ ਹੈ ਜਿਨ੍ਹਾਂ ਗੁਣਾਂ ਨੂੰ ਕਿ ਉਸ ਨੇ ਆਪਣੇ ਅੰਦਰ ਧਾਰਨ ਕਰਨਾ ਹੈ।[1] ਹਿਰਦੇ ਦੀਆਂ ਡੂੰਘਾਣਾਂ ਵਿਚ ਵਸਾਣਾ ਹੈ। ਪਰ ਇਹ ਸਾਧ-ਸੰਗਤ ਮਿਲਦੀ ਵਡੇ ਭਾਗਾਂ ਨਾਲ ਹੈ। ਸਾਧ-ਸੰਗਤ ਵਿਚ ਜਾ ਕੇ ਪ੍ਰਭੂ-ਜਸ ਗਾਉਣ ਜਿਹਾ ਹੋਰ ਕੋਈ ਕਰਮ ਨਹੀਂ ਪਰ ਇਹ ਮਿਲਦਾ ਪੂਰਬਲੇ ਕਰਮਾਂ ਨਾਲ ਹੀ ਹੈ-

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ।
ਕਹੁ ਨਾਨਕ ਤਿਸੁ ਭਇਓ ਪ੍ਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ।[2]

ਸਾਧ-ਸੰਗਤ ਵਿਚ ਜੁੜਨ ਵਾਲੇ ਸਾਧ ਪੁਰਖ਼ਾਂ ਦੀ ਚਰਨ ਧੂੜ ਅਮੋਲਕ ਹੈ। ਇਸ ਚਰਨ ਧੂੜ ਨੂੰ ਗੰਗਾ, ਗੋਮਤੀ, ਗੋਦਾਵਰੀ, ਲੋਚ ਰਹੀਆਂ ਹਨ। ਇਸ ਦੀ ਪ੍ਰਾਪਤੀ ਚੰਗੇ ਭਾਗਾਂ ਨਾਲ ਹੁੰਦੀ ਹੈ:-

ਮਸਤਕ ਲੱਗੇ ਸਾਧ ਰੇਣੁ ਵਡਭਾਗ ਜਿਨ੍ਹਾਂ ਦੇ।[3]

ਕਾਰਨ ਇਹ ਹੈ ਕਿ

"ਸੰਤ ਸੰਗਿ ਅੰਤਰਿ ਪ੍ਰਭੁ ਡੀਠਾ।[4]
ਨਾਮੁ ਪ੍ਰਭੂ ਕਾ ਲਾਗਾ ਮੀਠਾ।

1. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 101.
2. ਆਦਿ ਗ੍ਰੰਥ, ਪੰਨਾ 642/
3. ਵਾਰਾਂ ਭਾਈ ਗੁਰਦਾਸ, ਵਾਰ 9, ਪਉੜੀ 18.
4. ਗਉੜੀ ਸੁਖਮਨੀ ਮ: 5, ਆਦਿ ਗ੍ਰੰਥ ਪੰਨਾ 293.

(5) <u>ਗੁਰਮੁਖ ਦਾ ਸੰਕਲਪ</u> :- ਸਤ ਸੰਗਤਿ ਸਤਿਗੁਰ ਚਾਟਸਾਲ ਹੈ
ਜਿਤੁ ਹਰਿ ਗੁਣ ਸਿਖਾ।"
(ਵਾਰ ਕਾਨੜਾ ਮਹਲਾ 4 ਆਦਿ ਗ੍ਰੰਥ-
ਪੰਨਾ 1316)

ਸਤਿਗੁਰੂ ਦੀ ਪਾਠਸ਼ਾਲਾ ਸਤਿ-ਸੰਗਤ ਹੈ ਜਿਥੇ ਹਰੀ ਪਰਮਾਤਮਾ ਦੇ ਗੁਣ ਸਿਖਾਏ ਜਾਂਦੇ ਹਨ। ਪਰ ਇਹ ਗੁਣ ਸਿਖਦੇ ਉਹ ਲੋਕ ਹਨ ਜਿਹੜੇ ਸਤਿ-ਸੰਗਤ ਵਿਚ ਜਾ ਕੇ ਸਤਿਗੁਰੂ ਦੇ ਬਚਨ ਸੁਣਦੇ ਤੇ ਮੰਨਦੇ ਹਨ, ਜੋ ਗੁਰੂ ਦੇ ਦੱਸੇ ਹੋਏ ਰਸਤੇ ਤੇ ਚਲਦੇ ਹਨ, ਗੁਰਮਤ ਅਨੁਸਾਰ ਆਪਣਾ ਜੀਵਨ ਬਤੀਤ ਕਰਦੇ ਹਨ। ਅਜਿਹੇ ਲੋਕਾਂ ਨੂੰ ਗੁਰਮਤ ਦੀ ਸ਼ਬਦਾਵਲੀ ਵਿਚ "ਗੁਰਮੁਖ" ਕਿਹਾ ਗਿਆ ਹੈ। ਇਹ ਲੋਕ ਸਦਾ ਹੀ ਗੁਰੂ ਦੇ ਸਨਮੁਖ ਰਹਿੰਦੇ ਹਨ ਕਦੀ ਵੀ ਵਿਮੁੱਖ ਨਹੀਂ ਹੁੰਦੇ।[1]

ਸਤਿ-ਸੰਗਤ ਜਾਂ ਸਾਧ-ਸੰਗਤ ਅਸਲ ਵਿਚ ਗੁਰਮੁਖਾਂ ਦੀ ਸੰਗਤ ਹੀ ਹੈ। ਗੁਰਮੁਖਾਂ ਦੀ ਜਮਾਤ ਇਕ ਆਦਰਸ਼ਕ ਜਮਾਤ ਹੈ। ਇਸ ਜਮਾਤ ਦੇ ਹਰੇਕ ਜਮਾਤੀ ਲਈ ਆਦਰਸ਼ ਮਨੁੱਖ ਜਾਂ ਸੱਚਾ ਸਿੱਖ ਹੋਣਾ ਲਾਜ਼ਮੀ ਗੱਲ ਹੈ। ਇਸ ਜਮਾਤ ਵਿਚ ਕੇਵਲ ਮਰਦ ਹੀ ਨਹੀਂ; ਇਸਤਰੀ ਵੀ ਸ਼ਾਮਲ ਹੋ ਸਕਦੀ ਹੈ ਤੇ ਗੁਰਸਿਖੀ ਦੇਸ਼ੱਰੇ ਵਿਚ ਢਲ ਸਕਦੀ ਹੈ। ਆਦਿ ਗ੍ਰੰਥ ਵਿਚ ਸੱਚੇ ਸਿਖ ਨੂੰ ਗੁਰਮੁਖ ਕਿਹਾ ਗਿਆ ਹੈ- ਗੁਰਮੁਖ ਉਹ ਹੈ ਜੋ ਸੱਚੇ ਗੁਰੂ ਦੀ ਸਿਖਿਆ ਨੂੰ ਪੂਰਨ-ਭਾਂਤ ਗ੍ਰਹਿਣ ਕਰੇ ਤੇ ਉਸ ਅਨੁਸਾਰ ਜੀਵਨ ਜੀਵੇ।[2] ਅਜਿਹੇ ਸੱਚੇ ਸਿਖ ਜਾਂ ਗੁਰਮੁਖ ਬਾਰੇ ਗੁਰੂ ਰਾਮ ਦਾਸ ਜੀ ਫ਼ੁਰਮਾਂਦੇ ਹਨ:-

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆ ਹਰਿ ਨਾਮੁ ਧਿਆਵੈ।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।

---

1. ਗੁਰ ਸ਼ਬਦ ਰਤਨਾਕਰ, ਮਹਾਨ-ਕੋਸ਼ ਪੰਨਾ 313.
2. ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 108.

ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ।
ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।[1]

ਭਾਈ ਗੁਰਦਾਸ ਵੀ ਇਸੇ ਰੰਗ ਵਿਚ ਗੁਰਸਿਖ ਜਾਂ ਗੁਰਮੁਖ ਦਾ ਨਿਤਨੇਮ ਦਸਦੇ ਹਨ ਤੇ ਕੁਰਬਾਨ ਪਏ ਹੁੰਦੇ ਹਨ:-

ਕੁਰਬਾਣੀ ਤਿਨ ਗੁਰਸਿਖਾਂ ਪਿਛਲ ਰਾਤੀਂ ਉਠ ਬਹੰਦੇ।
ਕੁਰਬਾਣੀ ਤਿਨ ਗੁਰਸਿਖਾਂ ਅੰਮ੍ਰਿਤ ਵੇਲੇ ਸਰ ਨਾਵੰਦੇ।
ਕੁਰਬਾਣੀ ਤਿਨ ਗੁਰਸਿਖਾਂ ਇਕ ਮਨ ਹੋ ਗੁਰ ਜਾਪ ਜਪੰਦੇ।
ਕੁਰਬਾਣੀ ਤਿਨ ਗੁਰਸਿਖਾਂ ਸਾਧ ਸੰਗਤਿ ਚਲ ਜਾਇ ਜੁੜੰਦੇ।
ਕੁਰਬਾਣੀ ਤਿਨ ਗੁਰਸਿਖਾਂ ਗੁਰਬਾਣੀ ਨਿਤ ਗਾਇ ਸੁਣੰਦੇ।
ਕੁਰਬਾਣੀ ਤਿਨ ਗੁਰਸਿਖਾਂ ਮਨ ਮੇਲੀ ਕਰ ਮੇਲ ਮਿਲੰਦੇ।
ਕੁਰਬਾਣੀ ਤਿਨ ਗੁਰਸਿਖਾਂ ਭਾਇ ਭਗਤ ਗੁਰਪੁਰਬ ਕਰੰਦੇ।
ਗੁਰ ਸੇਵਾ ਫਲ ਸੁਫਲ ਫਲੰਦੇ।[2]

ਭਾਈ ਸਾਹਿਬ ਨੇ ਵਾਰਾਂ ਵਿਚ ਗੁਰਮੁਖ ਦੀ ਬੜੀ ਮਹਿਮਾਂ ਕੀਤੀ ਹੈ। ਗੁਰਮੁਖ ਦਾ ਵਾਸਾ ਸਾਧ ਸੰਗਤ ਵਿਚ ਹੁੰਦਾ ਹੈ। ਸਾਧ ਸੰਗਤ ਹਉਮੈ ਦਾ ਰੋਗ ਕਟਦੀ ਹੈ। ਜਿਸ ਵਿਚੋ ਹਉਮੈ ਦੂਰ ਹੋ ਜਾਏ ਉਸ ਵਿਚ ਨਿਮਰਤਾ ਪ੍ਰਵੇਸ਼ ਕਰਦੀ ਹੈ। ਸੋ, ਗੁਰਮੁਖ ਦੇ ਸੁਭਾਵ ਵਿਚ ਨਿਮਰਤਾ ਦਾ ਅੰਸ਼ ਆਪਣੇ ਆਪ ਆ ਟਿਕਦਾ ਹੈ। ਭਾਈ ਗੁਰਦਾਸ ਨੇ ਗੁਰਮੁਖਾਂ ਦੇ ਸੁਭਾਵ ਦੇ ਇਸ ਪੱਖ ਨੂੰ ਅਨੇਕਾਂ ਦ੍ਰਿਸ਼ਟਾਂਤ ਦੇ ਕੇ ਸਾਕਾਰ ਕੀਤਾ ਹੈ ਤੇ ਦਸਿਆ ਹੈ ਕਿ ਨਿਮਰਤਾ ਦਾ ਗੁਣ ਵਡਿਆਈ ਦਾ ਕਾਰਨ ਬਣ ਜਾਂਦਾ ਹੈ ਪਰ ਗੁਰਮੁਖ ਇਹ ਵਡਿਆਈ ਪਾ ਕੇ ਆਪਣੇ ਆਪ ਨੂੰ ਨਾ ਵੱਡਾ ਗਿਣਦੇ ਹਨ, ਨਾ ਗਿਣਾਉਂਦੇ ਹਨ। ਧਰਤੀ ਦੀ ਨਿਮਰਤਾ, ਸਰੀਰਕ ਅੰਗਾਂ ਵਿਚੋ ਚਰਨਾਂ ਦੀ ਪੂਜਾ, ਚੀਚੀ ਉਂਗਲੀ, ਮੀਂਹ ਦੀ ਬੂੰਦ, ਕੇਸਰ ਦੀ ਬੂਟੀ, ਪਾਰਸ, ਮਣੀ ਆਦਿ ਦੇ ਨਿਕੇ ਹੋਣ ਦੇ ਬਾਵਜੂਦ ਇਹਨਾਂ ਦੀ ਵਡਿਆਈ ਕਰ ਕੇ ਗੁਰਮੁਖ

---

1. ਆਦਿ ਗ੍ਰੰਥ, ਗਉੜੀ ਦੀ ਵਾਰ, ਪੰਨਾ 305-6
2. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 2.

ਦੇ ਲਛਣ ਦੱਸੇ ਹਨ।[1] ਅੱਗ ਤੇ ਪਾਣੀ ਦੇ ਸੁਭਾਵ ਦਾ ਫ਼ਰਕ ਦਸ ਕੇ ਨਿਮਰਤਾ ਵਾਲੇ ਗੁਰਮੁਖ ਦਾ ਪਰਉਪਕਾਰੀ ਰੂਪ ਉਜਾਗਰ ਕੀਤਾ ਹੈ ਤੇ ਦਸਿਆ ਹੈ ਕਿ:-

ਨਿਵ ਚਲੈ ਸੋ ਗੁਰੂ ਪਿਆਰਾ।[2]

ਇਸੇ ਤਰ੍ਹਾਂ ਮਜੀਠ ਤੇ ਕਸੁੰਭੇ ਵਿਚਲੇ ਭੇਦ ਦਾ ਗਿਆਨ ਦੇ ਕੇ ਸਿਧ ਕੀਤਾ ਹੈ ਕਿ:-

ਨੀਵਾਂ ਜਿਣੈ ਉਚੇਰਾ ਹਾਰੇ।[3]

ਗੁਰਮੁਖ ਦਾ ਮਨ ਨੀਵਾਂ ਹੁੰਦਾ ਹੈ। ਉਸ ਵਿਚ ਹੰਕਾਰ ਦੀ ਬੋ ਨਹੀਂ ਹੁੰਦੀ। ਇਸੇ ਕਰ ਕੇ ਉਹ ਸਹਿਜ ਸੁਭਾ ਪਰਉਪਕਾਰ ਕਰਦਾ ਹੈ ਤੇ ਉਸ ਦਾ ਜਨਮ ਸੁਫ਼ਲ ਹੈ। ਅਜਿਹੇ ਗੁਰਮੁਖ ਨੂੰ ਜਨਮ ਦੇਣ ਵਾਲੀ ਮਾਂ ਵੀ ਧੰਨ ਹੈ।

ਭਾਈ ਸਾਹਿਬ ਨੇ ਤੀਜੀ ਵਾਰ ਵਿਚ ਗੁਰਸਿਖ ਅਥਵਾ ਗੁਰਮੁਖ ਦੇ ਆਚਰਨ ਬਾਰੇ ਦਸਿਆ ਹੈ ਤੇ ਗੁਰਸਿਖੀ ਮਾਰਗ ਦੇ ਨਿਯਮਾਂ ਤੇ ਚਾਨਣ ਪਾਇਆ ਹੈ। ਇਸੇ ਤਰ੍ਹਾਂ ਪੰਜਵੀਂ ਵਾਰ ਵਿਚ ਗੁਰਮੁਖ ਦੇ ਗੁਣਾਂ ਨੂੰ ਵੱਖ ਵੱਖ ਦ੍ਰਿਸ਼ਟਾਂਤ ਦੇ ਕੇ ਉਜਾਗਰ ਕੀਤਾ ਹੈ। ਗੁਰਮੁਖ ਸਾਧ ਸੰਗ ਤੋਂ ਸਿਵਾ ਹੋਰ ਕਿਸੇ ਸੰਗ ਵਿਚ ਨਹੀਂ ਰਚਦਾ; ਗੁਰਮੁਖ ਇਕ ਅਕਾਲ ਪੁਰਖ ਦਾ ਸਿਮਰਨ ਕਰਦਾ ਹੈ ਤੇ ਕਿਸੇ ਦੁਚਿਤੀ ਵਿਚ ਨਹੀਂ ਪੈਂਦਾ; ਗੁਰ ਸ਼ਬਦ ਵਿਚ ਜੁੜ ਕੇ ਦੁਬਿਧਾ ਨੂੰ ਦੂਰ ਕਰਦਾ ਹੈ; ਉਸ ਦੀ ਮਤ ਸਥਿਰ ਹੈ, ਕਿਸੇ ਲੋਭ ਲਾਲਚ ਤੇ ਦ੍ਵੈਤ ਭਾਵ ਵਿਚ ਨਹੀਂ ਫਸਦਾ, ਗੁਰਮੁਖਾਂ ਦਾ ਰਸਤਾ ਪਵਿੱਤਰ ਹੈ। ਉਹ ਇਕ ਦੀ ਅਰਾਧਨਾ ਕਰਦੇ ਹਨ ਤੇ ਇਉਂ ਦੁਬਿਧਾ ਦਾ ਨਾਸ ਹੋ ਜਾਂਦਾ ਹੈ:-

ਗੁਰਮੁਖ ਮਾਰਗ ਦੁਬਿਧਾ ਖੋਈ
ਇਕ ਮਨ ਇਕ ਅਰਾਧਨ ਓਈ।[4]

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 2,3,4.
2. ਉਹੀ ਵਾਰ 4, ਪਉੜੀ 5;
3. ਉਹੀ ਵਾਰ 4, ਪਉੜੀ 6;
4. ਉਹੀ ਵਾਰ 5, ਪਉੜੀ 9.

ਜਿਥੇ ਗੁਰਮੁਖ ਸਾਧ ਸੰਗਤ ਕਰਦਾ ਹੈ, ਉਥੇ ਉਸ ਦੇ ਸੁਭਾਵ ਦਾ ਇਕ ਵੱਡਾ ਗੁਣ ਸੇਵਾ ਹੈ। ਗੁਰਮੁਖ ਦੇ ਹੱਥ ਸਫ਼ਲ ਹਨ ਕਿਉਂਕਿ ਉਹ ਸਦਾ ਸੇਵਾ ਵਿਚ ਲੱਗੇ ਰਹਿੰਦੇ ਹਨ, ਗੁਰੂ ਦੀ ਕਾਰ ਕਮਾਂਦੇ ਹਨ, ਪਾਣੀ ਢੋਂਦੇ, ਪੱਖਾ ਝਲਦੇ, ਆਟਾ ਪੀਂਹਦੇ ਹਨ, ਗੁਰਬਾਣੀ ਦੀਆਂ ਪੋਥੀਆਂ ਲਿਖਦੇ ਤੇ ਧਰਮ ਦੀ ਕਿਰਤ ਕਰਦੇ ਹਨ। ਗੁਰਮੁਖ ਦੇ ਪੈਰ ਵੀ ਸੁਫ਼ਲ ਹਨ ਕਿਉਂਕਿ ਪਰਉਪਕਾਰ ਕਰਨ ਵਲ ਧਾਉਂਦੇ ਹਨ।[1]

ਇਹ ਗੁਰਮੁਖ ਘਰ-ਬਾਰੀ ਸਿਖ ਹੈ, ਗ੍ਰਹਸਤੀ ਸਿਖ ਹੈ। ਗੁਰਮੁਖ ਦਾ ਜੋ ਚਿੱਤਰ ਇਸ ਰੂਪ ਵਿਚ ਭਾਈ ਸਾਹਿਬ ਨੇ ਉਲੀਕਿਆ ਹੈ ਉਹ ਖ਼ਾਸ ਵਰਣਨ ਜੋਗ ਹੈ, ਗੁਰਮੁਖ ਦੀ ਪੂਰੀ ਦੀ ਪੂਰੀ ਤਸਵੀਰ ਅੱਖਾਂ ਸਾਹਮਣੇ ਆ ਖਲੋਂਦੀ ਹੈ। ਇਹ ਗੁਰਮੁਖ ਗ੍ਰਹਸਤੀ ਹੈ, ਮਿਠਾ ਬੋਲਦਾ ਹੈ, ਬ੍ਰਹਮ ਦਾ ਧਿਆਨ ਧਰਦਾ ਹੈ, ਕਿਰਤ ਕਮਾਈ ਕਰਦਾ ਹੈ, ਇਸ ਦਾ ਖਾਣਾ, ਪੀਣਾ, ਪਹਿਨਣਾ ਜੋਗੀਆਂ ਵਾਂਗ ਹੈ, ਜੋਗ ਵਿਚ ਭੋਗ ਤੇ ਭੋਗ ਵਿਚ ਜੋਗ ਦੀ ਵਿਧੀ ਹੈ, ਇਸ ਦਾ ਸੌਣਾ ਵੀ ਸਮਾਧੀ ਲਗਾਉਣ ਦੇ ਬਰਾਬਰ ਹੈ, ਲਬ ਲੋਭ ਦੀ ਲਹਿਰ ਇਸ ਨੂੰ ਨਹੀਂ ਵਿਆਪਦੀ, ਇਹ ਘਰ-ਬਾਰੀ ਜੀਵਨ ਬਿਤਾਂਦਾ ਹੀ ਮੁਕਤੀ ਦਾ ਰਾਹ ਲਭ ਲੈਂਦਾ ਹੈ-

ਗੁਰਮੁਖ ਮਿਠਾ ਬੋਲਣਾ ਜੋ ਬੋਲੈ ਸੋਈ ਜਪ ਜਾਪੈ ।
ਗੁਰਮੁਖ ਅਖੀ ਦੇਖਣਾ ਬ੍ਰਹਮ ਧਿਆਨ ਧਰਿ ਆਪ ਸੁ ਆਪੈ।
ਗੁਰਮੁਖ ਸੁਨਣਾ ਸੁਰਤ ਕਰ ਪੰਚ ਸ਼ਬਦ ਗੁਰ ਸ਼ਬਦ ਅਲਾਪੈ।
ਗੁਰਮੁਖ ਕਿਰਤ ਕਮਾਵਣੀ ਨਸਸ਼ਕਾਰ ਡੰਡਉਤ ਸਿਞਾਪੈ।
ਗੁਰਮੁਖ ਮਾਰਗ ਚਲਣਾ ਪਰਦਖਣਾ ਪੂਰਨ ਪਰਤਾਪੈ।
ਗੁਰਮੁਖ ਖਾਣਾ ਪੈਨਣਾ ਜੋਗ ਭੋਗ ਸੰਜੋਗ ਪਛਾਪੈ।
ਗੁਰਮੁਖ ਸਵਣ ਸਮਾਧਿ ਹੈ ਆਪੇ ਆਪ ਨ ਥਾਪ ਉਥਾਪੈ।
ਘਰ ਬਾਰੀ ਜੀਵਨ ਮੁਕਤਿ ਲਹਿਰ ਨਹੀਂ ਲਬ ਲੋਭ ਵਿਆਪੈ।
ਪਾਰ ਪਵੈ ਲੰਘ ਵਰੈ ਸਰਾਪੈ।[2]

---

1. ਵਾਰਾਂ ਭਾਈ ਗੁਰਦਾਸ, ਵਾਰ 6, ਪਉੜੀ 12, 13.
2. ਵਾਰਾਂ ਭਾਈ ਗੁਰਦਾਸ, ਵਾਰ 6, ਪਉੜੀ 18.

ਗੁਰਮੁਖ ਦੀ ਰਹਿਣੀ ਬਹਿਣੀ ਕੈਸੀ ਹੈ, ਉਸ ਦੇ ਜੀਵਨ ਦੇ ਅਸੂਲ ਕੀ ਹਨ? ਕਿਹੜੇ ਗੁਣਾਂ ਕਰ ਕੇ ਗੁਰਮੁਖ ਦੀ ਪਛਾਣ ਹੋਵੇਗੀ?

ਗੁਰਮੁਖ ਗੁਰਮਤ ਧਾਰਨ ਕਰਦਾ ਹੈ, ਇਉਂ ਉਸ ਦੇ ਹਿਰਦੇ ਵਿਚ ਗਰੀਬੀ, ਭਾਵ ਨਿਮਰਤਾ, ਆਉਂਦੀ ਹੈ, ਉਹ ਪਰਾਈ ਇਸਤਰੀ ਦੇ ਨੇੜੇ ਨਹੀਂ ਜਾਂਦਾ, ਮੰਦੀ ਨਜ਼ਰ ਨਹੀਂ ਵੇਖਦਾ, ਪਰਾਈ ਦੌਲਤ ਨੂੰ ਹਥ ਨਹੀਂ ਲਾਉਂਦਾ, ਕਿਸੇ ਦੀ ਨਿੰਦਿਆ ਨਹੀਂ ਸੁਣਦਾ, ਜੇ ਕਿਤੇ ਨਿੰਦਿਆ ਹੋ ਰਹੀ ਹੋਵੇ ਤਾਂ ਉਥੋਂ ਆਪ ਹਟ ਜਾਂਦਾ ਹੈ, ਥੋੜਾ ਸੌਂਦਾ ਤੇ ਥੋੜਾ ਖਾਂਦਾ ਹੈ ਤੇ ਸਤਿਗੁਰੂ ਦੇ ਉਪਦੇਸ਼ ਦੀ ਕਮਾਈ ਕਰਦਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਅਜਿਹਾ ਜੀਵਨ ਜਿਉਂਦਿਆਂ ਉਹ ਸਹਿਜ ਅਵੱਸਥਾ ਵਿਚ ਸਮਾਈ ਕਰਦਾ ਹੈ:-

ਗੁਰਮੁਖ ਸੋਈ ਸਹਜ ਸਮਾਵੈ।[1]

ਗੁਰਮੁਖ ਹੁਕਮੀ ਬੰਦਾ ਹੈ ਤੇ ਸਾਹਿਬ ਦੇ ਹੁਕਮ ਵਿਚ ਰਹਿੰਦਾ ਹੈ, ਸਿਦਕ ਸਬੂਰੀ ਵਾਲਾ ਹੈ ਤੇ ਸ਼ਾਕਰ ਹੈ।[2] ਉਹ ਹਉਮੈ ਤਿਆਗ ਕੇ ਖ਼ਸਮ ਪਰਮਾਤਮਾ ਦੇ ਭਾਣੇ ਵਿਚ ਵਿਚਰਦਾ ਹੈ, ਰਜ਼ਾ ਵਿਚ ਰਾਜ਼ੀ ਹੈ ਤੇ ਸੰਸਾਰ ਵਿਚ ਇਕ ਪਰਾਹੁਣੇ ਵਾਂਗ ਜੀਵਨ ਘਤੀਤ ਕਰਦਾ ਹੈ।[3] ਗੁਰਮੁਖ ਦਾ ਤੋਲ ਤੇ ਬੋਲ ਪੂਰਾ ਹੈ, ਉਸ ਦੀ ਮਤ ਅਡੋਲ ਹੈ।[4] ਭਾਈ ਗੁਰਦਾਸ ਨੇ ਅਜਿਹੇ ਗੁਰਮੁਖ ਲਈ ਪਾਰਸ, ਬਾਵਨ ਚੰਦਨ, ਹੰਸ, ਕੋਇਲ ਆਦਿ ਸ਼ਬਦ ਵਰਤੇ ਹਨ ਤਾਂ ਜੁ ਗੁਰਮੁਖ ਦਾ ਸੁਭਾਵ ਹੋਰ ਸਪੱਸ਼ਟ ਹੋ ਜਾਵੇ। ਗੁਰਮੁਖ ਨੂੰ ਸੂਰਜ ਵਾਂਗ ਚਮਕਦਾ ਤੇ ਸਭ ਨੂੰ ਚਮਕਾਂਦਾ ਦਸਿਆ ਹੈ। ਜਿਵੇਂ ਗੰਗਾ ਸਭ ਨਦੀਆਂ ਨਾਲਿਆਂ ਨੂੰ ਆਪਣੇ ਨਾਲ ਰਲਾ ਕੇ ਆਪਣਾ ਰੂਪ ਦੇ ਦੇਂਦੀ ਹੈ ਇਵੇਂ ਗੁਰਮੁਖ ਦਾ ਮਿਲਾਪ ਹੈ:-

ਗੁਰਮੁਖ ਸਸੀਅਰ ਜੋਤਿ ਅੰਮ੍ਰਿਤ ਵਰਸਣਾ।
ਅਸ਼ਟ ਧਾਤ ਇਕ ਧਾਤ ਪਾਰਸ ਪਰਸਣਾ।
ਚੰਨਣ ਵਾਸ ਨਿਵਾਸ ਬਿਰਖ ਸੁਦਰਸਣਾ।
ਗੰਗ ਤਰੰਗ ਮਿਲਾਪ ਨਦੀਆਂ ਸਰਸਣਾ।

---

1. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 4.
2. ਉਹੀ ਵਾਰ 18, ਪਉੜੀ 22.
3. ਉਹੀ ਵਾਰ 18, ਪਉੜੀ 21.
4. ਉਹੀ ਵਾਰ 19, ਪਉੜੀ 20.

ਮਾਨ ਸਰੋਵਰ ਹੰਸ ਤ੍ਰਿਸਨਾ ਤਰਸਣਾ।
ਪਰਮਹੰਸ ਗੁਰਸਿਖ ਦਰਸ ਅਦਰਸਣਾ।
ਚਰਨ ਸਰਨ ਗੁਰਦੇਵ ਪਰਸ ਅਪਰਸਣਾ।
ਸਾਧ ਸੰਗਤਿ ਸਚ ਖੰਡ ਅਮਰ ਨ ਮਰਸਣਾ।[1]

ਇਹ ਗੁਰਸਿਖ ਜਾਂ ਗੁਰਮੁਖ ਜੋਗੀ ਹੈ, ਪਰ ਵਖਰੀ ਕਿਸਮ ਦਾ ਜੋਗੀ। ਇਹ ਜੋਗੀ ਸੰਸਾਰ ਨੂੰ ਤਿਆਗਦਾ ਨਹੀਂ, ਮਾਇਆ ਵਿਚ ਰਹਿੰਦਾ ਹੋਇਆ ਹੀ ਇਸ ਤੋਂ ਉਪਰਾਮ ਹੈ; ਇਸ ਦੇ ਕੰਨਾਂ ਵਿਚ ਗੁਰ-ਮੰਤਰ ਦੀਆਂ ਮੁੰਦਰਾਂ ਹਨ, ਸੰਤਾਂ ਦੀ ਚਰਨ ਧੂੜੀ ਇਸ ਦੀ ਬਿਭੂਤ ਹੈ; ਖਿਮਾ ਹੀ ਇਸ ਦੀ ਖਿੰਥਾ ਹੈ, ਪ੍ਰੇਮ ਇਸ ਦੇ ਹੱਥ ਵਿਚਲਾ ਪਾਤਰ ਜਾਂ ਚਿੱਪੀ ਹੈ ਜਿਸ ਵਿਚ ਗੁਰੂ-ਪ੍ਰੀਤ ਦੀ ਭੁਗਤਿ ਰਖਦਾ ਹੈ, ਸ਼ਬਦ ਤੇ ਸੁਰਤ ਦੀ ਸਿਙੀ ਵਜਾਉਂਦਾ ਹੈ, ਗਿਆਨ ਧਿਆਨ ਦਾ ਡੰਡਾ ਇਸ ਦੇ ਕੋਲ ਹੈ; ਸਾਧ-ਸੰਗਤ ਰੂਪੀ ਗੁਫਾ ਵਿਚ ਬੈਠ ਕੇ ਸਹਿਜ ਦੀ ਸਮਾਧੀ ਲਗਾਉਂਦਾ ਹੈ।[2] ਇਉਂ ਭਾਈ ਸਾਹਿਬ ਨੇ ਗੁਰਮੁਖ ਦੇ ਸਰੂਪ ਦਾ ਵਰਣਨ ਕਰ ਕੇ ਗੁਰਮੁਖ ਦਾ ਦਰਜਾ ਜੋਗੀ ਨਾਲੋਂ ਵੀ ਉਚੇਰਾ ਕਰ ਦਸਿਆ ਹੈ। ਗੁਰਮੁਖ ਦੀ ਇਸ ਉਚ ਆਤਮਕ ਅਵੱਸਥਾ ਦੇ ਕਾਰਨ ਹੀ ਉਸ ਤੋਂ ਸਦਕੇ ਜਾਂਦੇ ਹਨ, ਆਪਣਾ ਆਪ ਘੋਲ ਘੁਮਾਉਂਦੇ ਹਨ ਤੇ ਉਸ ਤੋਂ ਚੋਖੰਨੀਏ ਹੁੰਦੇ ਹਨ। ਗੁਰਮੁਖਾਂ ਦਾ ਚਾਲਾ, ਗੁਰਮੁਖਾਂ ਦੀ ਵਰਤਣ, ਗੁਰਮੁਖਾਂ ਦਾ ਵਿਹਾਰ ਸਭ ਕੁਝ ਵਿਸਮਾਦ-ਜਨਕ ਹੈ। ਭਾਈ ਸਾਹਿਬ ਬੜੇ ਵਿਸਮਾਦ ਵਿਚ ਆ ਕੇ ਆਖਦੇ ਹਨ:-

ਤਰ ਡੁੱਬੈ ਡੁੱਬਾ ਤਰੈ ਪੀ ਪਿਰਮ ਪਿਆਲਾ।
ਜਿਣ ਹਾਰੈ ਹਾਰੈ ਜਿਣੈ ਏਹ ਗੁਰਮੁਖ ਚਾਲਾ।[3]

ਗੁਰਮੁਖਾਂ ਦੀ ਚਾਲ ਨਿਰਾਲੀ ਹੈ, ਇਹ ਮਾਰਗ ਬੜਾ ਬਿਖਮ ਹੈ। ਇਹ ਮਾਰਗ ਖੰਡੇ ਦੀ ਧਾਰ ਵਾਂਗ ਹੈ, ਭੀੜੀ ਗਲੀ ਹੈ, ਵਾਲ ਤੋਂ ਵੀ ਬਰੀਕ ਹੈ, ਇਸ ਮਾਰਗ ਤੇ ਚਲਣਾ ਕੋਹਲੂ ਵਿਚ ਤਿਲਾਂ ਦੇ ਪੀੜੇ ਜਾਣ ਦੇ ਬਰਾਬਰ ਹੈ। ਪਰ ਇਸ ਮਾਰਗ ਤੇ ਚਲਣ ਵਾਲਿਆਂ ਦੀ

---

1. ਵਾਰਾਂ ਭਾਈ ਗੁਰਦਾਸ, ਵਾਰ 22, ਪਉੜੀ 21.
2. ਉਹੀ ਵਾਰ 29, ਪਉੜੀ 15.
3. ਉਹੀ ਵਾਰ 13, ਪਉੜੀ 17.

ਆਤਮਕ ਦਸ਼ਾ ਅਨੂਪ ਹੈ, ਇਸ ਮਾਰਗ ਤੇ ਚਲਣ ਵਾਲੇ ਨੂੰ ਇਸ ਦਾ ਜੋ ਫਲ ਮਿਲਦਾ ਹੈ, ਉਸ ਦਾ ਕਥਨ ਨਹੀ ਕੀਤਾ ਜਾ ਸਕਦਾ। ਭਾਈ ਸਾਹਿਬ ਨੇ ਗੁਰਸਿਖੀ ਮਾਰਗ ਦਾ ਪਤਾ ਇਹਨਾਂ ਸ਼ਬਦਾਂ ਵਿਚ ਦਿੱਤਾ ਹੈ:-

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਓਥੈ ਟਿਕੈ ਨ ਭੁਣਹਣਾ ਚੱਲ ਨ ਸਕੈ ਉਪਰ ਕੀੜੀ।
ਵਾਲਹੁੰ ਨਿੱਕੀ ਆਖੀਐ ਤੇਲ ਤਿਲਹੁੰ ਲੈ ਕੋਲ੍ਹੂ ਪੀੜੀ।
ਗੁਰਮੁਖ ਵੰਸੀ ਪਰਮਹੰਸ ਖੀਰ ਨੀਰ ਨਿਰਨਉ ਚੁੰਜ ਵੀੜੀ।
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਵੀੜੀ।
ਗੁਰਮੁਖ ਮਾਰਗ ਚੱਲਣਾ ਆਸ ਨਿਰਾਸੀ ਝੀੜ ਉਝੀੜੀ।
ਸਹਜ ਸਰੋਵਰ ਸੱਚ ਖੰਡ ਸਾਧ ਸੰਗਤਿ ਸਚ ਤਖ਼ਤ ਹਰੀੜੀ।
ਚੜ੍ਹ ਇੱਕੀਹ ਪਤ ਪਉੜੀਆਂ ਨਿਰੰਕਾਰ ਗੁਰਸ਼ਬਦ ਸਹੀੜੀ।
ਗੂੰਗੇ ਦੀ ਮਠਿਆਈਐ ਅਕਥ ਕਥਾ ਵਿਸਮਾਦ ਬਚੀੜੀ।
ਗੁਰਮੁਖ ਸੁਖ ਫਲ ਸਹਿਜ ਅਲੀੜੀ।[1]

28 ਵੀਂ ਵਾਰ ਦੀ ਪੰਜਵੀਂ, ਛੇਵੀਂ ਤੇ ਸਤਵੀਂ ਪਉੜੀ ਵਿਚ ਸਿਖੀ ਦੇ ਗੁਣਾਂ, ਕਰਮਾਂ ਦਾ ਵਰਣਨ ਕੀਤਾ ਹੈ ਤੇ ਤੇਰ੍ਹਵੀਂ ਵਾਰ ਵਿਚ ਪਾਣੀ ਦਾ ਦ੍ਰਿਸ਼ਟਾਂਤ ਦੇ ਕੇ ਗੁਰਸਿਖੀ ਦੀ ਨਿਸ਼ਾਨੀ ਦੱਸੀ ਹੈ ਕਿ ਜਿਵੇਂ ਪਾਣੀ ਪਰਉਪਕਾਰ ਕਰਨ ਲਈ ਤਪਦਾ ਵੀ ਹੈ, ਪਰ ਆਪਣੇ ਠੰਢਕ ਗੁਣ ਨੂੰ ਤਿਆਗਦਾ ਨਹੀਂ ਇਸੇ ਤਰ੍ਹਾਂ ਗੁਰਮੁਖ ਪਰਉਪਕਾਰ ਕਰਨ ਲਗਿਆਂ ਦੁਖ ਤਾਂ ਸਹਾਰਦਾ ਹੈ ਪਰ ਆਪਣੇ ਸ਼ਾਂਤ-ਮਈ ਗੁਣ ਤੋ ਕਦੀ ਮੂੰਹ ਨਹੀਂ ਮੋੜਦਾ। ਹਰ ਰੰਗ ਵਿਚ ਇਕ ਰੰਗ ਤੇ ਇਕ ਰਸ ਰਹਿੰਦਾ ਹੈ:-

ਧਰਤੀ ਪੈਰਾਂ ਹੇਠ ਹੈ ਧਰਤੀ ਹੇਠ ਵਸੰਦਾ ਪਾਣੀ।
ਪਾਣੀ ਚਲੈ ਨੀਵਾਣ ਨੋ ਨਿਰਮਲ ਸੀਤਲ ਸੁਧ ਪਰਾਣੀ।
ਬਹੁ ਰੰਗੀ ਇਕ ਰੰਗ ਹੈ ਸਭਨਾਂ ਅੰਦਰ ਇਕੋ ਜਾਣੀ।
ਤੱਤਾ ਹੋਵੈ ਧੁੱਪ ਵਿਚ ਛਾਵੈਂ ਠੰਢਾ ਵਿਰਤੀ ਹਾਣੀ।

---

1. ਵਾਰਾਂ ਭਾਈ ਗੁਰਦਾਸ, ਵਾਰ 11, ਪਉੜੀ 5;

ਤਪਦਾ ਪਰਉਪਕਾਰ ਨੋ ਨੀਵੇ ਪਰਉਪਕਾਰ ਵਿਹਾਣੀ।
ਅਗਨਿ ਬੁਝਾਏ ਤਪਤ ਵਿਚ ਨੀਵਾ ਹੋਵੈ ਬਿਲਮੁ ਨ ਆਣੀ।
ਗੁਰ ਸਿਖੀ ਦੀ ਏਹੁ ਨੀਸਾਣੀ।[1]

ਜਿਨ੍ਹਾਂ ਨੂੰ ਇਹ ਗੁਰਸਿਖੀ ਪ੍ਰਾਪਤ ਹੋਈ ਹੈ, ਉਹ ਧੰਨ ਹਨ:-

ਦੀਪਕ ਜਲੇ ਪਤੰਗ ਵੰਸ ਫਿਰ ਦੇਖ ਨ ਹੱਟੇ।
ਜਲ ਵਿਚਹੁੰ ਫੜ ਕਢੀਅ ਮਛ ਨੇਹੁੰ ਨ ਘੱਟੇ।
ਘੰਡਾ ਹੇੜੇ ਮਿਰਗ ਜਿਉਂ ਸੁਣ ਨਾਦ ਪਲੱਟੇ।
ਭਵਰੇ ਵਾਸ ਵਿਣਾਸ ਹੈ, ਫੜ ਕਵਲ ਸਪੱਟੇ।
ਗੁਰਮੁਖ ਸੁਖ ਫਲ ਪਿਰਮ ਰਸ ਬਹੁ ਬੰਧਨ ਕੱਟੇ।
ਧਨ ਧਨ ਗੁਰ ਸਿਖ ਵੰਸ ਧਨ ਗੁਰਮਤ ਨਿਧ ਖੱਟੇ।[2]

(6) ਭਗਤ ਦਾ ਸੰਕਲਪ:- 'ਭਗਤ' ਸ਼ਬਦ ਬਹੁ-ਅਰਥਕ ਹੈ। ਭਾਈ ਕਾਹਨ ਸਿੰਘ ਇਸ ਸ਼ਬਦ ਦੇ ਅਰਥ ਇਸ ਪ੍ਰਕਾਰ ਲਿਖਦੇ ਹਨ:- ਵੰਡਿਆ ਹੋਇਆ, ਵਿਭਕ੍ਤ; ਅੰਨ, ਭੋਜਨ; ਭਕ੍ਤਿ ਵਾਲਾ ਸੇਵਕ, ਉਪਾਸ਼ਕ। ਆਪ ਗੁਰਬਾਣੀ ਵਿਚੋਂ ਟੂਕਾਂ ਦੇ ਕੇ ਭਗਤ ਦੇ ਗੁਣ ਵੀ ਦਸਦੇ ਹਨ ਜਿਵੇਂ ਕਿ:-

ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ (ਬਿਲਾਵਲ ਮ: 5 ਆਦਿ ਗ੍ਰੰਥ ਪੰਨਾ 816)

ਪੁਨਾ: ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ।
(ਸਿਰੀ ਰਾਗ ਮ: 3 ਆਦਿ ਗ੍ਰੰਥ ਪੰਨਾ 65)

---

1. ਵਾਰਾਂ ਭਾਈ ਗੁਰਦਾਸ, ਵਾਰ 28, ਪਉੜੀ 13.
2. ਵਾਰਾਂ ਭਾਈ ਗੁਰਦਾਸ, ਵਾਰ 27, ਪਉੜੀ 23.

ਇਸ ਦੇ ਨਾਲ ਹੀ ਦੇਵੀ ਦੱਤ ਨਾਂ ਦੇ ਕਵੀ ਰਾਹੀਂ ਭਗਤ ਦੇ ਗੁਣਾਂ ਦਾ ਬਿਓਰਾ ਇਸ ਪ੍ਰਕਾਰ ਦੇਂਦੇ ਹਨ:-

ਦਯਾ ਦਿਲ ਰਾਖੈ ਸਭਹੀ ਸੋ ਮ੍ਰਿਦ ਭਾਖੈ ਨਿਤ
ਕਾਮ ਕ੍ਰੋਧ ਲੋਭ ਮੋਹ ਹੌਮੈ ਕੋ ਦਬਾਵੈ ਜੂ,
ਕਾਹੂ ਮੇ ਨ ਤੇਖੈ ਸਭ ਹੀ ਮੈ ਏਕ ਬ੍ਰਹਮ ਦੇਖੈ
ਲਘੁ ਲੇਖੈ ਆਪ, ਕਰ ਨੇਮ ਤਨ ਤਾਵੈ ਜੂ,
'ਦੇਵੀ-ਦੱਤ' ਜਾਨੈ ਏਕ ਹਰਿ ਹੀ ਕੋ ਮੀਤ, ਔਰ
ਜਗਤ ਕੀ ਰੀਤ ਮੇ ਨ ਪ੍ਰੀਤ ਸਰਸਾਵੈ ਜੂ,
ਦੁਖਿਤ ਹ੍ਵੈ ਆਪ, ਦੁਖ ਔਰ ਕੇ ਮਿਟਾਵੈ, ਐਸੋ
ਸ਼ਾਂਤ ਪਦ ਪਾਵੈ, ਤਬ ਭਗਤ ਕਹਾਵੈ ਜੂ।[1]

ਭਾਈ ਗੁਰਦਾਸ ਨੇ ਆਪਣੀ ਦਸਵੀਂ ਵਾਰ ਵਿਚ ਪੁਰਾਤਨ ਭਗਤਾਂ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਨੂੰ ਬੜੇ ਨਾਟਕੀ ਤੇ ਰੋਚਕ ਢੰਗ ਨਾਲ ਬਿਆਨ ਕੀਤਾ ਹੈ। ਇਸ ਬਿਆਨ ਵਿਚੋਂ ਭਗਤ ਦੇ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ। ਰਾਜੇ ਜਨਕ ਦਾ ਪ੍ਰਤਾਪ ਵਰਣਨ ਕਰਦੇ ਹੋਏ ਲਿਖਦੇ ਹਨ:-

ਭਗਤ ਵਡਾ ਰਾਜਾ ਜਨਕ ਹੈ ਗੁਰਮੁਖ ਮਾਯਾ ਵਿਚ ਉਦਾਸੀ।[2]

ਇਸ ਵਿਚ ਰਾਜਾ ਜਨਕ ਵਾਸਤੇ ਦੋ ਸ਼ਬਦ ਵਰਤੇ ਗਏ ਹਨ: ਇਕ, ਭਗਤ ਤੇ ਦੂਜਾ, ਗੁਰਮੁਖ ਅਤੇ ਫਿਰ 'ਮਾਯਾ ਵਿਚ ਉਦਾਸੀ' ਕਹਿ ਕੇ ਗੁਰਮੁਖ ਦਾ ਲੱਛਣ ਦਸਦਿਆਂ, ਇਸੇ ਸੁਭਾਵ ਨੂੰ ਭਗਤ ਦਾ ਲੱਛਣ ਵੀ ਦਸਿਆ ਹੈ। ਇਉਂ ਭਾਈ ਗੁਰਦਾਸ ਅਨੁਸਾਰ 'ਭਗਤ' ਤੇ 'ਗੁਰਮੁਖ' ਵਿਚ ਕੋਈ ਅੰਤਰ ਨਹੀਂ। ਜੋ ਗੁਰਮੁਖ ਹੈ, ਉਹੀ ਭਗਤ ਹੈ; ਗੁਰਮੁਖਾਂ ਵਾਲੀ ਚਾਲੀ ਭਗਤ ਦੀ ਚਾਲੀ ਹੈ; ਗੁਰਮੁਖਾਂ ਵਾਲਾ ਜੀਵਨ, ਭਗਤ ਦਾ ਜੀਵਨ ਹੈ। ਭਾਈ ਸਾਹਿਬ ਨੇ ਗੁਰਮੁਖ ਦੀ ਜੀਵਨ-ਜੁਗਤੀ, ਉਸ ਦੀ ਮਰਯਾਦਾ, ਉਸ ਦੀ ਰਹਿਣੀ ਬਹਿਣੀ ਦਾ ਭਰਪੂਰ ਚਿਤਰ ਉਲੀਕਿਆ ਹੈ।

1. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਪੰਨਾ 675.
2. ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ 5.

'ਗੁਰਮੁਖ' ਦੇ ਸੰਬੰਧ ਵਿਚ ਅਸੀਂ ਪਿਛੇ ਵਿਸਥਾਰ ਪੂਰਵਕ ਵਿਚਾਰ ਦੇ ਚੁਕੇ ਹਾਂ। ਭਾਈ ਗੁਰਦਾਸ ਨੇ ਭਗਤ ਨੂੰ ਵੀ ਜਿਵੇ ਗੁਰਮੁਖ ਦੇ ਰੂਪ ਵਿਚ ਚਿਤਰਿਆ ਹੈ, ਇਥੇ ਕੁਝ ਕੁ ਟੂਕਾਂ ਰਾਹੀਂ ਉਸ ਦਾ ਉਲੇਖ ਕੀਤਾ ਜਾਂਦਾ ਹੈ।

ਧ੍ਰੂ, ਭਗਤ ਹੈ, ਅਤੇ ਗੁਰਮੁਖਾਂ ਵਾਲੇ ਗੁਣ ਕਰ ਕੇ ਜਗਤ ਨੂੰ ਜਿਤਦਾ ਨਜ਼ਰ ਆਉਂਦਾ ਹੈ:-

ਹਾਰ ਚਲੇ ਗੁਰਮੁਖ, ਜਗ ਜੀਤਾ।          (ਵਾਰ 10, ਪਉੜੀ 1)

ਪ੍ਰਹਿਲਾਦ ਦੇ ਰੂਪ ਵਿਚ ਇਹ ਸੰਤ ਹੈ, ਸ਼ਾਂਤਾਤਮਾ ਹੈ, ਮਨ ਇੰਦਰੀਆਂ ਨੂੰ ਟਿਕਾਇਆ ਹੋਇਆ ਹੈ। ਗੁਰਬਾਣੀ ਵਿਚ ਸੰਤ ਦਾ ਲਛਣ ਤੇ ਮਹਿਮਾ ਇਸ ਤਰ੍ਹਾਂ ਹੈ:-

ਜਿਨ੍ਹਾਂ ਸਾਸਿ ਗਿਰਾਸਿ ਨ ਵਿਸਰੈ ਹਰਿਨਾਮਾਂ ਮਨਿ ਮੰਤ,
ਧੰਨੁ ਸਿ ਸੇਈ ਨਾਨਕਾ, ਪੂਰਨ ਸੋਈ ਸੰਤ।     (ਵਾਰ ਗਉੜੀ, ਮ: 5)

ਪ੍ਰਹਿਲਾਦ ਵੀ

'ਸਿਮਰੈ ਮਨ ਵਿਚ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦ'।[1]

ਭਾਈ ਸਾਹਿਬ ਅਨੁਸਾਰ ਭਗਤ ਦਿਆਲੂ ਸੁਭਾਵ ਵਾਲਾ ਹੈ। ਰਾਜਾ ਜਨਕ, ਨਰਕਾਂ ਵਿਚ ਸੜਦੇ ਜੀਵਾਂ ਦੀ ਪੁਕਾਰ ਸੁਣ ਕੇ ਜਮਪੁਰੀ ਨੂੰ ਚਲ ਪੈਂਦਾ ਹੈ, ਉਹਨਾਂ ਦੀ 'ਬੰਦ ਖਲਾਸੀ' ਲੋਚਦਾ ਹੈ ਤੇ ਉਸਦੇ ਨਾਮ-ਸਿਮਰਣ ਦੀ ਬਰਕਤ ਨਾਲ

ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁ ਸਿਲਕ ਜਮ ਫਾਸੀ।[2]

ਭਾਈ ਗੁਰਦਾਸ ਵਰਣਿਤ ਭਗਤ ਦੇ ਮਨ ਵਿਚ ਭਗਵਾਨ ਵਾਸਤੇ 'ਭਾਉ' ਹੈ, ਇਹ ਭਾਉ ਹੀ ਗੋਬਿੰਦ ਨੂੰ ਪਰਵਾਨ ਹੈ:-

ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤ ਚਾਉ ਨ ਚੁੱਖਾ।[3]

---

1. ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ 2.
2. ਉਹੀ          ਵਾਰ 10, ਪਉੜੀ 5.
3. ਉਹੀ          ਵਾਰ 10, ਪਉੜੀ 7.

ਭਗਤ ਦੀ ਆਰਾਧਨਾ ਦਾ ਪੂਰਾ ਉਸਦਾ ਨਿਸਚਾ ਹੈ, ਭਗਤ ਨਾਮ ਦੇਵ ਨੇ ਜਦੋ

ਨਿਹਚਉ ਕਰ ਆਰਾਧਿਆ (ਤਾਂ ਪ੍ਰਭੂ ਨੇ) ਹੋਇ ਦਯਾਲ ਦਰਸ ਦਿਖਲਾਯਾ।[1]

ਉਹ ਅਧਿਆਤਮੀ ਕਰਮ ਕਰਦਾ ਹੋਇਆ ਇਸ ਅਜਰ ਕਰਤਬ ਨੂੰ ਗੁਪਤ ਰਖਦਾ ਹੈ, ਇਸ ਦਾ ਵਿਖਾਵਾ ਨਹੀ ਕਰਦਾ।[2] ਸਾਧ ਸੰਗਤ ਵਿਚ ਜਾ ਕੇ ਆਪਣੇ ਗੁਰੂ ਦੀ ਬਾਣੀ ਸੁਣਦਾ ਹੈ।[3] ਸੰਤਾਂ ਦੀ ਸੰਗਤ ਤੇ ਪ੍ਰਭੂ ਦੇ ਜਸ-ਗਾਇਨ ਕੀਰਤਨ ਨੂੰ ਕਿਸੇ ਕੀਮਤ ਤੇ ਵੀ ਨਹੀਂ ਛਡਦਾ।[4]

ਕੁਝ ਇਹੋ ਜਿਹਾ ਸਰੂਪ ਹੈ ਭਗਤ ਦਾ ਜੋ ਭਾਈ ਸਾਹਿਬ ਦੀਆਂ ਵਾਰਾਂ ਵਿਚ ਥਾਂ-ਪਰ-ਥਾਂ ਚਿਤਰਿਤ ਹੋਇਆ ਹੈ।

## (7) ਮਨਮੁਖ ਦਾ ਸੰਕਲਪ:-

ਮਨਮੁਖ: ਗੁਰਬਾਣੀ ਵਿਚ, 'ਗੁਰਮੁਖ' ਤੇ 'ਮਨਮੁਖ', ਸ਼ਬਦ ਬਥੇਰੀ ਵਾਰੀ ਵਰਤੇ ਗਏ ਹਨ। ਭਾਈ ਸਾਹਿਬ ਦੀਆਂ ਵਾਰਾਂ ਦਾ ਆਧਾਰ ਕਿਉਂਕਿ ਗੁਰਬਾਣੀ ਹੀ ਹੈ, ਇਸ ਲਈ ਭਾਈ ਸਾਹਿਬ ਦੀ ਰਚਨਾ ਵਿਚ ਵੀ 'ਗੁਰਮੁਖ' ਤੇ 'ਮਨਮੁਖ' ਸ਼ਬਦਾਂ ਦੀ ਅਨੇਕ ਭਾਂਤੀ ਵਰਤੋਂ ਮਿਲਦੀ ਹੈ। ਭਾਈ ਗੁਰਦਾਸ ਨੇ ਜਿੱਥੇ ਗੁਰਮੁਖ ਦੀ ਮਹਿਮਾ ਗਾਈ ਹੈ, ਉਥੇ ਮਨਮੁਖ ਦੀ ਵੀ ਚੰਗੀ ਭਰਵੀਂ ਤਸਵੀਰ ਖਿੱਚੀ ਹੈ; ਜਿੱਥੇ ਗੁਰਮੁਖ ਦੇ ਸੁਕਰਮਾਂ ਦਾ ਜ਼ਿਕਰ ਕੀਤਾ ਹੈ, ਉਥੇ ਮਨਮੁਖ ਦੀਆਂ ਕਰਤੂਤਾਂ ਵੀ ਬਿਆਨ ਕੀਤੀਆਂ ਹਨ। ਅਸਲ ਵਿਚ ਜੇ ਗੁਰਮੁਖ ਉਹ ਹੈ ਜੋ ਗੁਰੂ ਦੇ ਦੱਸੇ ਰਾਹ ਤੇ ਚੱਲੇ ਤਾਂ ਮਨਮੁਖ, ਇਸ ਦੇ ਉਲਟ, ਉਹ ਹੈ ਜੋ ਆਪਣੇ ਮਨ ਦੇ ਕਹੇ ਤੇ ਅਮਲ ਕਰੇ, ਜੇ ਇਕ ਦਾ ਮੂੰਹ ਗੁਰੂ ਵੱਲ ਹੈ ਤਾਂ ਦੂਜੇ ਦਾ ਆਪਣੇ ਮਨ ਵੱਲ। ਮਨ ਬੜਾ ਚੰਚਲ ਹੈ। ਇਸ ਦੇ ਆਖੇ ਲੱਗ ਕੇ ਖੱਜਲ ਖੁਆਰੀ ਹੁੰਦੀ ਹ। ਇਸ ਵਾਸਤੇ ਮਨਮੁਖ,

---

1. ਵਾਰਾਂ ਭਾਈ ਗੁਰਦਾਸ, ਵਾਰ 10, ,ਪਉੜੀ 11.
2. ਉਹੀ ਵਾਰ 10, ਪਉੜੀ 14.
3. ਉਹੀ ਵਾਰ 10, ਪਉੜੀ 6.
4. ਉਹੀ ਵਾਰ 10, ਪਉੜੀ 16.

ਵਿਸ਼ੇ ਵਿਕਾਰਾਂ ਦੀ ਖੱਡ ਵਿਚ ਜਾ ਡਿਗਦਾ ਹੈ, ਉਸ ਵਿਚ ਔਗੁਣਾਂ ਦਾ ਪ੍ਰਵੇਸ਼ ਹੋ ਜਾਂਦਾ ਹੈ। ਉਹ ਆਤਮ-ਵਾਦੀ ਹੋਣ ਦੀ ਥਾਂ ਵਧੇਰੇ ਪਦਾਰਥਵਾਦੀ ਬਣ ਜਾਂਦਾ ਹੈ, ਇਸੇ ਕਰਕੇ ਉਸ ਦੀ ਸੰਗਤ ਵੀ ਮਾੜੀ ਹੈ। ਮਨਮੁਖ ਦੀ ਦੁਰਦਸ਼ਾ ਦਾ ਵਰਨਣ ਹੇਠ ਲਿਖੀ ਪਉੜੀ ਵਿਚ ਵੇਖੋ:-

ਸਤਿਗੁਰੁ ਸਾਹਿਬ ਛੱਡ ਕੈ ਮਨਮੁਖ ਹੋਇ ਬੰਦੇ ਦਾ ਬੰਦਾ।
ਹੁਕਮੀ ਬੰਦਾ ਹੋਇ ਕੈ ਨਿਤ ਉਠ ਜਾਇ ਸਲਾਮ ਕਰੰਦਾ।
ਅੱਠ ਪਹਿਰ ਹੱਥ ਜੋੜ ਕੈ ਹੋਇ ਹਜੂਰੀ ਖੜਾ ਰਹੰਦਾ।
ਨੀਦ ਨ ਭੁਖ ਨ ਸੁੱਖ ਤਿਸ ਸੂਲੀ ਚੜ੍ਹਿਆ ਰਹੈ ਡਰੰਦਾ।
ਪਾਣੀ ਪਾਲਾ ਧੁਪ ਛਾਉ ਸਿਰ ਉਤੈ ਝੱਲ ਦੁਖ ਸਹੰਦਾ।
ਆਤਸਬਾਜ਼ੀ ਸਾਰ ਵੇਖ ਰਣ ਵਿਚ ਘਾਇਲ ਹੋਇ ਮਰੰਦਾ।
ਗੁਰ ਪੂਰੇ ਵਿਣ ਜੂਨਿ ਭਵੰਦਾ।[1]

ਕਬੀਰ ਦਾ ਕਥਨ ਹੈ:-

ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ।
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ।[2]

ਇਹੀ ਹਾਲ ਮਨਮੁਖ ਦਾ ਹੈ। ਭਾਈ ਗੁਰਦਾਸ, ਉੱਲੂ, ਸਪ, ਰਿੱਰਕ, ਬਾਂਸ, ਸਿੰਬਲ ਆਦਿ ਦਾ ਦ੍ਰਿਸ਼ਟਾਂਤ ਦੇ ਕੇ ਮਨਮੁਖਾਂ ਦੇ ਵਰਤਾਵ ਤੇ ਚਾਨਣ ਪਾਉਂਦੇ ਹੋਏ ਲਿਖਦੇ ਹਨ:-

ਸੀਸ ਨਿਵਾਏ ਢੀਂਗੁਲੀ ਗਲ ਬੱਧੇ ਜਲ ਉਚਾ ਆਵੈ।
ਘੁਘੂ ਸੁਝ ਨ ਸੁਝਈ, ਚਕਵੀ ਚੰਦ ਨ ਡਿੱਠਾ ਭਾਵੈ।
ਸਿੰਬਲ ਬਿਰਖ ਨ ਸਫਲ ਹੋਇ ਚੰਦਨ ਵਾਸ ਨ ਵਾਂਸ ਸਮਾਵੈ।
ਸਪੈ ਦੁਧ ਪੀਆਲੀਐ ਤੁੰਮੇ ਦਾ ਕੌੜੱਤ ਨ ਜਾਵੈ।
ਜਿਉ ਥਣ ਚੰਬੜ ਚਿਚੜੀ ਲੋਹੂ ਪੀਐ ਦੁਧ ਨ ਖਾਵੈ।

---

1. ਵਾਰਾਂ ਭਾਈ ਗੁਰਦਾਸ, ਵਾਰ 15, ਪਉੜੀ 4.
2. ਆਦਿ ਗ੍ਰੰਥ , ਪੰਨਾ 1368.

ਸਭ ਅਵਗੁਣ ਮੈ ਤਨ ਵਸਨ ਗੁਣ ਕੀਤੇ ਅਵਗੁਣੇ ਨੋਂ ਧਾਵੈ।
ਥੋਮ ਨ ਵਾਸ ਕਥੂਰੀ ਆਵੈ।[1]

ਸਤਾਰਵੀਂ ਵਾਰ ਦੀਆਂ ਪਉੜੀਆਂ ਵਿਚ ਮਨਮੁਖਾਂ ਦੇ ਸੁਭਾਵ ਦਾ ਭਰਵਾਂ ਚਿੱਤਰ ਖਿਚਿਆ ਗਿਆ ਹੈ। ਭਾਈ ਸਾਹਿਬ ਨੇ ਮਨਮੁਖ ਨੂੰ ਕਪਟ ਸਨੇਹੀ, ਅਨਅਧਿਕਾਰੀ, ਹੰਕਾਰੀ, ਖੋਟੀ ਮਤ ਵਾਲਾ, ਔਗੁਣਾਂ ਭਰਿਆ, ਆਖ ਕੇ ਉਸ ਦੇ ਸੁਭਾਵ ਦੇ ਵੱਖ ਵੱਖ ਅੰਗਾਂ ਉਤੇ ਚਾਨਣਾ ਪਾਇਆ ਹੈ। ਮਨਮੁਖ ਡੱਡੂ ਵਾਂਗ ਹੈ, ਜੋ ਆਪਣੇ ਮੰਦੇ ਭਾਗਾਂ ਦੇ ਕਾਰਨ ਚਿੱਕੜ ਵਿਚ ਹੀ ਫਸਿਆ ਰਹਿੰਦਾ ਹੈ ਪਰ ਉਥੇ ਹੀ ਉਗੇ ਹੋਏ ਕਵਲ ਫੁੱਲ ਦੀ ਖ਼ੁਸ਼ਬੋ ਨਹੀਂ ਮਾਣਦਾ।[2] ਮਨਮੁਖ ਬਗਲੇ ਵਰਗਾ ਕਪਟ ਸਨੇਹੀ ਹੈ, ਉਹ ਤੀਰਥਾਂ ਉਤੇ ਜਾ ਕੇ ਵੀ, ਬਗਲੇ ਦੀ ਸਮਾਧੀ ਵਾਂਗ, ਠੱਗੀ ਕਰਦਾ ਹੈ।[3] ਮਨਮੁਖ ਉਲੂ ਦੀ ਨਿਆਈਂ, ਗਿਆਨ ਦੇ ਸੂਰਜ ਵਲੋਂ ਅੱਖਾਂ ਮੁੰਦ ਲੈਂਦਾ ਹੈ, ਹਾਥੀ ਵਾਂਗ ਗੰਗਾ ਤੇ ਇਸ਼ਨਾਨ ਕਰ ਕੇ ਵੀ ਖੇਹ ਹੀ ਉਡਾਂਦਾ ਤੇ ਆਪਣੇ ਸਿਰ ਪਾਂਦਾ ਹੈ। ਜਿਵੇਂ ਤੂੰਮੇ ਵਿਚ ਅੰਮ੍ਰਿਤ ਨਹੀਂ ਸਿੰਜਿਆ ਜਾ ਸਕਦਾ, ਉਸੇ ਤਰ੍ਹਾਂ ਮਨਮੁਖ ਦੇ ਮਨ ਵਿਚ ਗੁਰਉਪਦੇਸ਼ ਨਹੀਂ ਟਿਕਦਾ। ਸਿੰਮਲ, ਚੀਲ੍ਹ ਤੇ ਬਾਂਸ ਵਾਂਗ ਆਪਣੇ ਹੀ ਹੰਕਾਰ ਵਿਚ ਸੜਦਾ ਹੈ, ਪਰ ਚੰਦਨ ਦੀ ਸੁਗੰਧੀ ਆਪਣੇ ਅੰਦਰ ਨਹੀਂ ਵੱਸਣ ਦੇਂਦਾ। ਮਨਮੁਖ ਪੱਥਰ ਵਾਂਗ ਚਿੱਤ ਦਾ ਕਠੋਰ ਹੈ। ਬੂਆੜ ਤਿਲ ਵਾਂਗ ਇਹ ਪਖੰਡੀ, ਦਿੱਸਣ ਨੂੰ ਤਾਂ ਸੋਹਣਾ ਹੈ ਪਰ ਗੁਣਾਂ ਤੋਂ ਹੀਣਾ ਹੋਣ ਕਰ ਕੇ ਜਮਾਂ ਦੀ ਮਾਰ ਖਾਂਦਾ ਹੈ। ਜੰਗਲ ਵਿਚ [illegible] ਰਸ ਦਾਰ ਫਲਾਂ ਵਾਲੇ ਅਨੇਕਾਂ ਰੁਖ ਹੁੰਦੇ ਹਨ ਪਰ ਅਕ-ਟਿੱਡਾ ਇਹਨਾਂ ਫਲਾਂ ਦਾ ਰਸ ਨਹੀਂ ਚਖਦਾ, ਅੱਕ ਉਤੇ ਹੀ ਜਾ ਬਹਿੰਦਾ ਹੈ, ਥਣ ਨੂੰ ਲਗੀ ਜੋਕ ਦੂਧ ਨਹੀਂ ਪੀਂਦੀ, ਗੰਦਾ ਲਹੂ ਹੀ ਪੀਂਦੀ ਹੈ, ਇਹੀ ਹਾਲ ਮਨਮੁਖ ਦਾ ਹੈ। ਮਨਮੁਖ ਸਾਧ ਸੰਗਤ ਵਿਚ ਜਾ ਕੇ ਵੀ ਗਿਣਤੀਆਂ ਵਿਚ ਰੁੱਝਾ ਰਹਿੰਦਾ ਹੈ, ਭਾਉ-ਭਗਤੀ ਨੂੰ ਹਿਰਦੇ ਵਿਚ ਨਹੀਂ ਵਸਾਂਦਾ, ਉਸ ਨੂੰ ਸ਼ਾਂਤੀ ਨਹੀਂ ਮਿਲਦੀ। ਉਹ ਗੁਰਮੁਖਾਂ ਵਾਲੀ ਚਾਲ ਨਹੀਂ ਚਲਦਾ, ਵਿਕਾਰੀ ਰਾਹਾਂ ਤੇ ਟੁਰਦਾ ਹੈ, ਇਸੇ ਲਈ ਉਸ ਨੂੰ ਘਾਟਾ ਹੈ- "ਮਨਮੁਖ ਟੋਟਾ ਗੁਰਮੁਖ ਲਾਹਾ"।[4]

---

1. ਵਾਰਾਂ ਭਾਈ ਗੁਰਦਾਸ, ਵਾਰ 6 ਪਉੜੀ 20.
2. ਉਹੀ ਵਾਰ 17, ਪਉੜੀ 2;
3. ਉਹੀ, ਵਾਰ 17, ਪਉੜੀ 3.
4. ਉਹੀ, ਵਾਰ 17, ਪਉੜੀ 4 ਤੇ ਹੋਰ ਪਉੜੀਆਂ।

ਭਾਈ ਸਾਹਿਬ ਨੇ ਪੰਜਵੀਂ ਵਾਰ ਦੀ ਸੋਲ੍ਹਵੀਂ ਪਉੜੀ ਵਿਚ ਗੁਰਮੁਖ ਨੂੰ ਪਤੀ-ਬ੍ਰਤਾ ਨਾਰੀ ਦੇ ਰੂਪ ਵਿਚ ਚਿਤਰ ਕੇ ਇਹ ਦਸਿਆ ਹੈ ਕਿ ਪਤੀ-ਬ੍ਰਤਾ ਇਸਤਰੀ ਮੁਕਤੀ ਦਾ ਦਰਵਾਜ਼ਾ ਹੈ। ਪਰ ਇਸ ਦੇ ਟਾਕਰੇ ਤੇ ਜੋ ਇਸਤਰੀ ਪਤੀਬ੍ਰਤਾ ਨਹੀਂ ਹੈ, ਦੁਹਾਗਣਾਂ ਵਾਂਗ ਘਰ ਘਰ ਹੰਢਦੀ ਹੈ ਜਾਂ ਬਹੁਤੇ ਮਿਤਰਾਂ ਵਾਲੀ ਵੇਸਵਾ ਹੈ, ਉਸ ਨੂੰ ਨਰਕ ਦਾ ਰਾਹ ਦਸਿਆ ਹੈ ਤੇ ਗੁਰਮੁਖ ਦੇ ਉਲਟ ਮਨਮੁਖ ਕਹਿ ਕੇ ਦੁਰਕਾਰਿਆ ਹੈ। ਮਨਮੁਖ ਵੇਸਵਾ ਵਾਂਗ ਹੀ ਹੈ, ਨਾ ਵੇਸਵਾ ਕਿਸੇ ਇਕ ਨਾਲ ਪ੍ਰੀਤ ਪਾਂਦੀ ਹੈ ਤੇ ਨਾ ਹੀ ਮਨਮੁਖ ਇਕ ਅਕਾਲ ਪੁਰਖ ਨਾਲ ਜੁੜਦਾ ਹੈ:-

ਜਿਉਂ ਬਹੁ ਮਿੱਤੀ ਵੇਸਿਆ ਸਭ ਕੁਲੱਖਣ ਪਾਪ ਕਮਾਵੈ।
ਲੋਕਹੁ ਦੇਸਹੁ ਬਾਹਰੀ ਤਿਹੁ ਪੱਖਾਂ ਕਲੰਕ ਲਗਾਵੈ।
ਡੁੱਬੀ ਡੋਬੈ ਹੋਰਨਾਂ ਮਹੁਰਾ ਮਿੱਠਾ ਹੋਇ ਪਚਾਵੈ।
ਘੰਡਾ ਹੇੜਾ ਮਿਰਗ ਜਿਉਂ ਦੀਪਕ ਹੋਇ ਪਤੰਗ ਜਲਾਵੈ।
ਦੁਹੀਂ ਸਰਾਈ ਜ਼ਰਦਰੂ ਪੱਥਰ ਬੇੜੀ ਪੂਰ ਡੁਬਾਵੈ।
ਮਨਮੁਖ ਮਨ ਅਠ ਖੰਡ ਹੋਇ ਦੁਸਟਾਂ ਸੰਗਤਿ ਭਰਮ ਭੁਲਾਵੈ।
ਵੇਸਵਾ ਪੁੱਤ ਨ ਨਾਉਂ ਸਦਾਵੈ।[1]

ਜਿਥੈ ਗੁਰਮੁਖ ਕੇਵਲ ਇਕ ਨਾਲ ਹੀ ਪਰਚਦਾ ਹੈ, ਉਥੈ ਮਨਮੁਖ "ਦੂਜੈ ਭਾਇ ਨਰ[2] ਡੰਡਣ ਭੁਸੇ ਖਾਂਦਾ ਤੇ ਖੁਆਰ ਹੁੰਦਾ ਹੈ। ਦੋਹਾਂ ਦੇ ਸੁਭਾਵ ਦੇ ਇਸ ਅੰਤਰ ਨੂੰ ਭਾਈ ਸਾਹਿਬ ਨੇ ਟਾਕਰਾ-ਵਿਧੀ ਅਨੁਸਾਰ ਉਜਾਗਰ ਕੀਤਾ ਹੈ:-

ਹੰਸ ਨ ਛੱਡੇ ਮਾਨ ਸਰ, ਬਗੁਲਾ ਬਹੁ ਛਪੜ ਫਿਰ ਆਵੇ।
ਕੋਇਲ ਬੋਲੇ ਅੰਬ ਵਣ, ਵਣ ਵਣ ਕਾਉਂ ਕੁਬਾਉਂ ਸੁਣਾਵੇ।
ਵਗ ਨ ਹੋਵਨ ਕੁਤੀਈਂ, ਗਾਈਂ ਗੋਰਸ ਵੰਸ ਵਧਾਵੇ।
ਸਫਲ ਬ੍ਰਿਖ ਨਿਹਚਲ ਮਤੀ, ਨਿਹਫਲ ਮਾਣਸ ਦਹਦਿਸ ਧਾਵੇ।
ਅੱਗ ਤੱਤੀ ਜਲ ਸੀਅਲਾ,, ਸਿਰ ਉੱਚਾ ਨੀਵਾਂ ਦਿਖਲਾਵੇ।

---

1. ਵਾਰਾਂ ਭਾਈ ਗੁਰਦਾਸ ਵਾਰ 5, ਪਉੜੀ 17.
2. ਉਹੀ ਵਾਰ 5, ਪਉੜੀ 2.

ਗੁਰਮੁਖ ਆਪ ਗਵਾਇਆ, ਮਨਮੁਖ ਮੂਰਖ ਆਪ ਗਣਾਵੈ।
ਦੂਜਾਭਾਉ ਕੁਦਾਉ ਹਰਾਵੈ।[1]

ਗੁਰਮੁਖ ਹੰਸ, ਕੋਇਲ, ਗਊ, ਅੱਚਲ ਸਫਲ ਬ੍ਰਿਖ, ਜਲ ਵਾਂਗ ਹੈ ਤੇ ਕਿਸੇ ਗੱਲ ਦਾ ਹੰਕਾਰ ਨਹੀਂ ਕਰਦਾ, ਪਰ ਮਨਮੁਖ ਬਗਲਾ ਹੈ, ਕਾਂ ਹੈ, ਕੁੱਤਾ ਹੈ, ਦਸਾਂ ਦਿਸ਼ਾਵਾਂ ਵੱਲ ਧਾਉਂਦਾ ਹੈ, ਅੱਗ ਦੇ ਲੂੰਬੇ ਵਾਂਗ ਉਚੱਾ ਉਠੱਾ ਹੁੰਦਾ ਹੈ, ਮੂਰਖ ਹੈ।

ਮਨਮੁਖ ਮੂਰਖ ਹੈ। ਮਨਮੁਖ ਦੇ ਇਸ ਰੂਪ ਨੂੰ ਭਾਈ ਸਾਹਿਬ ਨੇ 32 ਵੀਂ ਵਾਰ ਦੀਆਂ ਪਉੜੀਆਂ ਵਿਚ ਚਿਤਰਿਆ ਹੈ। 34 ਵੀਂ ਵਾਰ ਵਿਚ ਮਨਮੁਖ ਲਈ 'ਬੇਮੁਖ' ਸ਼ਬਦ ਵਰਤ ਕੇ ਇਸ ਦੇ ਸੁਭਾਵ ਤੋਂ ਜਾਣੂ ਕਰਵਾਇਆ ਹੈ। [illegible] ਜਿਵੇਂ ਅੰਨ੍ਹੇ ਮਨੁੱਖ ਨੂੰ ਚੰਨ ਦਾ ਪ੍ਰਕਾਸ਼ ਨਹੀਂ ਦਿਸਦਾ, ਬੋਲਾ ਰਾਗ ਨਹੀਂ ਸੁਣ ਸਕਦਾ, ਨਕਟਕੁਟੇ ਨੂੰ ਸੁਗੰਧੀ ਦੀ ਖ਼ਬਰ ਨਹੀਂ, ਗੂੰਗਾ ਬੋਲਣ ਤੋਂ ਅਸਮਰਥ ਹੈ, ਸਭ ਕੁਝ ਹੁੰਦਿਆਂ ਭੀ ਅਜਿਹੇ ਲੋਕ ਆਪਣੀ ਹੀ ਘਾਟ ਕਾਰਨ ਕਿਸੇ ਚੀਜ਼ ਦਾ ਅਨੰਦ ਨਹੀਂ ਮਾਣ ਸਕਦੇ, ਇਸੇ ਤਰ੍ਹਾਂ ਬੇਮੁਖ ਨੂੰ ਵੀ ਕੋਈ ਲਾਭ ਨਹੀਂ ਹੁੰਦਾ। ਸਤਿਗੁਰ ਤਾਂ ਸਮੁੰਦਰ ਹੈ,, ਇਸ ਵਿਚੋਂ ਸਭ ਨੂੰ ਸਤਿ ਸੰਤੋਖ ਰੂਪੀ ਨਿਧੀਆਂ ਪ੍ਰਾਪਤਹੋਈਆਂ, ਪਰ ਬੇਮੁਖ, ਮਨਮੁਖ, ਆਪਣੇ ਹੀ ਦੋਸ਼ਾਂ ਕਾਰਨ ਏਸ ਸਤਿਗੁਰ-ਸਾਗਰ ਵਿਚੋਂ ਕੁਝ ਨਹੀਂ ਲੈ ਸਕਿਆ, ਇਸ ਦੇ ਹੱਥ ਘੋਗੇ ਹੀ ਆਏ ਹਨ।[2]

ਬੇਮੁਖ ਦੀ ਦਸ਼ਾ "ਆਪ ਨ ਵੰਵੈ ਸਾਹੁਰੈ ਲੋਕਾਂ ਮਤੀ ਦੇਇ" ਵਾਲੀ ਹੈ, ਇਸੇ ਕਰਕੇ ਦੋਹਾਂ ਜਹਾਨਾਂ ਵਿਚ ਉਹ ਸ਼ਰਮਿੰਦਾ ਹੋ ਕੇ ਪਛਤਾਉਂਦਾ ਹੈ। ਜਿਵੇਂ ਬਾਂਦਰ ਆਪਣੇ ਗਲ ਵਿਚ ਪਏ ਰਤਨਾਂ ਤੇ ਮਣੀਆਂ ਦੇ ਹਾਰ ਦਾ ਮੁੱਲ ਨਹੀਂ ਜਾਣਦਾ, ਭੋਜਨ ਵਿਚ ਰਹਿੰਦਿਆਂ ਵੀ ਕੜਛੀ ਨੂੰ ਕਿਸੇ ਚੀਜ਼ ਦਾ ਸੁਆਦ ਨਹੀਂ ਮਿਲਦਾ, ਡੱਡੂ ਚਿੱਕੜ ਵਿਚ ਹੀ ਮਸਤ ਹੈ ਤੇ ਕੰਵਲ ਫੁਲ ਦੀ ਉਸ ਨੂੰ ਪਛਾਣ ਨਹੀਂ, ਹਿਰਨ ਦੀ ਨਾਭੀ ਵਿਚ ਕਸਤੂਰੀ ਹੈ, ਪਰ ਪਤਾ ਨਾ ਹੋਣ ਕਰ ਕੇ ਹੈਰਾਨ ਹੈ, ਇਸੇ ਤਰ੍ਹਾਂ ਬੇਮੁਖ ਦਾ ਹਾਲ ਹੈ, ਉਹ ਆਪਣੇ ਅਸਲੇ ਤੋਂ ਖੁਸ ਗਿਆ ਹੈ, ਵਿਛੜ ਗਿਆ ਹੈ, ਉਸ ਨੂੰ ਦੁਖ ਹੀ ਦੁਖ ਸਹਾਰਨੇ ਪੈਂਦੇ ਹਨ। ਦੁਹਾਗਣ ਤੇ

---

1. ਵਾਰਾਂ ਭਾਈ ਗੁਰਦਾਸ, ਵਾਰ 5, ਪਉੜੀ 19
2. ਉਹੀ ਵਾਰ 34, ਪਉੜੀ 9

ਛੁੱਟੜ ਇਸਤਰੀ ਵਾਂਗ ਹੀ ਉਸ ਨੂੰ ਜੀਵਨ ਵਿਚ ਕੋਈ ਸੁਖ ਨਹੀਂ ਮਿਲਦਾ ਹੈ। ਬੇਮੁਖ ਦੂਠਾ ਹੈ, ਨਿਕੰਮਾ ਹੈ, ਸੁੱਕੇ ਰੁਖ ਵਰਗਾ ਹੈ। ਬੇਮੁਖ ਦੀ ਸੰਗਤ ਵਿਚ ਖ਼ਤਰਾ ਹੈ।[1]

ਭਾਈ ਸਾਹਿਬ ਦੀਆਂ ਨਜ਼ਰਾਂ ਵਿਚ ਬੇਮੁਖ ਜਿਤਨਾ ਬੁਰਾ ਹੋਰ ਕੋਈ ਨਹੀਂ, ਉਹ ਮਹਾਂ ਪਾਪੀ ਹੈ:-

ਬਾਮਣ ਗਾਈਂ ਵੰਸ ਘਾਤ ਅਪਰਾਧ ਕਰਾਰੇ।
ਮਦ ਪੀ ਜੂਏ ਖੇਲਦੇ ਜੋਹਨ ਪਰਨਾਰੇ।
ਮੋਹਨ ਪਰਾਈ ਲਖਮੀ ਠੱਗ ਚੋਰ ਚਗਾਰੇ।
ਵਿਸਵਾਸ ਧ੍ਰੋਹੀ ਅਕ੍ਰਿਤਘਣ ਪਾਪੀ ਹਤਿਆਰੇ।
ਲਖ ਕਰੋੜੀ ਜੋੜੀਅਨ ਅਨਗਿਣਤ ਅਪਾਰੇ।
ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ।[2]

ਗੁਰਮੁਖ ਤੇ ਮਨਮੁਖ ਜਾਂ ਬੇਮੁਖ ਬਾਰੇ ਭਾਈ ਗੁਰਦਾਸ ਦੇ ਵਿਚਾਰ ਬੜੇ ਨਿੱਗਰ ਤੇ ਸਪੱਸ਼ਟ ਹਨ। ਦੋਹਾਂ ਦੇ ਆਚਰਨ, ਸੁਭਾਵ, ਕੰਮ ਕਰਤੂਤ ਆਦਿ ਨੂੰ, ਅਨੇਕਾਂ ਢੰਗਾਂ ਨਾਲ ਤੇ ਜੀਵਨ ਵਿਚ ਵਰਤੀਂਦੀਆਂ ਅਨੇਕਾਂ ਚੀਜ਼ਾਂ ਦੀਆਂ ਮਿਸਾਲਾਂ ਦੇ ਕੇ, ਬਿਆਨ ਕੀਤਾ ਗਿਆ ਹੈ। ਜੇ ਗੁਰਮੁਖ ਤੇ ਮਨਮੁਖ ਬਾਰੇ ਲਿਖੀਆਂ ਸਾਰੀਆਂ ਪਉੜੀਆਂ ਨੂੰ ਵਾਚਿਆ ਜਾਵੇ ਤਾਂ ਦੋਵੇਂ ਆਪੋ ਆਪਣੇ ਰੂਪ ਵਿਚ ਸਾਕਾਰ ਹੋ ਖਲੋਂਦੇ ਹਨ। ਕਈਆਂ ਪਉੜੀਆਂ ਵਿਚ ਭਾਈ ਸਾਹਿਬ ਨੇ ਦੋਹਾਂ ਨੂੰ ਇੱਕਠਾ ਹੀ ਚਿਤਰਿਆ ਹੈ ਤਾਂ ਜੋ ਦੋਹਾਂ ਵਿਚਲਾ ਫ਼ਰਕ ਇਕ ਨਜ਼ਰ ਵਿਚ ਹੀ ਸਪੱਸ਼ਟ ਦਿਸ ਪਵੇ:-

ਗੁਰਮੁਖ ਪੰਥ ਸੁਹੇਲੜਾ, ਮਨਮੁਖ ਬਾਰਹ ਵਾਟ ਫਿਰੰਦੇ।
ਗੁਰਮੁਖ ਪਾਰ ਲੰਘਾਇੰਦਾ, ਮਨਮੁਖ ਭਵਜਲ ਵਿਚ ਡੁਬੰਦੇ।
ਗੁਰਮੁਖ ਜੀਵਨ ਮੁਕਤਸਰ, ਮਨਮੁਖ ਫਿਰ ਫਿਰ ਜਨਮ ਮਰੰਦੇ।
ਗੁਰਮੁਖ ਸੁਖ ਫਲ ਪਾਇੰਦੇ, ਮਨਮੁਖ ਦੁਖ ਫਲ ਦੋਖ ਲਹੰਦੇ।

---

1. ਵਾਰਾਂ ਭਾਈ ਗੁਰਦਾਸ, ਵਾਰ 34, ਪਉੜੀ 3,4,11, 12, 15.
2. ਉਹੀ ਵਾਰ 34, ਪਉੜੀ 16.

ਗੁਰਮੁਖ ਦਰਗਹ ਸੁਰਖਰੂ, ਮਨਮੁਖ ਜਮਪੁਰ ਡੰਡ ਸਹੰਦੇ।
ਗੁਰਮੁਖ ਆਪ ਗਵਾਇਆ, ਮਨਮੁਖ ਹਉਮੈ ਅਗਨ ਜਲੰਦੇ।
ਬੰਦੀ ਅੰਦਰ ਵਿਰਲੇ ਬੰਦੇ।[1]

ਜਿਵੇਂ ਕਿ ਉਪਰ ਕਿਹਾ ਗਿਆ ਹੈ ਕਿ ਭਾਈ ਸਾਹਿਬ ਵੱਖ ਵੱਖ ਸੁਭਾਵ ਵਾਲੀਆਂ ਚੀਜ਼ਾਂ ਦੀਆਂ ਮਿਸਾਲਾਂ ਦੇ ਕੇ ਵੀ ਗੁਰਮੁਖ ਤੇ ਮਨਮੁਖ ਦੇ ਵਰਤਾਰੇ ਦਾ ਫ਼ਰਕ ਦਸਦੇ ਹਨ, ਇਸ ਸੰਬੰਧ ਵਿਚ ਹੇਠ ਲਿਖੀ ਪਉੜੀ ਵਾਚਨ ਯੋਗ ਹੈ:-

ਥੋਮ ਕਥੂਰੀ ਵਾਸ ਜਿਉ, ਕੰਚਨ ਲੋਹ ਨਹੀਂ ਇਕ ਵੰਨਾ।
ਫਟਕ ਨ ਹੀਰੇ ਤੁੱਲ ਹੈ, ਸਮਸਰ ਕਚੀ ਨ ਵੁੜੀਐ ਗੰਨਾ।
ਤੁਲ ਨ ਰਤਨਾ ਰੱਤਕਾਂ, ਮੁਲ ਨ ਕੱਚ ਵਿਕਾਵੈ ਪੰਨਾ।
ਦੁਰਮਤ ਘੁੰਮਨ ਵਾਣੀਐ, ਗੁਰਮਤ ਸੁਕ੍ਰਿਤ ਬੋਹਿਥ ਬੰਨਾ।
ਨਿੰਦਾ ਹੋਵੈ ਬੁਰੇ ਦੀ, ਜੈ ਜੈ ਕਾਰ ਭਲੇ ਧੰਨ ਧੰਨਾ।
ਗੁਰਮੁਖ ਪਰਗਟ ਜਾਣੀਐ, ਮਨਮੁਖ ਸਚੁ ਰਹੈ ਪਰਛੰਨਾ।
ਕੰਮ ਨ ਆਵੈ ਭਾਂਡਾ ਭੰਨਾ।[2]

ਭਾਈ ਸਾਹਿਬ ਨੇ ਗੁਰਮੁਖ ਦੀ ਉਚ-ਆਤਮਕ-ਅਵਸਥਾ ਦਰਸਾ ਕੇ ਮਨੁੱਖ ਨੂੰ ਗੁਰਮੁਖ ਬਣਨ ਦੀ ਪ੍ਰੇਰਣਾ ਕੀਤੀ ਹੈ। ਇਸ ਦੇ ਨਾਲ ਹੀ ਮਨਮੁਖ ਦੀ ਦੁਰਦਸ਼ਾ ਦਾ ਚਿਤਰ ਖਿਚ ਕੇ ਮਨੁੱਖ ਨੂੰ ਮਨਮੁਖ ਬਣਨ ਤੋਂ ਰੋਕਿਆ ਹੈ। ਭਾਈ ਸਾਹਿਬ ਨੇ, ਜੀਵਨ ਵਿਚ, ਕੇਵਲ ਮਨਮੁਖ ਤੇ ਬੇਮੁਖ ਹੀ ਮੰਦ-ਕਰਮੀ ਨਹੀਂ ਗਿਣੇ ਜਾਪਦੇ। ਆਪ ਨੇ ਭਰਪੂਰ ਜੀਵਨ ਜੀਵਿਆ, ਅਨੇਕ ਭਾਂਤ ਦੇ ਲੋਕਾਂ ਨਾਲ ਸੰਪਰਕ ਵਿਚ ਆਏ। ਇਹਨਾਂ ਲੋਕਾਂ ਵਿਚ ਚੰਗੇ ਵੀ ਸਨ ਤੇ ਮਾੜੇ ਵੀ। ਇਹਨਾਂ ਲੋਕਾਂ ਵਿਚ ਹੀ ਦੂਬਾਜਰੇ, ਨਿੰਦਕ, ਲੂਣ ਹਰਾਮੀ, ਅਕਿਰਤਘਣ, ਪੂਜਾ ਦਾ ਧਾਨ ਖਾਣ ਵਾਲੇ, ਪਖੰਡੀ ਤੇ ਭੇਖੀ ਸਾਧ ਆਦਿ ਵੀ ਸਨ। ਭਾਈ ਗੁਰਦਾਸ ਨੇ ਆਪਣੀ ਰਚਨਾ ਦੁਆਰਾ ਚੰਗਾ ਤੇ ਸੁਰਖ਼ਰੂ ਜੀਵਨ ਬਿਤਾਉਣ ਦੀ ਜਾਚ ਦੱਸੀ। ਇਸ ਲਈ ਅਜਿਹੇ ਲੋਕਾਂ ਦਾ ਵਰਣਨ ਵੀ ਆਪ ਦੀਆਂ ਵਾਰਾਂ ਵਿਚ ਆ ਗਿਆ., ਇਕ ਤਾਂ ਇਸ

---

1. ਵਾਰਾਂ ਭਾਈ ਗੁਰਦਾਸ ਵਾਰ 5, ਪਉੜੀ 15.
2. ਉਹੀ ਵਾਰ 31, ਪਉੜੀ 11.

ਲਈ ਕਿ ਅਜਿਹੇ ਲੋਕ ਆਪਣੇ ਜੀਵਨਦਾ ਸੁਧਾਰ ਕਰ ਲੈਣ ਤੇ ਦੂਜਾ ਇਸ ਲਈ ਕਿ ਹੋਰ ਲੋਕ ਇਹਨਾਂ ਦੀ ਸੰਗਤ ਨਾ ਕਰਨ, ਇਹੋ ਜਿਹੇ ਨਾ ਬਣਨ।

ਦੁਬਾਜਰਾ:- ਭਾਈ ਸਾਹਿਬ ਦੀ 33ਵੀਂ ਵਾਰ ਵਿਚ ਦੁਬਾਜਰੇ, ਭਾਵ ਦੋ ਪਾਸੀਂ ਸਾਂਝ ਰੱਖਣ ਵਾਲੇ ਸ਼ਰਾਰਤੀ ਮਨੁੱਖ ਦਾ ਵਰਣਨ ਹੈ। ਭਾਈ ਸਾਹਿਬ ਦਸਦੇ ਹਨ ਕਿ ਦੁਬਾਜਰੇ ਦਾ ਹਸ਼ਰ ਸਦਾ ਹੀ ਮਾੜਾ ਹੁੰਦਾ ਹੈ। ਆਪ ਦੁਬਾਜਰੇ ਨੂੰ ਦੁਸ਼ਟ ਕਹਿ ਕੇ ਪੁਕਾਰਦੇ ਹਨ ਤੇ ਕਹਿੰਦੇ ਹਨ ਕਿ ਦੁਬਾਜਰਾ ਦੁਖੀਆ ਹੈ। ਜਿਵੇਂ ਹਾਥੀ ਦੇ ਦੰਦ ਖਾਣ ਦੇ ਹੋਰ ਤੇ ਵਿਖਾਣ ਦੇ ਹੋਰ ਹੁੰਦੇ ਹਨ, ਇਸੇ ਤਰ੍ਹਾਂ ਦੁਬਾਜਰੇ ਦਾ ਵੀ ਕੋਈ ਇਤਬਾਰ ਨਹੀਂ[1]; ਦੁਬਾਜਰਾ ਅਗੋਂ ਮਿਠਾ ਹੈ ਪਰ ਪਿਛੋਂ ਕੌੜਾ ਹੈ।[2] ਭਾਈ ਸਾਹਿਬ ਨੇ ਸ਼ੀਸ਼ੇ ਦਾ ਦ੍ਰਿਸ਼ਟਾਂਤ ਦੇ ਕੇ ਦੁਬਾਜਰੇ ਦੀ ਦੁਰਦਸ਼ਾ ਦਾ ਵਰਣਨ ਕੀਤਾ ਹੈ, ਦੁਬਾਜਰੇ ਨੂੰ ਵਿਭਚਾਰਨ ਇਸਤਰੀ ਦੇ ਬਰਾਬਰ ਦਸ ਕੇ ਮੰਦੀ ਹਾਲਤ ਚਿਤਰੀ ਹੈ। ਅਠਵੀਂ ਤੋਂ ਇਕੀਵੀਂ ਪਉੜੀ ਤਕ ਇਹੀ ਗੱਲ ਸਾਬਤ ਕੀਤੀ ਹੈ ਕਿ ਦੁਬਾਜਰਾ ਬਹੁਤ ਨੀਚ ਕਿਸਮ ਦਾ ਘਟੀਆ ਤੇ ਖ਼ਤਰਨਾਕ ਮਨੁੱਖ ਹੈ। ਇਥੇ ਵੀ ਭਾਈ ਸਾਹਿਬ ਨੇ ਜੀਵਨ ਵਿਚੋਂ ਹੀ ਮਿਸਾਲਾਂ ਪੇਸ਼ ਕੀਤੀਆਂ ਹਨ। ਦੋ-ਮੂੰਹਾਂ ਸੱਪ, ਬਹੁਤੇ ਮਿਤਰਾਂ ਵਾਲੀ ਵੇਸਵਾ, ਖੋਟਾ ਰੁਪਇਆ, ਕਾਂ, ਅੜੀਅਲ ਬਲਦ, ਸ਼ੁਤਰ ਮੁਰਗ਼, ਹਰਜਾਈ ਭੌਰਾ, ਬੁਆੜ ਤਿਲ, ਕਨੇਰ ਦੀ ਕਲੀ, ਨੜ, ਬਾਂਸ, ਅੱਕ ਧਤੂਰਾ, ਆਦਿ ਦੇ ਮਾੜੇ ਪੱਖ ਨੂੰ ਸਾਹਮਣੇ ਰਖ ਕੇ ਦੁਬਾਜਰੇ ਮਨੁੱਖ ਨਾਲ ਚੰਗੀ ਜਾਣ ਪਛਾਣ ਕਰਾਈ ਹੈ। ਦੁਬਾਜਰਾ ਕਿਵੇਂ ਦੁਖੀ ਹੈ, ਇਸ ਸੰਬੰਧ ਵਿਚ ਇਕ ਦੋ ਪਉੜੀਆਂ ਨਮੂਨੇ ਵਜੋਂ ਵੇਖੋ:-

ਦੁਖੀਆ ਦੁਸ਼ਟ ਦੁਬਾਜਰਾ ਤਾਂਬੇ ਰੰਗਹੁ ਕੇਹਾ ਹੋਵੈ।
ਬਾਹਰ ਦਿਸੈ ਉਜੱਲਾ ਅੰਦਰ ਮਸੁ ਨ ਧੋਪੈ ਧੋਵੈ।
ਸੰਨ੍ਹੀ ਜਾਣ ਲੁਹਾਰ ਦੀ ਹੋਇ ਦੁਮੂਹੀਂ ਕੁਸੰਗ ਵਿਗੋਵੈ।
ਖਿਣ ਤੱਤੀ ਆਰਣ ਵੜੈ ਖਿਣ ਠੰਢੀ ਜਲ ਅੰਦਰ ਟੋਵੈ।
ਤੁੰਮਾ ਦਿਸੈ ਸੋਹਣਾ ਚਿਤ੍ਰ ਮਿਤਾਲਾ ਵਿਸ ਵਿਲੋਵੈ।
ਸਾਉ ਨ ਕਉੜਾ ਸਹਿ ਸਕੈ ਜੀਭ ਛਾਲੈ ਅੰਞੂ ਰੋਵੈ।
ਕਲੀ ਕਨੇਰ ਨ ਹਾਰ ਪਰੋਵੈ।[3]

---

1. ਵਾਰਾਂ ਭਾਈ ਗੁਰਦਾਸ ਵਾਰ 33, ਪਉੜੀ 12.
2. ਉਹੀ, ਵਾਰ 33, ਪਉੜੀ 15.
3. ਉਹੀ, ਵਾਰ 33, ਪਉੜੀ 11.

ਪੁਨਾ:

ਦੁਖੀਆ ਦੁਸਟ ਦੁਬਾਜਰਾ ਬਗੁਲ ਸਮਾਧ ਰਹੇ ਇਕ ਟੰਗਾ।
ਬੱਜਰ ਪਾਪ ਨ ਉਤਰਨ ਘੁਟ ਘੁਟ ਜੀਅ ਖਾਇ ਇਕ ਰੰਗਾ।
ਤੀਰਥ ਨਾਵੈ ਤੂੰਬੜੀ ਤਰ ਤਰ ਤਨ ਧੋਵੈ ਕਰ ਨੰਗਾ।
ਮਨ ਵਿਚ ਵੱਸੈ ਕਾਲਕੂਟ ਭਰਮ ਨ ਉਤਰੈ ਕਰਮ ਕੁਢੰਗਾ।
ਵਰਮੀ ਮਾਰੀ ਨਾ ਮਰੈ ਬੈਠਾ ਜਾਇ ਸੁ ਪਤਾਲ ਭੁਇਅੰਗਾ।
ਹਸਤੀ ਨੀਰ ਨਹਵਾਲੀਐ ਨਿਕਲ ਖੇਹ ਉਡਾਏ ਅੰਗਾ।
ਦੂਜਾ ਭਾਉ ਸੁਆਉ ਨ ਚੰਗਾ।[1]

<u>ਨਿੰਦਕ</u>:- ਜਿਵੇਂ ਦੁਬਾਜਰੇ ਮਨੁਖ ਦੀ ਮੰਦੀ ਦਸ਼ਾ ਦਾ ਵਰਣਨ ਕੀਤਾ ਹੈ, ਉਵੇਂ ਭਾਈ ਸਾਹਿਬ ਨੇ ਨਿੰਦਾ ਕਰਨ ਵਾਲੇ ਨਿੰਦਕਾਂ ਨੂੰ ਵੀ ਖ਼ੂਬ ਤਾੜਨਾ ਕੀਤੀ ਹੈ। 35 ਵੀਂ ਵਾਰ ਦੀਆਂ ਪਹਿਲੀਆਂ ਸਤ ਪਉੜੀਆਂ ਵਿਚ ਨਿੰਦਕ ਦਾ ਹੀ ਜ਼ਿਕਰ ਹੈ ਕਿ ਨਿੰਦਕ ਨਿੰਦਾ ਕਰਕੇ ਆਪਣਾ ਹੀ ਕੁਝ ਵਿਗਾੜਦਾ ਹੈ, ਜਿਸ ਦੀ ਨਿੰਦਾ ਕਰਦਾ ਹੈ ਉਸ ਦਾ ਕੁਝ ਨਹੀਂ ਵਿਗੜਦਾ। ਭਾਈ ਸਾਹਿਬ ਦਸਦੇ ਹਨ ਕਿ ਜਿਵੇਂ ਕੁੱਤਾ, ਸਪ, ਪੱਥਰ ਤੇ ਖੋਤਾ ਆਪਣੀ ਆਦਤ ਤੋਂ ਮਜਬੂਰ ਹੈ ਤੇ ਮਾੜੇ ਕੰਮ ਕਰਦਾ ਹੈ ਇਸੇ ਤਰ੍ਹਾਂ ਨਿੰਦਕ ਆਪਣੇ ਨਿੰਦਾ ਕਰਨ ਦੇ ਹਠ ਤੋਂ ਰੁਕਦਾ ਨਹੀਂ ਤੇ ਆਪ ਹੀ ਆਪਣੀ ਜੜ੍ਹ ਪੁਟ ਬਹਿੰਦਾ ਹੈ।[2] ਨਿੰਦਕ ਨੂੰ ਸਤਿ ਸੰਗਤ ਚੰਗੀ ਨਹੀਂ ਲਗਦੀ, ਉਹ ਗੁਰੂ ਦੇ ਗਿਆਨ ਤੋਂ ਖ਼ਾਲੀ ਹੈ, ਉਸ ਨੇ ਨਾਮ ਨੂੰ ਭੁਲਾ ਦਿੱਤਾ ਹੈ, ਇਸੇ ਲਈ ਉਹ ਦੁਖੀ ਹੈ, ਉਸ ਨੂੰ ਨਾ ਇਥੇ ਸੁਖ ਹੈ ਨਾ ਪਰਲੋਕ ਵਿਚ ਸੁਖ ਦੀ ਆਸ ਹੈ।

ਭਾਈ ਸਾਹਿਬ ਨੇ ਮਨੁੱਖ ਨੂੰ ਨਿੰਦਾ ਕਰਨ ਦੀ ਆਦਤ ਤੋਂ ਬਚਣ ਲਈ ਵੱਡੇ ਵੱਡੇ ਲੋਕਾਂ ਦੀਆਂ ਉਦਾਹਰਣਾਂ ਦੇ ਕੇ ਦਸਿਆ ਹੈ ਕਿ ਨਿੰਦਾ ਕਰਨ ਵਾਲੇ ਦਾ ਅੰਤ ਸਦਾ ਬੁਰਾ ਹੁੰਦਾ ਹੈ। ਨਿੰਦਾ ਦਾ ਫਲ ਕਦੀ ਵੀ ਚੰਗਾ ਜਾਂ ਸੁਖਦਾਈ ਨਹੀਂ ਹੋ ਸਕਦਾ:-

---

1. ਵਾਰਾਂ ਭਾਈ ਗੁਰਦਾਸ, ਵਾਰ 33, ਪਉੜੀ 14.
2. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ 1.

ਨਿੰਦਾ ਕਰ ਹਰਨਾਕਸੇ ਵੇਖਹੁ ਫਲ ਵੱਟੇ।
ਲੰਕ ਲੁਟਾਈ ਰਾਵਣੈ ਮਸਤਕ ਦਸ ਕੱਟੇ।
ਕੰਸ ਗਇਆ ਸਣ ਲਸ਼ਕਰੈ ਸਭ ਦੈਂਤ ਸਪੱਟੇ।
ਵੰਸ ਗਵਾਇਆ ਕੈਰਵਾਂ ਖੂਹਣਿ ਲੱਖ ਫੱਟੇ।
ਦੈਂਤ ਬਕੂੜ ਸਸਪਾਲ ਦੇ ਦੰਦ ਹੋਏ ਖੱਟੇ।
ਨਿੰਦਾ ਕੋਇ ਨ ਸਿਝਿਓ ਇਉ ਵੇਦ ਉਘੱਟੇ।
ਦੁਰਬਾਸੇ ਨੇ ਸਰਾਪ ਦੇ ਜਾਦਵ ਸਭ ਚੱਟੇ।[1]

ਨਿੰਦਕ ਅਪਣੀ ਆਦਤ ਤੋਂ ਮਜਬੂਰ ਸਭ ਦੀ ਨਿੰਦਾ ਕਰਦਾ ਹੈ ਤੇ ਭੈੜਾ ਹੈ। ਪਰ ਗੁਰੂ ਦੀ ਨਿੰਦਾ ਕਰਨ ਵਾਲਾ ਮਨੁੱਖ ਤਾਂ ਮਹਾਂ ਪਾਪੀ ਹੈ। ਨਿੰਦਾ ਕਰਨਾ ਤਾਂ ਮਨਮੁਖਾਂ ਮੂੜ੍ਹਾਂ ਦਾ ਕੰਮ ਹੈ। ਭਾਈ ਗੁਰਦਾਸ, ਗੁਰਵਾਕ:-

"ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ"

ਅਨੁਸਾਰ ਇਕ ਪਉੜੀ ਵਿਚ ਲਿਖਦੇ ਹਨ ਕਿ:-

ਡਾਇਣ ਮਾਣਸ ਖਾਵਣੀ ਪੁਤ ਬੁਰਾ ਨ ਮੰਗੈ।
ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ।
ਰਾਜੇ ਧ੍ਰੋਹ ਕਮਾਂਵਦੇ ਰੈਬਾਰ ਸਰੰਗੈ।
ਬੱਜਰ ਪਾਪ ਨ ਉਤਰਹਿ ਜਾਇ ਕੀਚਨ ਗੰਗੈ।
ਥਰ ਹਰ ਕੰਬੈ ਨਰਕ ਜਮ ਸੁਣੇ ਨਿੰਦਕ ਭੰਗੈ।
ਨਿੰਦਾ ਭਲੀ ਨ ਕਿਸੈ ਦੀ ਗੁਰ ਨਿੰਦਕ ਵੰਗੈ।[2]

ਨਿੰਦਕ ਨੂੰ ਆਪਣੇ ਔਗੁਣ ਜਾਣ ਕੇ ਦੁਖ ਹੁੰਦਾ ਹੈ, ਇਸੇ ਲਈ ਉਹ ਦੂਜਿਆਂ ਦੇ ਗੁਣਾਂ ਨੂੰ ਨਾ ਸਮਝਦਾ ਹੋਇਆ ਜਾਂ ਕਦਰ ਨਾ ਕਰਦਾ ਹੋਇਆ, ਨਿੰਦਾ ਕਰਨ ਲਗ ਪੈਂਦਾ ਹੈ। ਇਉਂ ਗਿਣਤੀਆਂ ਵਿਚ ਪੈ ਕੇ ਆਪਣਾ ਜਨਮ ਗਵਾ ਲੈਂਦਾ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ 5.
2. ਉਹੀ , ਵਾਰ 35, ਪਉੜੀ 4;

ਜਨਮ ਗਵਾਇਆ ਅਕਾਰਥਾ ਕੂੜ ਕਪਟ ਕਮੰਤੈ।[1]

ਅਕ੍ਰਿਤਘਣ:- ਭਾਈ ਸਾਹਿਬ ਦੀਆਂ ਨਜ਼ਰਾਂ ਵਿਚ ਅਕ੍ਰਿਤਘਣ ਸਭ ਤੋਂ ਘਟੀਆਂ ਮਨੁੱਖ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਵੱਡੇ ਉਚੇ ਪਹਾੜ, ਕਿਲ੍ਹੇ, ਸੰਮੁਦਰ, ਨਦੀਆਂ, ਨਾਲੇ, ਰੁਖ, ਬਿਰਖ ਤੇ ਅਣਗਿਣਤ ਜੀਆ ਜੰਤ ਇਸਧਰਤੀ ਨੂੰ ਭਾਰੇ ਨਹੀਂ ਲਗਦੇ। ਪਰ ਅਕ੍ਰਿਤਘਣਾਂ ਦਾ ਭਾਰ ਇਸ ਤੋਂ ਸਹਾਰਿਆ ਨਹੀਂ ਜਾਂਦਾ, ਧਰਤੀ ਨੂੰ ਅਕ੍ਰਿਤਘਣ ਬਹੁਤ ਬੋਝਲ ਲਗਦੇ ਹਨ ਕਿਉਂਕਿ ਉਹ ਮੰਦਿਆਂ ਤੋਂ ਵੀ ਮੰਦੇ ਹਨ:-

ਭਾਰੇ ਭੁਈ ਅਕਿਰਤਘਣ ਮੰਦੀ ਹੂੰ ਮੰਦੇ।[2]

ਅਕ੍ਰਿਤਘਣ ਦੀ ਤਾਂ ਨਜ਼ਰ ਹੀ ਬਹੁਤ ਬੁਰੀ ਹੈ। ਇਕ ਘਟਨਾ ਦਾ ਵਰਣਨ ਕਰ ਕੇ ਅਕ੍ਰਿਤਘਣ ਦੀ ਮੰਦੀ ਨਜ਼ਰ ਤੋਂ ਬਚ ਕੇ ਰਹਿਣ ਲਈ ਤਾੜਨਾ ਕੀਤੀ ਹੈ:-

ਮਦ ਵਿਚ ਰਿਧਾ ਪਾਇਕੈ ਕੁਤੇ ਦਾ ਮਾਸੁ।
ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸੁ।
ਰੱਤੂ ਭਰਿਆ ਕਪੜਾ ਕਰ ਕੱਜਣ ਤਾਸੁ।
ਢੱਕ ਲੈ ਚੱਲੀ ਚੂਹੜੀ ਕਰ ਭੋਗ ਬਿਲਾਸੁ।
ਆਖ ਸੁਣਾਏ ਪੁਛਿਆ ਲਾਹੇ ਵਿਸਵਾਸੁ।
ਨਦਰੀ ਪਵੈ ਅਕਿਰਤਘਣ ਮਤ ਹੋਇ ਵਿਣਾਸੁ।[3]

ਅਕ੍ਰਿਤਘਣ ਦਾ ਇਸ ਤੋਂ ਹੋਰ ਵਧੀਕ ਘਿਣਾਉਣਾ ਚਿੱਤਰ ਨਹੀਂ ਸੀ ਉਲੀਕਿਆ ਜਾ ਸਕਦਾ। ਭਾਈ ਸਾਹਿਬ ਦੀ ਇਹ ਪਉੜੀ ਪੜ੍ਹ ਕੇ ਕੌਣ ਹੈ ਜੋ ਅਕ੍ਰਿਤਘਣ ਬਣਨਾ ਲੋਚੇਗਾ।

ਲੂਣ ਹਰਾਮੀ:- ਇਸ ਅਕ੍ਰਿਤਘਣ ਨਾਲ ਮਿਲਦੇ ਜੁਲਦੇ ਸੁਭਾਵ ਵਾਲਾ 'ਲੂਣ ਹਰਾਮੀ' ਵੀ ਭਾਈ ਸਾਹਿਬ ਦੀ ਨਜ਼ਰ ਤੋਂ ਬਚ ਨਹੀਂ ਸਕਿਆ। ਲੂਣ ਹਰਾਮੀ ਵੀ ਗੁਨਾਹਗਾਰ ਹੈ:-

ਲੂਣ ਹਰਾਮੀ ਗੁਨਹਗਾਰ ਧੜ ਧੁੰਮੜ ਧੜਿਆ।[4]

---

1. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ 7.
2. ਉਹੀ ਵਾਰ 35, ਪਉੜੀ 8.
3. ਉਹੀ ਵਾਰ 35, ਪਉੜੀ 9.
4. ਉਹੀ ਵਾਰ 35, ਪਉੜੀ 10.

ਕੇਵਲ ਇਹੀ ਨਹੀਂ ਕਿ ਲੂਣ ਹਰਾਮੀ ਨੂੰ ਤੂੜੀ ਦੀ ਧੜ ਵਾਂਗ ਉਡਾਇਆ ਜਾਂਦਾ ਹੈ, ਕੁਟਿਆ ਜਾਂਦਾ ਹੈ, ਉਹ ਤਾਂ ਜਨਮ ਮਰਨ ਦੇ ਗੇੜ ਵਿਚ ਖ਼ਰਾਬ ਹੁੰਦਾ ਰਹਿੰਦਾ ਹੈ:-

ਲੂਣ ਹਰਾਮੀ ਗੁਨਹਗਾਰ ਮਰ ਜਨਮ ਵਿਗੋਵੈ।[1]

(ੲ) ਗੁਰਬਾਣੀ ਅਤੇ ਭਾਈ ਗੁਰਦਾਸ ਬਾਣੀ ਦੀ ਸਮਰੂਪਤਾ

(1) ਜਿਵੇਂ ਕਿ ਪਹਿਲੇ ਕਿਹਾ ਜਾ ਚੁਕਾ ਹੈ ਕਿ ਭਾਈ ਗੁਰਦਾਸ, ਗੁਰਬਾਣੀ ਦੇ ਵਿਆਖਿਆਕਾਰ ਅਤੇ ਗੁਰਮਤ ਦੇ ਮਹਾਨ ਪਰਚਾਰਕ ਸਨ, ਉਸ ਸੰਬੰਧ ਵਿਚ ਦੋਹਾਂ ਬਾਣੀਆਂ ਦੀ ਸਮਰੂਪਤਾ ਨੂੰ ਨਿਮਨ-ਲਿਖਤ ਉਦਾਹਰਨਾਂ ਰਾਹੀਂ ਪਰਗਟ ਕਰਨ ਦਾ ਜਤਨ ਕੀਤਾ ਗਿਆ ਹੈ:-

ਗੁਰਬਾਣੀ

1. ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ। ਆਦਿ
ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ। (ਜਪੁ, ਆਦਿ ਗ੍ਰੰਥ, ਪੰਨਾ 1)

ਗੁਰਦਾਸ ਬਾਣੀ

ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ।
ਸਤਿਨਾਮ ਕਰਤਾ ਪੁਰਖ ਨਿਰਭਉ ਹੁਇ ਨਿਰਵੈਰ ਸਦਾਇਆ।
ਅਕਾਲ ਮੂਰਤਿ ਪ੍ਰਤੱਖ ਸੋਇ ਨਾਉ ਅਜੂਨੀ ਸੈਭੰ ਭਾਇਆ।
ਗੁਰਪ੍ਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰ ਹੋਦਾ ਆਇਆ।
ਹੈ ਭੀ ਹੋਸੀ ਸਚ ਨਾਉ ਸਚ ਦਰਸਨ ਸਤਿਗੁਰੂ ਦਿਖਾਇਆ। (ਵਾਰ 39, ਪਉੜੀ 1)

---

1. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ 11.

2. ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ। (ਜਪੁ, ਆਦਿ ਗ੍ਰੰਥ ਪੰਨਾ 2 )

ਸਿਫ਼ਤ ਸਲਾਹਣ ਅੰਮ੍ਰਿਤ ਵੇਲਾ। (ਵਾਰ 20, ਪਉੜੀ 7)

3. ਕੀਤਾ ਪਸਾਉ ਏਕੋ ਕਵਾਉ। ਤਿਸ ਤੇ ਹੋਏ ਲਖ ਦਰੀਆਉ।
(ਜਪੁ ਆਦਿ ਗ੍ਰੰਥ, ਪੰਨਾ 3)

ਓਅੰਕਾਰ ਅਕਾਰ ਕਰ,
ਏਕ ਕਵਾਉ ਪਸਾਉ ਪਸਾਰਾ। (ਵਾਰ 1, ਪਉੜੀ 4 )

4. ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ।
ਵਖਤੁ ਨ ਪਾਇਓ ਕਾਦੀਆਂ ਜਿ ਲਿਖਨਿ ਲੇਖੁ ਕੁਰਾਣੁ।
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ। (ਜਪੁ, ਆਦਿ ਗ੍ਰੰਥ ਪੰਨਾ 4)

ਸਿਰਠੀ ਸਿਰਜਨਹਾਰ ਲੇਖ ਲਿਖਾਇਆ।
ਸਭਸੈ ਦੇ ਆਧਾਰ ਨ ਤੋਲ ਤੁਲਾਇਆ।
ਲਿਖਿਆ ਥਿਤ ਨ ਵਾਰ ਨ ਮਾਹ ਜਣਾਇਆ।
ਵੇਦ ਕਤੇਬ ਵੀਚਾਰ ਨ ਆਖ ਸੁਣਾਇਆ। (ਵਾਰ 22, ਪਉੜੀ 1)

5. ਪਾਤਾਲਾ ਪਾਤਾਲ ਲਖ ਆਗਾਸਾ ਆਗਾਸ। (ਜਪੁ, ਆਦਿ ਗ੍ਰੰਥ,ਪੰਨਾ 5)

ਲਖ ਅਕਾਸ ਪਾਤਾਲ ਲਖੁ, ਅਖ ਫੁਰਕ ਵਿਚ ਸਭ ਦਿਖਲਾਈ।
(ਵਾਰ 1, ਪਉੜੀ 36 )

6. ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ,
ਖੇਲੈ ਸਗਲ ਜਗਤੁ। (ਸਲੋਕ, ਆਦਿ ਗ੍ਰੰਥ, ਪੰਨਾ 8)

ਪਵਣ ਗੁਰੂ ਗੁਰ ਸ਼ਬਦ ਹੈ ਰਾਗ ਨਾਦ ਵੀਚਾਰਾ।
ਮਾਤ ਪਿਤਾ ਜਲ ਧਰਤ ਹੈ ਉਤਪਤ ਸੈਸਾਰਾ।
ਦਾਈ ਦਾਇਆ ਰਾਤ ਦਿਹੁ ਵਰਤੈ ਵਰਤਾਰਾ। (ਵਾਰ 34, ਪਉੜੀ 18)

7. ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ । (ਮਾਝ ਮ: 5, ਆਦਿ ਗ੍ਰੰਥ, ਪੰਨਾ 134)

ਜੇਹਾ ਬੀਓ ਤੇਹਾ ਫਲ ਪਾਯਾ। (ਵਾਰ 1, ਪਉੜੀ 1)

8. ਅੰਤਰਿ ਬਹਿ ਕੇ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ।
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ
ਪਾਪਿ ਕਮਾਣੈ ਪਾਪੀ ਜਾਣੀਐ। (ਵਾਰ ਮਾਝ ਕੀ, ਆਦਿ ਗ੍ਰੰਥ ਪੰਨਾ 138)

ਕੇਤੜਿਆਂ ਈਮਾਨ ਵਿਚ,
ਕਿਤੜੇ ਬੇਈਮਾਨ ਬਨਾਈ।
ਨੇਕੀ ਬਦੀ ਨ ਲੁਕੇ ਲੁਕਾਈ। (ਵਾਰ 8, ਪਉੜੀ 16)

9. ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ।
ਗੁਰੁ ਪੀਰੁ ਹਾਮਾ ਤਾਂ ਭਰੇ ਜਾ ਮੁਰਦਾਰੁ ਨ ਖਾਇ।
(ਵਾਰ ਮਾਝ ਕੀ, ਆਦਿ ਗ੍ਰੰਥ, ਪੰਨਾ 141)

ਜਿਉ ਮਿਰਜਾਦਾ ਹਿੰਦੂਆਂ ਗਊ ਮਾਸ ਅਖਾਜ।
ਮੁਸਲਮਾਣਾਂ ਸੂਅਰਹੁ ਸਉਗੰਧ ਵਿਆਜ ।
..............................
ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜ। (ਵਾਰ 35, ਪਉੜੀ 12)

10. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।
(ਵਾਰ ਮਾਝ ਕੀ ਆਦਿ ਗ੍ਰੰਥ, ਪੰਨਾ 145)

ਕਲਿਆਈ ਕੁਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ। (ਵਾਰ 1, ਪਉੜੀ 30)

11. ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।
ਹਉ ਭਾਲਿ ਵਿਕੁੰਨੀ ਹੋਈ ਆਧੇਰੈ ਰਾਹੁ ਨ ਕੋਈ।
(ਵਾਰ ਮਾਝ ਕੀ ਆਦਿ ਗ੍ਰੰਥ, ਪੰਨਾ 145)

ਬਾਬੇ ਕਹਿਆ ਨਾਥ ਜੀ ਸਚ ਚੰਦ੍ਰਮਾ ਕੂੜ ਅੰਧਾਰਾ।
ਕੂੜ ਅਮਾਵਸ ਵਰਤਿਆ ਹਉ ਭਾਲਣ ਚੜਿਆ ਸੰਸਾਰਾ। (ਵਾਰ 1, ਪਉੜੀ 29)

12. ਆਪਸ ਕਉ ਜੋ ਜਾਣੈ ਨੀਚਾ।
ਸੋਊ ਗਨੀਐ ਸਭ ਤੇ ਊਚਾ। (ਗਉੜੀ ਮ: 5, ਆਦਿ ਗ੍ਰੰਥ, ਪੰਨਾ 266)

ਸਿਰ ਉਚਾ ਨੀਵੇਂ ਚਰਨ ਸਿਰ ਪੈਰੀਂ ਪਾਂਦੇ।
ਮੂੰਹ ਅਖੀਂ ਨਕ ਕੰਨ ਹਥ ਦੇਹ ਭਾਰ ਉਚਾਂਦੇ।

13. ਸਭ ਚਿਹਨ ਛੱਡ ਪੂਜੀਅਣ ਕਉਣ ਕਰਮ ਕਮਾਂਦੇ।
ਗੁਰਸਰਣੀ ਸਾਧ ਸੰਗਤੀ- ਨਿਤ ਚਲ ਚਲ ਜਾਂਦੇ।
ਵੱਤਣ ਪਰਉਪਕਾਰ ਨੋ ਕਰ ਪਾਰ ਵਸਾਂਦੇ।
ਮੈਰੀ ਖਨਹੁੰ ਸੌਜੜੇ ਗੁਰਸਿਖ ਹਵਾਂਦੇ।
ਮਸਤਕ ਲਗੈ ਸਾਧ ਰੇਣ ਵਡਭਾਗ ਜਿਨ੍ਹਾਂ ਦੇ। (ਵਾਰ 9, ਪਉੜੀ 19)

13. ਜਾਤਿ ਕੁਲੀਨੁ ਸੇਵਕੁ ਜੇ ਹੋਇ।
ਤਾਂ ਕਾ ਕਹਣਾ ਕਹਹੁ ਨ ਕੋਇ।
ਵਿਚਿ ਸਨਾਤੀ ਸੇਵਕੁ ਹੋਇ।
ਨਾਨਕ ਪਣੀਆ ਪਹਿਰੈ ਸੋਇ। (ਮਲਾਰ ਮ: 1, ਆਦਿ ਗ੍ਰੰਥ, ਪੰਨਾ 1256)

14. ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਨਾਮ ਧਿਆਵੈ।
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆ ਹਰਿਨਾਮ ਧਿਆਵੈ।

ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ।
ਜਨ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।
(ਗਉੜੀ ਕੀ ਵਾਰ ਮ: 5, ਆਦਿ ਗ੍ਰੰਥ,
ਪੰਨਾ 305,6 )

ਕੁਰਬਾਣੀ ਤਿਨ ਗੁਰਸਿੱਖਾਂ ਪਿਛਲ ਰਾਤੀ ਉਠ ਬਹੰਦੇ।
ਕੁਰਬਾਣੀ ਤਿਨ ਗੁਰਸਿੱਖਾਂ ਅੰਮ੍ਰਿਤ ਵੇਲੇ ਸਰ ਨ੍ਹਾਵੰਦੇ।
ਕੁਰਬਾਣੀ ਤਿਨ ਗੁਰਸਿੱਖਾਂ ਇਕ ਮਨ ਹੋ ਗੁਰ ਜਾਪ ਜਪੰਦੇ।
ਕੁਰਬਾਣੀ ਤਿਨ ਗੁਰਸਿੱਖਾਂ ਸਾਧ ਸੰਗਤ ਚਲ ਜਾਇ ਜੁੜੰਦੇ।
ਕੁਰਬਾਣੀ ਤਿਨ ਗੁਰਸਿੱਖਾਂ ਗੁਰਬਾਣੀ ਨਿਤ ਗਾਇ ਸੁਣੰਦੇ।
ਕੁਰਬਾਣੀ ਤਿਨ ਗੁਰਸਿੱਖਾਂ ਮਨ ਮੇਲੀ ਕਰ ਮੇਲ ਮਿਲੰਦੇ।
ਕੁਰਬਾਣੀ ਤਿਨ ਗੁਰਸਿੱਖਾਂ ਭਾਇ ਭਗਤ ਗੁਰਪੁਰਬ ਕਰੰਦੇ।
ਗੁਰ ਸੇਵਾ ਫਲ ਸਫਲ ਫਲੰਦੇ (ਵਾਰ 12, ਪਉੜੀ 2)

15. ਨਗਨ ਫਿਰਤ ਜੋ ਪਾਈਐ ਜੋਗ। ਬਨ ਕਾ ਮਿਰਗੁ ਮੁਕਤਿ ਸਭੁ ਹੋਗੁ।
ਕਿਆ ਨਾਗੇ ਕਿਆ ਬਾਧੇ ਚਾਮ। ਜਬ ਨ ਚੀਨਸਿ ਆਤਮ ਰਾਮੁ।
ਮੂਡ ਮੁੰਡਾਏ ਜੋ ਸਿਧ ਪਾਈ। ਮੁਕਤੀ ਭੇਡ ਨ ਗਈਆ ਕਾਈ।
ਬਿੰਦੁ ਰਾਖਿ ਜੋ ਤਰੀਐ ਭਾਈ। ਖੁਸਰੈ ਕਿਉ ਨ ਪਰਮਗਤਿ ਪਾਈ।
ਕਹੁ ਕਬੀਰ ਸੁਨਹੁ ਨਰ ਭਾਈ। ਰਾਮ ਨਾਮ ਬਿਨੁ ਕਿਨਿ ਗਤਿ ਪਾਈ।
(ਗਉੜੀ ਕਬੀਰ, ਆਦਿ ਗ੍ਰੰਥ, ਪੰਨਾ 324)

ਮਿਲੈ ਨ ਤੀਰਥ ਨ੍ਹਾਤਿਆਂ ਡੱਡਾਂ ਜਲ ਵਾਸੀ।
ਵਾਲ ਵਧਾਈਐ ਪਾਈਐ ਵੜ ਜਟਾਂ ਪਲਾਸੀ।
ਨੰਗੇ ਰਹਿਆਂ ਜੇ ਮਿਲੈ ਵਣ ਮਿਰਗ ਉਦਾਸੀ।
ਭਸਮ ਲਾਇ ਜੇ ਪਾਈਐ ਖਰ ਖੇਹ ਨਿਵਾਸੀ।
ਜੇ ਪਾਈਐ ਚੁਪ ਕੀਤਿਆਂ ਪਸੂਆਂ ਜੜ੍ਹ ਹਾਸੀ।
ਵਿਣ ਗੁਰ ਮੁਕਤਿ ਨ ਹੋਵਈ ਗੁਰ ਮਿਲੇ ਖਲਾਸੀ। (ਵਾਰ 36, ਪਉੜੀ 14)

16. ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ।
(ਆਸਾ ਮ: 5, ਆਦਿ ਗ੍ਰੰਥ, ਪੰਨਾ 403)

ਭਗਤ ਪ੍ਰਹਿਲਾਦ, ਭਗਤ ਨਾਮ ਦੇਵ ਤੇ ਸੈਣ ਨਾਈ ਦੇ ਪ੍ਰਸੰਗਾਂ ।
ਰਾਹੀਂ ਇਹੀ ਵਿਚਾਰ ਸਿਧ ਕੀਤਾ ਹੈ। (ਵਾਰ 10, ਪਉੜੀ 2,10,16)

17. ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ।
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮ ਦੇਉ ਮੁਖ ਲਾਇਆ।
(ਆਸਾ ਮ: 5, ਆਦਿ ਗ੍ਰੰਥ, ਪੰਨਾ 451)

ਕਢ ਖੜਗ ਸਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦ।
ਥੰਮ ਪਾੜ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦ।
ਬੇਮੁਖ ਪਕੜ ਪਛਾੜੀਅਨ ਸੰਤ ਸਹਾਈ ਆਦਿ ਜੁਗਾਦਿ।
(ਵਾਰ 10, ਪਉੜੀ 2)

18. ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।
ਏਤੇ ਚਾਨਣ ਹੋਂਦਿਆਂ ਗੁਰ ਬਿਨੁ ਘੋਰ ਅੰਧਾਰ। (ਆਸਾ ਦੀ ਵਾਰ, ਆਦਿ ਗ੍ਰੰਥ, ਪੰਨਾ 463)

ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ। (ਵਾਰ 1, ਪਉੜੀ 24)
ਬਾਝੁ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁ ਸਿਧ ਲੋਆ। (ਵਾਰ 1, ਪਉੜੀ 22)
ਬਾਝ ਗੁਰੂ ਡੁੱਬਾ ਜਗ ਸਾਰਾ। (ਵਾਰ 1, ਪਉੜੀ 29)

19. ਭੈ ਵਿਚਿ ਪਵਣੁ ਵਹੈ ਸਦ ਵਾਉ। ਭੈ ਵਿਚਿ ਚਲਹਿ ਲਖ ਦਰੀਆਉ।
ਭੈ ਵਿਚਿ ਅਗਨਿ ਕਢੈ ਵੇਗਾਰਿ। ਭੈ ਵਿਚਿ ਧਰਤੀ ਦਬੀ ਭਾਰਿ।
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ। ਭੈ ਵਿਚਿ ਰਾਜਾ ਧਰਮੁ ਦੁਆਰੁ।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ। ਕੋਹ ਕਰੋੜੀ ਚਲਤ ਨ ਅੰਤੁ ।
ਭੈ ਵਿਚਿ ਸਿਧ ਬੁਧ ਸੁਰ ਨਾਥ। ਭੈ ਵਿਚਿ ਆਡਾਣੇ ਆਕਾਸ।
ਭੈ ਵਿਚਿ ਜੋਧ ਮਹਾਬਲ ਸੂਰ। ਭੈ ਵਿਚਿ ਆਵਹਿ ਜਾਵਹਿ ਪੂਰ।
ਸਗਲਿਆ ਭਉ ਲਿਖਿਆ ਸਿਰਿ ਲੇਖੁ। ਨਾਨਕ ਨਿਰਭਉ ਨਿਰੰਕਾਰ ਸਚੁ ਏਕੁ।
(ਆਸਾ ਦੀ ਵਾਰ, ਆਦਿ ਗ੍ਰੰਥ,ਪੰਨਾ 464

ਭੈ ਵਿਚ ਨਿੰਮਲ ਨਿੰਮ ਭੈ ਵਿਚ ਜਾਇਆ।

ਭੈ ਵਿਚ ਗੁਰਮੁਖ ਪੰਥ ਸਰਣੀ ਆਇਆ।

ਭੈ ਵਿਚ ਸੰਗਤਿ ਸਾਧੁ ਸਬਦ ਕਮਾਇਆ।

ਭੈ ਵਿਚ ਜੀਵਨ ਮੁਕਤ ਭਾਣਾ ਭਾਇਆ।

ਭੈ ਵਿਚ ਜਨਮ ਸਵਾਰਿ ਸਹਜ ਸਮਾਇਆ।

ਭੈ ਵਿਚ ਨਿਜਘਰ ਜਾਇ ਪੂਰਾ ਪਾਇਆ। ( ਵਾਰ 20, ਪਉੜੀ 20)

ਭੈ ਵਿਚ ਧਰਤਿ ਅਗਾਸ ਹੈ ਨਿਰਾਧਾਰ ਭੈ ਭਾਰ ਧਰਾਯਾ।

ਪਉਣ ਪਾਣੀ ਬੈਸੰਤਰੋ ਭੈ ਵਿਚ ਰਖੇ ਮੇਲ ਮਿਲਾਯਾ। (ਵਾਰ 18, ਪਉੜੀ 5)

20. ਵਾਇਨਿ ਚੇਲੇ ਨਚਨਿ ਗੁਰ। ਪੈਰ ਹਲਾਇਨਿ ਫੇਰਨਿ ਸਿਰ।

(ਆਸਾ ਕੀ ਵਾਰ, ਆਦਿ ਗ੍ਰੰਥ, ਪੰਨਾ 465)

ਚੇਲੇ ਸਾਜ ਵਜਾਇੰਦੇ ਨਚਨਿ ਗੁਰੂ ਬਹੁਤ ਬਿਧ ਭਾਈ। (ਵਾਰ 1, ਪਉੜੀ 30)

21. ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ।

(ਆਸਾ ਕੀ ਵਾਰ, ਆਦਿ ਗ੍ਰੰਥ, ਪੰਨਾ 469 )

ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤ ਮੁਖਹੁ ਅਲਾਈ। (ਵਾਰ 1, ਪਉੜੀ 30)

22. ਭਾਉ ਭਗਤਿ ਕਰਿ ਨੀਚੁ ਸਦਾਏ। ਤਉ ਨਾਨਕ ਮੋਖੰਤਰੁ ਪਾਏ।

(ਆਸਾ ਕੀ ਵਾਰ, ਆਦਿ ਗ੍ਰੰਥ, ਪੰਨਾ 470)

ਭਾਉ ਭਗਤਿ ਪਰਵਾਨ ਹੈ ਜਗ ਹੋਮ ਤੇ ਪੁਰਬ ਕਮਾਈ।

ਕਰ ਕੇ ਨੀਚ ਸਦਾਵਣਾ ਤਾ ਪ੍ਰਭ ਲੇਖੇ ਅੰਦਰ ਪਾਈ। (ਵਾਰ 1, ਪਉੜੀ 15)

23. ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ।

ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ। (ਆਸਾ ਕੀ ਵਾਰ, ਆਦਿ ਗ੍ਰੰਥ, ਪੰਨਾ 473)

ਸਤਿਗੁਰ ਤੀਰਥ ਛਡ ਕੈ ਅਠਸਠ ਤੀਰਥ ਨਾਵਣ ਜਾਹੀ।

ਬਗਲ ਸਮਾਧ ਲਗਾਇ ਕੇ ਜਿਉ ਜਲ ਜੰਤਾ ਘੁਟ ਘੁਟ ਖਾਹੀ।

(ਵਾਰ 15, ਪਉੜੀ 10)

24. ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ।
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ।
(ਆਸਾ ਰਵਿਦਾਸ, ਆਦਿ ਗ੍ਰੰਥ , ਪੰਨਾ 486)

ਗਜ ਮ੍ਰਿਗ ਮੀਨ ਪਤੰਗ ਅਲਿ ਇਕਤ ਇਕਤ ਰੋਗ ਪਚੰਦੇ।
ਮਾਨਸ ਦੇਹੀ ਪੰਜ ਰੋਗ ਪੰਜੇ ਦੂਤ ਕਸੂਤ ਕਰੰਦੇ। (ਵਾਰ 5, ਪਉੜੀ 20)

25. ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ।
(ਵਡਹੰਸ ਕੀ ਵਾਰ, ਆਦਿ ਗ੍ਰੰਥ, ਪੰਨਾ 587)

ਹੋਇ ਅਤੀਤ ਗ੍ਰਹਸਤ ਤਜ ਫਿਰ ਉਨ੍ਹਹੂ ਕੇ ਘਰ ਮੰਗਣ ਜਾਈ।
(ਵਾਰ 1, ਪਉੜੀ 40)

26. ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ। (ਬਿਲਾਵਲ ਮ: 3, ਆਦਿ ਗ੍ਰੰਥ, ਪੰਨਾ 797)

ਗੁਰੁ ਚੇਲਾ ਚੇਲਾ ਗੁਰ ਭਾਇਆ। (ਵਾਰ 34, ਪਉੜੀ 26)

ਆਪੇ ਗੁਰੂ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ।
(ਧਨਾਸਰੀ ਮ: 4, ਆਦਿ ਗ੍ਰੰਥ ਪੰਨਾ 669)

ਗੁਰ ਚੇਲਾ ਚੇਲਾ ਗੁਰੂ ਪੁਰਖੁਹ ਪੁਰਖ ਚਲਿਤ ਵਰਤਾਇਆ। (ਵਾਰ 5, ਪਉੜੀ 6)

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰਉਪਦੇਸੁ ਚਲਾਏ।
(ਆਸਾ ਮ: 4, ਆਦਿ ਗ੍ਰੰਥ ਪੰਨਾ 444)

ਸਾਹਿਬ ਸੇਵਕੁ ਇਕੁ ਇਕੁ ਦ੍ਰਿਸਟਾਇਆ। (ਗੂਜਰੀ ਕੀ ਵਾਰ, ਆਦਿ ਗ੍ਰੰਥ ਪੰਨਾ 524)

ਬਿਰਖਹੁੰ ਫਲ, ਫਲ ਤੇ ਬਿਰਖ,
ਗੁਰਸਿਖ ਸਿਖ ਗੁਰ ਮੰਤੁ ਸੁਹੇਲਾ । (ਵਾਰ 20, ਪਉੜੀ 7)

27. ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ।
ਬੂੰਦ ਵਿਹੂਣਾ ਚਾਤ੍ਰਿਕੋ ਕਿਉਕਰਿ ਤ੍ਰਿਪਤਾਵੈ।
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ।
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ।
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ।
(ਜੈਤਸਰੀ ਮ: 5, ਵਾਰ, ਆਦਿ ਗ੍ਰੰਥ ਪੰਨਾ 708)

ਦੀਪਕ ਜਲੇ ਪਤੰਗ ਵੰਸ ਫਿਰ ਦੇਖ ਨ ਹੱਟੈ।
ਜਲ ਵਿਚਹੁੰ ਫੜ ਕਢੀਐ ਮਛ ਨੇਹੁ ਨ ਘੱਟੈ।
ਘੰਡਾ ਹੇੜਾ ਮਿਰਗ ਜਿਉਂ ਸੁਣ ਨਾਦ ਪਲੱਟੈ।
ਭਵਰੇ ਵਾਸ ਵਿਣਾਸ ਹੈ ਫੜ ਕਵਲ ਸਘੱਟੈ।
ਗੁਰਮੁਖ ਸੁਖ ਫਲ ਪਿਰਮ ਰਸ ਬਹੁ ਬੰਧਨ ਕੱਟੈ।
ਧਨ ਧਨ ਗੁਰਸਿਖ ਵੰਸ ਧਨ ਗੁਰਮਤਿ ਨਿਧ ਘੱਟੈ। (ਵਾਰ 27, ਪਉੜੀ 23)

28. ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ।
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ।
(ਰਾਗ ਸੂਹੀ ਮ: 5, ਆਦਿ ਗ੍ਰੰਥ ਪੰਨਾ 747)

ਕੇਤੀ ਸਾਦੀਂ ਕੇਤੜੇ ਜੰਗਾਲ ਭੁਪਾਲਾ।
ਥਲੀਂ ਵਰੋਲੇ ਕੇਤੜੇ ਪਰਬਤ ਬੇਤਾਲਾ।
ਨਦੀਆਂ ਨਾਲੇ ਕੇਤੜੇ ਸਰਵਰ ਅਸਰਾਲਾ।
ਅੰਬਰ ਤਾਰੇ ਕੇਤੜੇ ਬਿਸੀਅਰ ਪਾਤਾਲਾ।
ਭੰਭਲ ਭੂਸੇ ਭੁਲਿਆਂ ਭਵਜਲ ਪਰਨਾਲਾ।
ਇਕਸ ਸਤਿਗੁਰ ਬਾਹਰੋਂ ਸਭ ਆਲ ਜੰਜਾਲਾ। (ਵਾਰ 34, ਪਉੜੀ 18)

29. ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ।
(ਬਿਲਾਵਲ ਮ: 3, ਆਦਿ ਗ੍ਰੰਥ, ਪੰਨਾ 796)

ਅਉਸਰ ਚੁਕਾ ਹਥ ਨ ਆਵੈ। (ਵਾਰ 1, ਪਉੜੀ 15)

30. ਗੁਰ ਕੀ ਮੂਰਤਿ ਮਨ ਮਹਿ ਧਿਆਨੁ। ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।
(ਗੋਂਡ ਮ: 5, ਆਦਿ ਗ੍ਰੰਥ, ਪੰਨਾ 864)

ਗੁਰ ਮੂਰਤਿ ਗੁਰ ਸ਼ਬਦ ਹੈ ਸਾਧ ਸੰਗਤਿ ਵਿਚ ਪ੍ਰਗਟੀ ਆਯਾ।
(ਵਾਰ 24, ਪਉੜੀ 25)

31. ਇਸਤਰੀ ਪੁਰਖੈ ਖਟਿਐ ਭਾਉ। ਭਾਵੈ ਆਵਉ ਭਾਵੈ ਜਾਉ।
ਕਾਜ਼ੀ ਹੋਇ ਕੈ ਬਹੈ ਨਿਆਇ। ਫੇਰੇ ਤਸਬੀ ਕਰੇ ਖੁਦਾਇ।
ਵਢੀ ਲੈ ਕੈ ਹਕੁ ਗਵਾਇ। (ਰਾਮਕਲੀ ਕੀ ਵਾਰ, ਆਦਿ ਗ੍ਰੰਥ ਪੰਨਾ 951)

ਕਾਜ਼ੀ ਹੋਇ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ।
ਇਸਤ੍ਰੀ ਪੁਰਖੈ ਦਾਮੁ ਹਿਤ ਭਾਵੇ ਆਏ ਕਿਥਊ ਜਾਈ। (ਵਾਰ 1, ਪਉੜੀ 30)

32. ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾਂ ਕੈ ਦੁਖ।
(ਰਾਮਕਲੀ ਕੀ ਵਾਰ, ਆਦਿ ਗ੍ਰੰਥ ਪੰਨਾ 957)

ਵਿਣੁ ਨਾਵੈ ਹੋਰ ਮੰਗਣਾ ਸਿਰ ਦੁਖਾਂ ਦੇ ਦੁਖ ਸਬਾਯਾ। (ਵਾਰ 1, ਪਉੜੀ 45)

33. ਲਹਣੇ ਧਰਿਓਨੁ ਛਤ੍ਰੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ।
(ਰਾਮਕਲੀ ਕੀ ਵਾਰ (ਰਾਇ ਬਲਵੰਡ) ਆਦਿ ਗ੍ਰੰਥ ਪੰਨਾ 966)

ਉਲਟੀ ਗੰਗ ਵਹਾਈਓਨਿ ਗੁਰ ਅੰਗਦ ਸਿਰ ਉਪਰ ਧਾਰਾ। (ਵਾਰ 1, ਪਉੜੀ 38)

34. ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ।
ਦਿਲ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ।
(ਰਾਮਕਲੀ ਦੀ ਵਾਰ ਰਾਇ ਬਲਵੰਡ ਆਦਿ ਗ੍ਰੰਥ ਪੰਨਾ 967)

ਪੁਤ੍ਰੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ। (ਵਾਰ 1, ਪਉੜੀ 38)

35. ਅਰਬਦ ਨਰਬਦ ਧੁੰਧੂਕਾਰਾ।
ਧਰਣਿ ਨ ਗਗਨਾ ਹੁਕਮੁ ਅਪਾਰਾ।
(ਮਾਰੂ ਸੋਲਹੇ ਮ: 1, ਆਦਿ ਗ੍ਰੰਥ, ਪੰਨਾ 1035)

ਪ੍ਰਿਥਮੈ ਸਾਸ ਨ ਮਾਸ ਸਨ
ਅੰਧ ਧੁੰਧ ਕਛੁ ਖਬਰ ਨ ਪਾਈ। (ਵਾਰ 1, ਪਉੜੀ 2)

36. ਲਖ ਚਉਰਾਸੀਹ ਜੋਨਿ ਸਬਾਈ।
ਮਾਣਸ ਕਉ ਪ੍ਰਭਿ ਦੀਈ ਵਡਿਆਈ। (ਮਾਰੂ ਮ: 5, ਆਦਿ ਗ੍ਰੰਥ ਪੰਨਾ 1075)

ਚੌਰਾਸੀ ਲਖ ਜੋਨ ਵਿਚ, ਉਤਮ ਜਨਮ ਸੁ ਮਾਣਸ ਦੇਹੀ। (ਵਾਰ 1, ਪਉੜੀ 3)

37. ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੀ। (ਮਾਰੂ ਵਾਰ, ਆਦਿ ਗ੍ਰੰਥ ਪੰਨਾ 1099)

ਭੇਖੀ ਪ੍ਰਭੂ ਨ ਪਾਈਐ ਆਪ ਗਵਾਇ ਰੂਪ ਨ ਲੇਖੈ। (ਵਾਰ 1, ਪਉੜੀ 25)

38. ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮ
ਧੂਰਿ ਸਾਧੂ ਕੀ ਤਾਈ।
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ
ਸਾਧੂ ਕੀ ਧੂਰਿ ਗਵਾਈ। (ਮਲਾਰ ਮ: 5, ਆਦਿ ਗ੍ਰੰਥ ਪੰਨਾ 1263)

ਰਵਿਦਾਸ ਭਗਤ ਦੇ ਕਸੀਰੇ ਦੀ ਗੰਗਾ ਵਲੋਂ ਪਰਵਾਨਗੀ
ਵਾਲੇ ਪ੍ਰਸੰਗ ਰਾਹੀਂ ਇਸ ਵਿਚਾਰ ਨੂੰ ਦ੍ਰਿੜ ਕਰਾਇਆ ਹੈ।
(ਵਾਰ 10, ਪਉੜੀ 17)

39. ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ।
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ।
(ਸਲੋਕ ਕਬੀਰ, ਆਦਿ ਗ੍ਰੰਥ, ਪੰਨਾ 1365)

ਚੰਦਨ ਵਾਸ ਵਨਾਸਪਤਿ ਵਾਸ ਰਹੈ ਨਿਰਗੰਧ ਰਵਾਣੀ।
ਸਾਧ ਸੰਗਤ ਗੁਰ ਸ਼ਬਦ ਸੁਣ ਰਿਦੈ ਨ ਵਸੈ ਅਭਾਗ ਪਰਾਣੀ।
ਹਉਮੈ ਅੰਦਰ ਭਰਮ ਭੁਲਾਣੀ। (ਵਾਰ 17, ਪਉੜੀ 5)

40. ਕਬੀਰ ਪਾਪੀ ਭਗਤਿ ਨ ਭਾਵਈ,
ਹਰਿ ਪੂਜਾ ਨ ਸੁਹਾਇ।
ਮਾਖੀ ਚੰਦਨੁ ਪਰਹਰੈ
ਜਹ ਬਿਗੰਧ ਤਹ ਜਾਇ। (ਸਲੋਕ ਕਬੀਰ, ਆਦਿ ਗ੍ਰੰਥ, ਪੰਨਾ 1368)

ਸੀਸ ਨਿਵਾਏ ਢੀਂਗੁਲੀ ਗਲ ਬੰਧੇ ਜਲ ਉਚੌਂ ਆਵੈ।
ਘੁਘੂ ਸੁਝ ਨ ਸੁਝਈ ਚਕਵੀ ਚੰਦ ਨ ਡਿਠਾ ਭਾਵੈ।
ਸਿੰਬਲ ਬਿਰਖ ਨ ਸਫਲ ਹੋਇ ਚੰਦਨ ਵਾਸ ਨ ਵਾਂਸ ਸਮਾਵੈ।
ਸਪੇ ਦੁਧ ਪੀਆਲੀਐ ਤੁੰਮੇ ਦਾ ਕਉੜੱਤ ਨ ਜਾਵੈ।
ਜਿਉਂ ਥਣ ਚੰਬੜ ਚਿੱਚੜੀ ਲੋਹੂ ਪੀਐ ਦੁਧ ਨ ਖਾਵੈ।
ਸਭ ਅਵਗੁਣ ਮੈ ਤਨ ਵਸਨ ਗੁਣ ਕੀਤੇ ਅਵਗੁਣ ਨੋ ਧਾਵੈ।
(ਵਾਰ 6, ਪਉੜੀ 20)

41. ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ।
ਦੂਜੈ ਭਾਵੀ ਨਾਨਕਾ ਵਹਣਿ ਲੁੜੰਦੜੀ ਜਾਇ।
(ਸਲੋਕ ਮ: 5, ਆਦਿ ਗ੍ਰੰਥ ਪੰਨਾ 1425)

ਹੋਰਤ ਰੰਗ ਨ ਰੱਚੀਐ ਸਭ ਕੂੜ ਦਿਸੰਦਾ।
ਹੋਰਤ ਸਾਦ ਨ ਲਗੀਐ ਹੋਇ ਵਿੱਸ ਲਗੰਦਾ।
ਹੋਰਤ ਰਾਗ ਨ ਰੀਝੀਐ ਸੁਣ ਸੁਖ ਨ ਲਹੰਦਾ।
ਹੋਰ ਬੁਰੀ ਕਰਤੂਤ ਹੈ ਲਗੈ ਫਲ ਮੰਦਾ।
ਹੋਰਤ ਪੰਥ ਨ ਚਲੀਐ ਠਗ ਚੋਰ ਮੁਹੰਦਾ।
ਪੀਰ ਮੁਰੀਦਾ ਪਿਰਹੜੀ ਸਚ ਸਚ ਮਿਲੰਦਾ। (ਵਾਰ 27, ਪਉੜੀ 11)

(2) ਭਾਈ ਗੁਰਦਾਸ ਨੇ ਕਈ ਥਾਵਾਂ ਤੇ ਗੁਰਬਾਣੀ ਦੇ ਮਹਾਂਵਾਕਾਂ ਦੇ ਭਾਵਾਂ ਨੂੰ ਆਪਣੇ ਸ਼ਬਦਾਂ ਰਾਹੀਂ ਪਰਗਟ ਕੀਤਾ ਹੈ। ਜਿਵੇਂ ਕਿ ਹੇਠਲੀ ਉਦਾਹਰਣ ਤੋਂ ਸਪੱਸ਼ਟ ਹੁੰਦਾ ਹੈ:-

ਗੁਰਬਾਣੀ

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ।
ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ।
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ।
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ।
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ।
ਜੇਵਡੁ ਸਾਹਿਬੁ ਤੇਵਡੁ ਦਾਤੀ ਦੇ ਦੇ ਕਰੇ ਰਜਾਈ।
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ।

(ਵਾਰ ਮਾਝ ਕੀ, ਆਦਿ ਗ੍ਰੰਥ, ਪੰਨਾ 147)

ਗੁਰਦਾਸ ਬਾਣੀ

ਬਾਬਾ ਬੋਲੇ ਨਾਥ ਜੀ ਸਬਦ ਸੁਨਹੁ ਸਚ ਮੁਖਉ ਅਲਾਈ।
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ।
ਬਸਤ੍ਰ ਪਹਿਰੋ ਅਗਨਿ ਦੇ ਬਰਫ਼ ਹਿਮਾਲੇ ਮੰਦਰ ਛਾਈ।
ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ।
ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ।
ਤੋਲੀ ਧਰਤਿ ਅਕਾਸ਼ ਦੁਇ ਪਿਛੇ ਛਾਬੇ ਟੰਕ ਚੜਾਈ।
ਏਹ ਬਲ ਰਖਾ ਆਪ ਵਿਚ ਜਿਸ ਆਖਾ ਤਿਸ ਪਾਰ ਕਰਾਈ।
ਸਤਿਨਾਮ ਬਿਨ ਬਾਦਰ ਛਾਈ।

(ਵਾਰ 1, ਪਉੜੀ 43)

ਅਧਿਆਇ ਚੌਥਾ

## ਵਾਰਾਂ ਵਿਚ ਇਤਿਹਾਸਿਕਤਾ ਅਤੇ ਪੌਰਾਣਿਕਤਾ

### (ੳ) ਇਤਿਹਾਸਿਕਤਾ

1. ਵਾਰਾਂ ਵਿਚ ਗੁਰੂ ਨਾਨਕ ਤੇ ਹੋਰ ਗੁਰੂ ਸਾਹਿਬਾਨ ਦਾ ਸਰੂਪ ।
2. ਵਾਰਾਂ ਵਿਚ ਪਹਿਲੇ ਛੇ ਗੁਰੂ-ਸਾਹਿਬਾਨ ਦੀ ਜੀਵਨੀ ।
3. ਵਾਰਾਂ ਵਿਚ ਗੁਰੂ-ਕੁੱਲ ਸੰਕੇਤ (ਬੇਦੀ, ਭੱਲਾ, ਸੋਢੀ, ਮੀਣਾਂ) ।
4. ਵਾਰਾਂ ਵਿਚ ਗੁਰੂ ਸਾਹਿਬਾਨ ਦੇ ਸਮੇਂ ਦੇ ਪ੍ਰਸਿਧ ਸਿਖ ।
5. ਵਾਰਾਂ ਵਿਚ ਭਗਤਾਂ ਬਾਰੇ ਮਿਲਦੇ ਇਤਿਹਾਸਕ ਤੱਥ ।

### (ਅ) ਪੌਰਾਣਿਕਤਾ

1. ਵਾਰਾਂ ਵਿਚ ਮਿਲਦੀ ਪੌਰਾਣਿਕ-ਸ਼ੈਲੀ ।
2. ਵਾਰਾਂ ਵਿਚ ਪੌਰਾਣਿਕ-ਤੱਤ ।
3. ਵਾਰਾਂ ਵਿਚ ਪੌਰਾਣਿਕ-ਕਥਾਵਾਂ ।

## ਵਾਰਾਂ ਵਿਚ ਇਤਿਹਾਸਿਕਤਾ ਅਤੇ ਪੌਰਾਣਿਕਤਾ

195 (ੳ) ਇਤਿਹਾਸਿਕਤਾ

### (1) ਵਾਰਾਂ ਵਿਚ ਗੁਰੂ ਨਾਨਕ ਤੇ ਹੋਰ ਗੁਰੂ ਸਾਹਿਬਾਨ ਦਾ ਸਰੂਪ

ਭਾਈ ਗੁਰਦਾਸ ਨਾ ਕੇਵਲ ਸਰਵ-ਗੁਰੂ ਅਮਰਦਾਸ ਜੀ, ਰਾਮਦਾਸ, ਅਰਜਨ ਦੇਵ ਤੇ ਹਰਿਗੋਬਿੰਦ ਦੇ ਸਮਕਾਲੀ ਹੀ ਸਨ, ਸਗੋਂ ਨਿਕਟ ਵਰਤੀ ਰਿਸ਼ਤੇਦਾਰ ਵੀ ਸਨ ਤੇ ਅਨਿੰਨ ਭਗਤ ਵੀ। ਇਸ ਹੈਸੀਅਤ ਵਿਚ ਆਪ ਨੇ ਗੁਰੂ ਸਾਹਿਬਾਨ ਦੇ ਜੀਵਨ ਨੂੰ ਬੜਾ ਨੇੜਿਉਂ ਤੱਕਿਆ, ਉਨ੍ਹਾਂ ਦੀ ਵਿਚਾਰਧਾਰਾ ਨੂੰ ਸਮਝਿਆ ਤੇ ਸੁਭਾਵ ਨੂੰ ਜਾਣਿਆ। ਜੋ ਲਹਿਰ ਗੁਰੂ ਨਾਨਕ ਦੇਵ ਨੇ ਚਲਾਈ ਸੀ, ਇਸ ਸਮੇਂ ਵਿਚ ਭਾਈ ਸਾਹਿਬ ਨੇ ਉਸ ਲਹਿਰ ਨੂੰ ਜਵਾਨ ਹੁੰਦਿਆਂ ਤੇ ਵਧਦਿਆਂ ਫੁਲਦਿਆਂ ਵੇਖਿਆ; ਜਿਨ੍ਹਾਂ ਸਿਧਾਂਤਾਂ ਉਤੇ ਇਸ ਲਹਿਰ ਦੀ ਉਸਾਰੀ ਹੋਈ ਸੀ, ਉਨ੍ਹਾਂ ਸਿਧਾਂਤਾਂ ਦੀ ਕਿਰਿਆਤਮਕ ਵਰਤੋਂ ਨਾਲ ਪੰਜਾਬ ਵਿਚ ਇਕ ਨਵੀਂ ਜੀਵਨ-ਰੌ ਧੜਕਣੀ ਸ਼ੁਰੂ ਹੋ ਗਈ ਸੀ ਤੇ ਇਸ ਨਵੀਂ ਉਗਮਦੀ ਜੀਵਨ-ਰੌ ਨੂੰ ਵੀ ਭਾਈ ਸਾਹਿਬ ਨੇ ਆਪਣੀ ਅੱਖੀਂ ਵੇਖਿਆ। ਸਤਿਗੁਰੂ ਉਤੇ ਅਗਾਧ-ਸ਼ਰਧਾ ਤੇ ਅਪਾਰ ਵਿਸ਼ਵਾਸ, ਨਿਮਰਤਾ, ਸੇਵਾ, ਸਿਮਰਨ ਆਦਿ ਗੁਣਾਂ ਕਾਰਨ ਬਾਬਾ ਲਹਿਣਾ ਦੇ ਜੀਵਨ ਵਿਚ ਇਕ ਮਹਾਨ ਤਬਦੀਲੀ ਆਈ ਤੇ ਉਹ ਗੁਰੂ ਨਾਨਕ ਦੇਵ ਦੇ ਅੰਗ ਲਗ ਕੇ ਲਹਿਣਾ ਤੋਂ ਅੰਗਦ, ਗੁਰੂ ਅੰਗਦ ਦੇਵ, ਬਣ ਗਏ, ਇਸ ਜੀਵਨ-ਪਰਿਵਰਤਨ ਦੀ ਗਾਥਾ ਵੀ ਭਾਈ ਸਾਹਿਬ ਨੇ ਸੁਣੀ ਤੇ

"ਜੋਤਿ ਉਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ"

ਦੇ ਝਲਕਾਰੇ ਪ੍ਰਤੀਤ ਕੀਤੇ। ਆਪਣੇ ਨਜ਼ਦੀਕੀ ਰਿਸ਼ਤੇਦਾਰ ਅਮਰਦਾਸ ਨੂੰ ਉਪਰੋਕਤ ਗੁਣਾਂ ਕਰ ਕੇ 72 ਸਾਲ ਦੀ ਉਮਰ ਵਿਚ ਗੁਰਗੱਦੀ ਪ੍ਰਾਪਤ ਕਰਦਿਆਂ ਤੇ ਇਸ ਉਪਰੰਤ ਆਪ ਦੇ ਅੰਦਰੋਂ ਬਾਣੀ ਫੁਟ ਨਿਕਲਣ ਦਾ ਮੁਅਜਜ਼ਾ ਵੀ ਵੇਖਿਆ। ਇਸ ਸਭ ਕੁਝ ਨੇ ਭਾਈ ਸਾਹਿਬ ਉਤੇ ਬੜਾ ਡੂੰਘਾ ਪ੍ਰਭਾਵ ਪਾਇਆ। ਆਪ ਨੇ ਵੇਖਿਆ ਕਿ ਇਸ ਲਹਿਰ ਨੇ ਪੰਜਾਬ ਦੇ ਜੀਵਨ

ਵਿਚ, ਕੀ ਵਿਅਕਤੀਗਤ ਤੇ ਕੀ ਸਮਾਜਕ, ਇਕ ਨਵੀਂ ਜਾਗ੍ਰਤੀ ਪੈਦਾ ਕਰ ਦਿੱਤੀ ਹੈ; ਪੰਜਾਬ ਦੇ ਜੀਵਨ ਦੀ ਗਤੀ ਜੋ ਪਹਿਲਾਂ ਸਿਥਲ ਹੋ ਚੁਕੀ ਸੀ ਜਾਂ ਮੁਰਝਾਈ ਮੁਰਦਾਈ ਚਲ ਰਹੀ ਸੀ, ਉਹ ਹੁਣ ਤੇਜ਼ੀ ਨਾਲ ਅੱਗੇ ਵਧ ਰਹੀ ਹੈ। ਇਸ ਮਹਾਨ ਪਰਿਵਰਤਨ ਨੇ ਭਾਈ ਸਾਹਿਬ ਨੂੰ ਵੀ ਹਲੂਣਿਆ, ਆਪ ਨੂੰ ਵੀ ਇਸ ਲਹਿਰ ਵਿਚ ਵਿਸ਼ਵਾਸ਼ ਪੈਦਾ ਹੋਇਆ ਤੇ ਆਪ ਨੇ ਅਪਣਾ ਜੀਵਨ ਤੇ ਆਪਣੀ ਕਲਾ ਇਸ ਲਹਿਰ ਨੂੰ ਸੌਂਪ ਦਿੱਤੇ।

ਇਸ ਲਹਿਰ ਦੇ ਸੰਚਾਲਕ ਗੁਰੂ ਨਾਨਕ ਦੇਵ ਦੇ ਸਿਧਾਂਤਾਂ ਨੂੰ, ਜੋ ਕਿ ਸਮੇਂ ਦੀਆਂ ਨਵੀਆਂ ਲੋੜਾਂ ਦੇ ਅਨੁਕੂਲ ਸਨ, ਭਾਈ ਗੁਰਦਾਸ ਨੇ ਪੰਜਾਬ ਦੇ ਲੋਕਾਂ ਵਿਚ ਉਨ੍ਹਾਂ ਦੀ ਆਪਣੀ ਬੋਲੀ ਰਾਹੀਂ ਸੁਣਾਉਣ ਲਈ ਵਾਰਾਂ ਦੀ ਰਚਨਾ ਕੀਤੀ। ਆਪ ਨੇ ਇਹਨਾਂ ਸਿਧਾਂਤਾਂ ਨੂੰ ਬੜੀ ਡੂੰਘੀ ਸਮਝ ਨਾਲ ਜੀਵਨ ਵਿਚ ਵਰਤ ਕੇ ਅਪਣਾਇਆ ਤੇ ਵਿਸ਼ਾਲ ਵਿਦਵਤਾ ਨਾਲ ਇਹਨਾਂ ਦਾ ਪਰਚਾਰ ਕੀਤਾ। ਅਜਿਹਾ ਕਰਦਿਆਂ, ਸਿਖ ਲਹਿਰ ਦੇ ਮੋਢੀ ਗੁਰੂ ਨਾਨਕ ਤੇ ਹੋਰ ਗੁਰੂ ਸਾਹਿਬਾਨ ਦੇ ਜੀਵਨ-ਚਰਿਤਰ ਦੀਆਂ ਝਲਕੀਆਂ ਦਾ ਦ੍ਰਿਸ਼ ਇਹਨਾਂ ਵਾਰਾਂ ਵਿਚ ਆ ਜਾਣਾ ਇਕ ਕੁਦਰਤੀ ਗੱਲ ਸੀ। ਵੱਖ-ਵੱਖ ਵਾਰਾਂ ਵਿਚ ਕਈ ਥਾਵਾਂ ਤੇ ਇਹ ਦ੍ਰਿਸ਼ ਦ੍ਰਿਸ਼ਟੀ ਗੋਚਰ ਹੁੰਦੇ ਹਨ, ਪਰ ਇਸ ਪੱਖ ਵਿਚ ਭਾਈ ਸਾਹਿਬ ਦੀ ਪਹਿਲੀ ਵਾਰ ਵਿਸ਼ੇਸ਼ ਧਿਆਨ ਦੀ ਮੰਗ ਕਰਦੀ ਹੈ।

ਇਸ ਵਾਰ ਦੀਆਂ ਪਹਿਲੀਆਂ ਸੋਲਾਂ ਪਉੜੀਆਂ ਵਿਚ ਮੰਗਲਾ-ਚਰਨ ਤੋਂ ਇਲਾਵਾ ਜਗਤ-ਉਤਪਤੀ ਤੇ ਉਸਦੇ ਕਾਰਨ, ਮਨੁੱਖਾ-ਦੇਹ ਦੀ ਉੱਤਮਤਾ, ਚੋਹਾਂ ਜੁਗਾਂ ਦਾ ਹਾਲ ਤੇ ਉਹਨਾਂ ਜੁਗਾਂ ਵਿਚਲੇ ਕਰਮ, ਵੇਦਾਂ ਤੇ ਸ਼ਾਸਤਰਾਂ ਦੀ ਰਚਨਾ ਸੰਬੰਧੀ ਵਿਚਾਰ ਤੇ ਕਲਜੁਗ ਦੇ ਵਰਤਾਰੇ ਦਾ ਜ਼ਿਕਰ ਕਰ ਕੇ ਅਗਲੀਆਂ ਛੇ ਪਉੜੀਆਂ-ਪਉੜੀ ਨੰ: 17,18,19,20,21 ਤੇ 22 ਵਿਚ ਸਮੇਂ ਦੀ ਜੁਗ-ਗਰਦੀ ਦਾ ਹਾਲ ਭਾਵੇਂ ਪ੍ਰਭਾਵਸ਼ਾਲੀ ਢੰਗ ਨਾਲ ਬਿਆਨ ਕੀਤਾ ਹੈ। ਭਾਈ ਸਾਹਿਬ ਨੇ ਪੰਦਰਵੀਂ ਸੋਲ੍ਹਵੀਂ ਸਦੀ ਦੇ ਭਾਰਤੀ ਸਮਾਜ ਨੂੰ ਬੜੀ ਘੋਖਵੀਂ ਨਿਗਾਹ ਨਾਲ ਵੇਖਿਆ ਹੈ। ਉਸ ਸਮੇਂ ਵਿਚ ਵਿਆਪਕ ਅਨਿਆਂ, ਅਤਿਆਚਾਰ ਤੇ ਅੰਧਕਾਰ ਨੂੰ ਪੂਰਨ-ਭਾਂਤ ਮਹਿਸੂਸ ਕੀਤਾ ਹੈ। ਰਾਜਿਆਂ ਦੀ ਧੱਕੇ-ਸ਼ਾਹੀ, ਹਾਕਮਾਂ ਦੇ ਜ਼ੁਲਮ, ਵਰਣਾਸ਼ਰਮ ਵੰਡ ਕਾਰਨ ਸਮਾਜਕ ਦੁਫੇੜ, ਮਜ਼ਹਬੀ ਖਿਚੋਤਾਨ, ਉਚ-ਨੀਚ ਦੇ ਭੇਦ, ਆਚਰਨਕ ਨੀਚਤਾ, ਆਪੋ ਧਾਪੀ ਤੇ ਦਿਮਾਗ਼ੀ ਹੁਜਤਾਂ ਆਦਿ ਨੂੰ ਇਕ ਪਾਰਖੂ ਤੇ ਪੜਚੋਲਵੀਂ ਦ੍ਰਿਸ਼ਟੀ ਨਾਲ ਪੁਣ-ਛਾਣ ਕੇ ਵੇਖਦਿਆਂ, ਇਸ ਸਭ ਕੁਝ ਦਾ ਯਥਾਰਥਕ ਚਿੱਤਰ ਉਲੀਕਿਆ ਹੈ:-

(ੳ) ਘੁਠੀ ਗਿਲਾਨਿ ਜਗਤੁ ਵਿਚ ਹਉਮੈ ਅੰਦਰ ਜਲੈ ਲੁਕਾਈ।
ਕੋਈ ਨ ਕਿਸੈ ਪੂਜਦਾ ਊਚ ਨੀਚ ਸਭ ਗਤਿ ਬਿਸਰਾਈ।
ਭਏ ਬੇਅਦਲੀ ਪਾਤਸ਼ਾਹ ਕਲਿਕਾਤੀ ਉਮਰਾਵ ਕਸਾਈ।

...................................

ਕਰਮ ਭ੍ਰਿਸ਼ਟ ਸਭ ਭਈ ਲੁਕਾਈ। (ਪਉੜੀ ਨੰ: 7)

(ਅ) ਜੁਗ ਗਰਦੀ ਜਬ ਹੋਵਹੇ ਉਲਟੇ ਜੁਗ ਕਿਆ ਹੋਇ ਵਰਤਾਰਾ।
ਉਠੇ ਗਿਲਾਨਿ ਜਗਤ ਵਿਚ ਵਰਤੇ ਪਾਪ ਭ੍ਰਿਸ਼ਟ ਸੰਸਾਰਾ।

.......................................

ਨਿੰਦਿਆ ਚਾਲੇ ਵੇਦ ਕੀ ਸਮਝਨ ਨਹਿ ਅਗਿਆਨ ਗੁਬਾਰਾ। (ਪਉੜੀ ਨੰ: 17)

(ੲ) ਕੋਇ ਨ ਕਿਸੈ ਵਰਜਈ ਸੋਈ ਕਰੈ ਸੋਈ ਮਨ ਭਾਵੈ।

.................................

ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ। (ਪਉੜੀ ਨੰ: 18)

(ਸ) ਭਈ ਗਿਲਾਨਿ ਜਗਤ ਵਿਚ ਚਾਰ ਵਰਨ ਆਸ਼੍ਰਮ ਉਪਾਏ।
ਦਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ।
ਜੰਗਮ ਅਤੇ ਸ੍ਰੇਵੜੇ ਦਗੇ ਦਗੰਬਰ ਵਾਦ ਕਰਾਏ।
ਬ੍ਰਹਮਣ ਬਹੁ ਪ੍ਰਕਾਰ ਕਰ ਸ਼ਾਸਤ੍ਰ ਵੇਦ ਪੁਰਾਣ ਲੜਾਏ। (ਪਉੜੀ ਨੰ:19)

(ਹ) ਬਹੁ ਵਾਟੀ ਜਗ ਚਲੀਆਂ ਤਬ ਹੀ ਭਏ ਮੁਹੰਮਦ ਯਾਰਾ।
ਕੌਮ ਬਹੱਤਰ ਸੰਗ ਕਰ ਬਹੁ ਬਿਧ ਵੈਰ ਵਿਰੋਧ ਪਸਾਰਾ।

...................................

ਠਾਕੁਰ ਦੁਆਰੇ ਢਾਹਿ ਕੈ ਤਿਹ ਠਉੜੀ ਮਸੀਤ ਉਸਾਰਾ।
ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।
ਪਾਪੇ ਦਾ ਵਰਤਿਆ ਵਰਤਾਰਾ। (ਪਉੜੀ ਨੰ: 20)

(ਕ) ਚਾਰ ਵਰਨ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ।
ਖੁਦੀ ਬਖੀਲੀ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ।
...................................
ਬੇਦ ਕਤੇਬ ਭੁਲਾਇ ਕੇ ਮੋਹੇ ਲਾਲਚ ਦੁਨੀ ਸੈਤਾਣੇ। (ਪਉੜੀ ਨੰ: 21)

(ਖ) ਬਾਝ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁ ਬਿਧ ਲੋਆ।
ਵਰਤਿਆ ਪਾਪ ਜਗਤ੍ਰ ਵਿਚ ਧਉਲ ਉਡੀਣਾ ਨਿਸ ਦਿਨ ਰੋਆ।
...................................
ਬੀਮੇ ਕੋਇ ਨ ਸਾਧ ਬਿਨ ਸਾਧ ਨ ਦਿਸੈ ਜਗ ਵਿਚ ਕੋਆ।
ਧਰਮ ਧੌਲ ਪੁਕਾਰੈ ਤਲੇ ਖੜੋਆ। (ਪਉੜੀ ਨੰ: 22)

ਭਾਈ ਗੁਰਦਾਸ ਨੇ ਉਸ ਸਮੇਂ ਦੀ ਅਤਿਅੰਤ ਨਿਘਰੀ ਰਾਜਸੀ, ਸਮਾਜਕ ਤੇ ਧਾਰਮਕ ਦਸ਼ਾ ਦਾ ਨਕਸ਼ਾ ਖਿਚ ਕੇ, ਦੁੱਖਾਂ ਕਸ਼ਟਾਂ ਵਿਚ ਨਪੀੜੇ ਜਾ ਰਹੇ ਲੋਕਾਂ ਦੀ ਹਾਹਾਕਾਰ ਤੇ ਪੁਕਾਰ ਦੀ ਸੁਣਵਾਈ ਭਾਵੇ ਨਾਟਕੀ ਢੰਗ ਨਾਲ ਕਰਵਾਈ ਹੈ:-

ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਇਆ।
...................................
ਕਲਿ ਤਾਰਣ ਗੁਰ ਨਾਨਕ ਆਇਆ। (ਪਉੜੀ ਨੰ:23)

**ਗੁਰੂ ਨਾਨਕ ਦਾ ਸਰੂਪ:-** ਜਦੋਂ ਲੋਕਾਂ ਦੇ ਜੀਵਨ ਦੀਆਂ ਔਕੜਾਂ, ਕੁਦਲਾਂ, ਮੁਸੀਬਤਾਂ ਆਪਣੇ ਸਿਖਰ ਉੱਤੇ ਪੁੱਜ ਜਾਂਦੀਆਂ ਹਨ ਤਾਂ ਗੁਰੂ ਨਾਨਕ ਦੇਵ ਉਨ੍ਹਾਂ ਦੇ ਬੰਦੀ-ਛੋੜ ਦੇ ਰੂਪ ਵਿਚ ਇਸ ਸੰਸਾਰ ਉੱਤੇ ਪਰਗਟ ਹੁੰਦੇ ਹਨ। ਗੁਰੂ ਨਾਨਕ ਦੇਵ ਦੇ ਪਰਗਟ ਹੋਣ ਦੀ ਘਟਨਾ ਬੜੇ ਚਮਤਕਾਰੀ ਢੰਗ ਨਾਲ ਵਰਤਦੀ ਦਿਸਦੀ ਹੈ। ਪਹਿਲੀਆਂ ਬਾਈ ਪਉੜੀਆਂ ਵਿਚਲਾ ਬਿਆਨ ਗੁਰੂ-ਆਗਮਨ ਲਈ ਇਕ ਢੁਕਵੇਂ ਪਿਛੋਕੜ ਦਾ ਕੰਮ ਕਰਦਾ ਜਾਪਦਾ ਹੈ। ਭਾਈ ਸਾਹਿਬ ਨੇ ਜਗਤ-ਉਤਪਤੀ ਤੋਂ ਲੈ ਕੇ ਗੁਰੂ ਨਾਨਕ-ਆਗਮਨ ਸਮੇਂ ਤਕ ਦੇ ਵੱਖ-ਵੱਖ

ਸਭਿਆਚਾਰਕ ਦੌਰਾਂ ਦੀ ਤਸਵੀਰ ਖਿੱਚ ਕੇ ਇਹ ਸਿਧ ਕੀਤਾ ਹੈ ਕਿ ਗੁਰੂ ਨਾਨਕ ਦੇਵ ਦਾ ਜਨਮ ਇਕ ਅਜਿਹੀ ਮਹਾਨ ਘਟਨਾ ਹੈ ਜਿਸ ਕਾਰਨ "ਧਰਮ ਦੇ ਚਾਰੇ ਪੈਰ ਫੇਰ ਟਿਕ ਗਏ ਹਨ, ਚੌਹਾਂ ਵਰਨਾਂ ਵਿਚ ਸਾਂਝ ਪੈਦਾ ਹੋ ਗਈ ਹੈ ਤੇ ਰਾਣਾ ਰੰਕ ਇਕ ਪਟੜੀ ਤੇ ਖੜੇ ਨਜ਼ਰ ਆਉਂਦੇ ਹਨ।"[1] ਵੱਖ-ਵੱਖ ਸਿਧਾਂਤਾਂ ਦੀ ਰਲਗੱਡ ਕਾਰਨ ਫੈਲੇ ਕੁਧਰਮ, ਪਖੰਡ, ਅਗਿਆਨ ਦੇ ਕਾਲੇ ਸ਼ਾਹ ਹਨੇਰਿਆਂ ਨੂੰ ਚੀਰਦਾ, ਧੁੰਦਾਂ ਮਿਟਾਂਦਾ, ਪ੍ਰਕਾਸ਼ ਫੈਲਾਂਦਾ, ਸਚ ਦਾ ਸੂਰਜ, ਚਾਨਣ-ਰੂਪ ਗੁਰੂ ਨਾਨਕ ਪਰਗਟ ਹੋਇਆ:-

> ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਆ।
> ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ। (ਪਉੜੀ ਨੰ: 27)

ਗੁਰੂ ਨਾਨਕ, ਸ਼ੇਰ ਸਾਰਦੂਲ ਵਾਂਗ ਭਬਕਿਆ, ਪਾਪਾਂ, ਪਖੰਡਾਂ, ਬੁਰਾਈਆਂ ਦੇ ਹਿਰਨ ਬੇ-ਹੌਸਲਾ ਹੋਏ ਭਜ ਉਠੇ:-

> ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ।

ਦੁਖੀ- ਸੰਸਾਰ ਨੂੰ ਸੁਖ ਦਾ ਸਾਹ ਆਇਆ, ਬਹਾਰਾਂ ਪਰਤ ਪਈਆਂ, ਖ਼ੁਸ਼ੀਆਂ ਨੱਚ ਉਠੀਆਂ:-

> ਘਰਿ ਘਰਿ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ।

ਭਾਈ ਗੁਰਦਾਸ ਨੇ ਇਉਂ ਗੁਰੂ ਨਾਨਕ ਦੇਵ ਨੂੰ ਜਗਤ-ਨਾਇਕ ਦੇ ਰੂਪ ਵਿਚ ਚਿਤਰਿਤ ਕੀਤਾ ਹੈ, ਜਿਸ ਨੇ ਮਨੁੱਖਾ ਜੀਵਨ ਲਈ ਨਵੇਂ ਸਿਧਾਂਤ ਦਿੱਤੇ ਹਨ ਜਿਹੜੇ ਪੁਰਾਣੇ ਸਿਧਾਂਤਾਂ ਨਾਲੋਂ ਉੱਤਮ ਹਨ। ਇਸ ਜਗਤ-ਨਾਇਕ ਦਾ ਸੁਨੇਹਾ ਲੋਕਾਂ ਨੂੰ ਧਰਵਾਸ ਬੰਨ੍ਹਾਉਂਦਾ ਹੈ, ਦੱਬੇ ਲਿਤਾੜੇ ਲੋਕਾਂ ਦੀ ਆਸ ਬਣਦਾ ਹੈ।

ਗੁਰੂ ਨਾਨਕ-ਆਗਮਨ ਵਾਲੀ ਪਉੜੀ ਨੰ: 23 ਤੋਂ ਬਾਦ ਪਉੜੀ ਨੰ: 24 ਤੋਂ ਲੈ ਕੇ ਪਉੜੀ ਨੰ: 45 ਤਕ ਗੁਰੂ ਨਾਨਕ ਦੇਵ ਦੇ ਜੀਵਨ ਵਿਚ ਵਾਪਰੀਆਂ ਕੁਝ ਕੁ ਮਹਾਨ ਘਟਨਾਵਾਂ

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 23, ਤੁਕ ਨੰ: 4 ਤੇ 5

ਦਾ ਜ਼ਿਕਰ ਹੈ। ਇਹਨਾਂ ਘਟਨਾਵਾਂ ਤੋਂ ਗੁਰੂ ਨਾਨਕ ਦੀ ਮਹਾਨ ਸ਼ਖ਼ਸੀਅਤ ਉਜਾਗਰ ਹੁੰਦੀ ਹੈ; ਗੁਰੂ ਨਾਨਕ ਦੀ ਚੜ੍ਹਾਈ ਨਿਹਰ ਅੱਗੇ ਤੇ ਅੱਗੇ ਵਧਦੀ ਨਜ਼ਰ ਆਉਂਦੀ ਹੈ; ਗੁਰੂ ਨਾਨਕ ਆਪਣੇ ਸਮੇਂ ਦੇ ਮਹਾਨ ਇਨਕਲਾਬੀ ਆਗੂ ਦੇ ਰੂਪ ਵਿਚ ਆਪਣੀ ਸ਼ਖ਼ਸੀਅਤ ਦੇ ਪ੍ਰਭਾਵ, ਬੋਲਾਂ ਦੀ ਮਿਠਤ, ਨਾਟਕੀ ਜੀਵਨ ਢੰਗ, ਸੁਹਿਰਦ ਵਰਤੋਂ-ਵਿਹਾਰ, ਇਲਾਹੀ ਨਾਦ ਦੀ ਬਰਕਤ ਨਾਲ ਲੋਕਾਂ ਦੇ ਦਿਲ-ਦਿਮਾਗ਼ ਜਿਤਦੇ ਹਨ।

ਇਹ ਠੀਕ ਹੈ ਕਿ ਆਪ ਨੂੰ ਪ੍ਰਭੂ-ਦਰ ਦੀ ਬਖ਼ਸ਼ਿਸ਼ ਪ੍ਰਾਪਤ ਸੀ ਪਰ ਇਸ ਬਖ਼ਸ਼ਿਸ਼ ਨੂੰ ਕਾਇਮ ਰਖਣ ਲਈ ਬਾਬੇ ਨੇ "ਪਿਛੋ ਦੇ ਫਿਰ ਘਾਲ ਕਮਾਈ" ਤੇ ਪ੍ਰਭੂ ਦੇ ਸੱਚ ਖੰਡ ਦਰਬਾਰ ਵਿਚੋਂ "ਨਉ ਨਿਧਿ ਨਾਮ ਗਰੀਬੀ ਪਾਈ "। ਫਿਰ ਜਦੋਂ ਸੰਸਾਰ ਦੀ ਦਸ਼ਾ ਵੱਲ ਧਿਆਨ ਕਰ ਕੇ ਵੇਖਿਆ ਤਾਂ ਗੁਰੂ ਨਾਨਕ ਨੂੰ "ਜਲਤੀ ਸਭ ਪ੍ਰਿਥਮੀ ਦਿਸ ਆਈ।" ਬਸ ਫੇਰ ਕੀ ਸੀ ਬਾਬਾ ਨਾਨਕ "ਚੜ੍ਹਿਆ ਸੋਧਣ ਧਰਤਿ ਲੁਕਾਈ "।

ਇਹ ਮਿਸ਼ਨ ਸਾਹਮਣੇ ਰਖ ਕੇ ਗੁਰੂ ਨਾਨਕ ਦੇਵ ਚਲ ਪਏ। ਉਨ੍ਹਾਂ ਨੂੰ ਆਪਣੇ ਸਮੇਂ ਦੇ ਕਹਿੰਦੇ ਕਹਾਉਂਦੇ ਵੱਡੇ ਤੋਂ ਵਡੇ, ਬਲਵਾਨ ਤੋਂ ਬਲਵਾਨ , ਤੇ ਸਮਰੱਥ ਤੋਂ ਸਮੱਰਥ ਲੋਕਾਂ ਨਾਲ ਵਾਹ ਪਿਆ। ਆਪ ਤੀਰਥ-ਅਸਥਾਨਾਂ ਤੇ ਗਏ, ਕਈ ਭੇਖਾਂ ਦੇ ਸਾਧੂਆਂ ਨੂੰ ਮਿਲੇ, ਰਿਧੀਆਂ ਸਿਧੀਆਂ ਤੇ ਕਰਾਮਾਤਾਂ ਦੇ ਮਾਲਕ ਸਿੱਧਾਂ ਜੋਗੀਆਂ ਨਾਲ ਵੀ ਮੁਲਾਕਾਤ ਹੋਈ; ਹਰ ਕੋਈ ਭਰਮਾਂ ਭੁਲੇਖਿਆਂ ਦੇ ਟੋਏ ਵਿਚ ਡਿੱਗਾ ਤੇ ਹਉਮੈ ਦੀ ਅੱਗ ਵਿਚ ਸੜਦਾ ਨਜ਼ਰੀਂ ਆਇਆ। ਸਿੱਧਾਂ ਜੋਗੀਆਂ ਨੇ ਬਾਬੇ ਨੂੰ ਵੀ ਆਪਣੇ ਹੀ ਰਾਹ ਤੇ ਤੋਰਨਾ ਚਾਹਿਆ, ਕੌਤਕ ਵਰਤਾ ਕੇ ਭਰਮਾਣਾ ਚਾਹਿਆ , ਪਰ

"ਸਤਿਗੁਰ ਅਗਮ ਅਗਾਧ ਪੁਰਖ ਕੇਹੜਾ ਝਲੈ ਗੁਰੂ ਦੀ ਝਾਲਾ"। (ਪਉੜੀ 31)

ਗੁਰੂ ਨਾਨਕ ਦੇਵ ਮੱਕੇ ਵੀ ਗਏ, ਬਗ਼ਦਾਦ ਵੀ ਪੁੱਜੇ। ਮੁਸਲਮਾਨਾਂ ਦੇ ਦੇਸ ਵਿਚ, ਦੇਸ ਵਿਚ ਹੀ ਨਹੀਂ ਉਨ੍ਹਾਂ ਦੇ ਗੜ੍ਹ ਵਿਚ ਬਹਿ ਕੇ "ਹਿੰਦੂ ਵਡਾ ਹੈ ਕਿ ਮੁਸਲਮਾਨ" ਪ੍ਰਸ਼ਨ ਦਾ ਉੱਤਰ ਜਿਸ ਨਿਡਰਤਾ ਨਾਲ ਦਿੱਤਾ ਹੈ, ਉਹ ਹੈਰਾਨੀ ਭਰੀ ਹੈ:-

"ਪੁਛਣ ਖੋਲ੍ਹ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਨੋਈ ?"
ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ। (ਪਉੜੀ 33)

'ਨਿਰਭਉ' ਅਕਾਲ ਪੁਰਖ ਦਾ ਪਿਆਰਾ ਆਪ ਵੀ ਨਿਰਭਉ ਸ਼ਖ਼ਸੀਅਤ ਦਾ ਮਾਲਕ ਹੈ। ਉਸ ਨੇ "ਜਗ ਅੰਦਰ ਕੁਦਰਤ ਵਰਤਾਈ" ਹੈ, ਉਸ ਦੀ "ਜ਼ਾਹਰ ਕਲਾ ਨ ਛਪੇ ਛਪਾਈ" । ਪਰ ਇਹ ਸਭ ਕੁਝ ਉਸ ਨੇ ਕਿਵੇਂ ਕੀਤਾ ਹੈ:-

ਜੀਤੀ ਨਵ ਖੰਡ ਮੇਦਨੀ ਸਤਿਨਾਮ ਦਾ ਚਕਰ ਚਲਾਇਆ। (ਪਉੜੀ 37)

ਉਸ ਦਾ ਮੇਲਿਆਂ ਉਤੇ ਜੋਗੀਆਂ ਨਾਲ ਟਾਕਰਾ ਹੋਇਆ, ਸਿੱਧਾਂ ਨਾਲ ਗੋਸ਼ਟਾਂ ਹੋਈਆਂ, ਜੋਗੀਆਂ ਤੇ ਸਿੱਧਾਂ ਨੇ ਉਸ ਨੂੰ ਕਰਾਮਾਤਾਂ ਵਿਖਾ ਕੇ ਭੈ-ਭੀਤ ਕਰਨਾ ਲੋਚਿਆ, ਪਰ ਬਾਬਾ ਅਟੱਲ ਤੇ ਅਡੋਲ ਰਿਹਾ, ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਕਾਰਨ ? ਬਾਬਾ ਨਾਨਕ ਨੂੰ

ਗੁਰ ਸੰਗਤ ਬਾਣੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ। (ਪਉੜੀ 42)

ਕਿਉਂਕਿ ਬਾਬੇ ਨੇ ਆਖਿਆ :-

ਬਾਝੋ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀਂ। (ਪਉੜੀ 43)

ਭਾਈ ਗੁਰਦਾਸ ਨੇ ਪਹਿਲੀ ਵਾਰ ਦੀਆਂ ਇਹਨਾਂ ਪਉੜੀਆਂ ਵਿਚ ਗੁਰੂ ਨਾਨਕ ਦੇਵ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੀ ਝਲਕ ਵਿਖਾਈ ਹੈ। ਇਹਨਾਂ ਵੀਹ ਬਾਈ ਪਉੜੀਆਂ ਵਿਚ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ, ਤੇ ਉਹ ਵੀ ਇਕ ਦੂਜੀ ਤੋਂ ਵੱਧ ਚੜ੍ਹ ਕੇ, ਕਿ ਦਿਲ-ਦਿਮਾਗ਼ ਹਲੂਣਿਆ ਜਾਂਦਾ ਹੈ। ਗੁਰੂ ਨਾਨਕ ਇਕ ਸ਼ਕਤੀਵਾਨ, ਬਲਵਾਨ ਤੇ ਸਮਰੱਥ ਸ਼ਖ਼ਸੀਅਤ ਦਾ ਸੁਆਮੀ ਦਿਸ ਆਉਂਦਾ ਹੈ, ਉਹ ਆਪਣੇ ਮੁਖ਼ਾਲਫ਼ਾਂ ਨੂੰ ਚਾਰੇ ਸ਼ਾਨੇ ਚਿੱਤ ਕਰਦਾ, ਜਿਤਦਾ, ਆਪਣੇ ਅਧੀਨ ਕਰਦਾ, ਸਿਖ ਬਣਾਉਂਦਾ, ਅੱਗੇ ਹੀ ਅੱਗੇ ਵਧਦਾ, ਮੱਲਾਂ ਮਾਰਦਾ ਵਿਖਾਈ ਦੇਂਦਾ ਹੈ। ਹਰ ਕੋਈ ਉਸ ਦੀ ਸ਼ਖ਼ਸੀਅਤ ਤੇ ਉਸ ਦੇ ਸਿਧਾਂਤਾਂ ਦਾ ਕਾਇਲ ਹੁੰਦਾ ਹੋਇਆ ਉਸ ਦਾ ਲੋਹਾ ਮੰਨਦਾ ਹੈ। ਹਰ ਮਿਦਾਨ ਵਿਚ ਫ਼ਤਿਹਯਾਬੀਆਂ ਉਸ ਦੇ ਪੈਰ ਚੁੰਮਦੀਆਂ ਹਨ। ਉਸ ਨੇ:-

1. ਸ਼ਬਦ ਜਿਤੀ ਸਿਧ ਮੰਡਲੀ, ਕੀਤੋਸੁ ਅਪਣਾ ਪੰਥ ਨਿਰਾਲਾ। (ਪਉੜੀ 31)

2. ਉਗਵਣ ਤੇ ਆਥਵਣ ਨਉਖੰਡ ਪ੍ਰਿਥਵੀ ਸਭ ਝੁਕਾਈ।
ਜਗ ਅੰਦਰ ਕੁਦਰਤ ਵਰਤਾਈ। (ਪਉੜੀ 34)

3. ਗੜ੍ਹ ਬਗਦਾਦ ਨਿਵਾਇ ਕੈ ਮੱਕਾ ਮਦੀਨਾ ਸਭ ਨਿਵਾਇਆ।(ਪਉੜੀ 37)

ਇਹ ਉਸ ਦੀ ਦੈਵੀ ਸ਼ਕਤੀ ਸੀ ਕਿ

1.........., ਫਿਰਿਆ ਮੱਕਾ ਕਲਾ ਦਿਖਾਰੀ।
ਹੋਇ ਹੈਰਾਨ ਕਰੇਨ ਜੁਹਾਰੀ। (ਪਉੜੀ 32)

2. ਘਰ ਘਰ ਬਾਬਾ ਪੂਜੀਏ ਹਿੰਦੂ ਮੁਸਲਮਾਨ ਜੁ ਆਈ।
ਛਪੇ ਨਾਹਿ ਛਪਾਇਆ ਚੜ੍ਹਿਆ ਸੂਰਜ ਜਗ ਰੁਸ਼ਨਾਈ। (ਪਉੜੀ 34)

ਅਤੇ "ਖੁਣਸ" ਖਾਣ ਵਾਲੇ ਜੋਗੀ ਤੇ ਸਿਧ ਇਕ ਜ਼ੁਬਾਨ ਹੋ ਕੇ ਗਾ ਉਠੇ

ਸਿਧ ਬੋਲਣ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ।
ਵੱਡਾ ਪੁਰਖ ਪਰਗਟਿਆ ਕਲਿਜੁਗ ਅੰਦਰ ਜੋਤ ਜਗਾਈ। (ਪਉੜੀ 44)

ਭਾਈ ਗੁਰਦਾਸ ਨੇ ਇਹਨਾਂ ਪਉੜੀਆਂ ਵਿਚ ਗੁਰੂ ਨਾਨਕ ਦੇਵ ਦੀ ਅਜਿਹੀ ਚਮਤਕਾਰੀ ਸ਼ਖ਼ਸੀਅਤ ਦਾ ਦ੍ਰਿਸ਼ ਪੇਸ਼ ਕੀਤਾ ਹੈ ਤੇ ਇਹ ਇਤਨਾ ਚਕਾਚੂੰਧ ਕਰ ਦੇਣ ਵਾਲਾ ਹੈ ਕਿ ਇਸ ਦੇ ਸਾਹਮਣੇ ਹਿੰਦੂ, ਮੁਸਲਮਾਨ, ਜੋਗੀ, ਸਿਧ, ਪੀਰ, ਫ਼ਕੀਰ, ਕਾਜ਼ੀ ਸਭ ਸਿਰ ਝੁਕਾਉਂਦੇ ਹਨ, ਇਸ ਅੱਗੇ ਕਿਸੇ ਵੀ ਮਨੁੱਖ ਦਾ ਠਹਿਰ ਸਕਣਾ ਸੰਭਵ ਨਹੀਂ।

ਵਾਰ ਨੰ: 24 ਦੀ ਦੂਜੀ, ਤੀਜੀ ਤੇ ਚੌਥੀ ਪਉੜੀ ਵਿਚ ਇਸ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਆਚਰਨ ਹੋਰ ਪੱਖਾਂ ਤੋਂ ਵੀ ਚਿਤਰਿਆ ਹੈ ਤੇ ਗੁਰੂ ਨਾਨਕ ਨੂੰ:-

ਜਗਤ ਗੁਰੂ ਗੁਰ ਨਾਨਕ ਦੇਉ। (ਵਾਰ 24,ਪਉੜੀ 2)

ਪਰਵਾਨ ਕਰ ਕੇ "ਸੱਚਾ ਪਾਤਸ਼ਾਹ, ਬੇ ਪਰਵਾਹ, ਅਥਾਹ ਸਾਹਿਬੀ ਦਾ ਮਾਲਕ, ਗਰੀਬ ਨਿਵਾਜ, ਬੇਮੁਥਾਜ, ਅਗਮ, ਅਡੋਲ, ਅਤੋਲ, ਆਦਲ, ਭਗਤ ਵਛਲ ਤੇ

"ਜ਼ਾਹਰ ਪੀਰ ਜਗਤ ਗੁਰ ਬਾਬਾ"

ਆਖਿਆ ਹੈ।

ਗੁਰੂ ਅੰਗਦ ਦੇਵ ਦਾ ਸਰੂਪ:-

ਪਹਿਲੀ ਵਾਰ ਦੀ ਪਉੜੀ ਨੰ: 45 ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਮੁਲਤਾਨ ਦੀ ਜ਼ਿਆਰਤ ਕਰ ਕੇ ਕਰਤਾਰਪੁਰ ਵਿਚ ਆ ਗਏ ਤੇ ਇੱਥੇ ਹੀ ਆਪਣੇ ਜਿਊਦੇ ਜੀ ਭਾਈ ਲਹਿਣਾ ਨੂੰ ਗੁਰਿਆਈ ਸੌਂਪ ਦਿੱਤੀ ਅਤੇ:-

ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਯਾ।

...............................

ਕਾਇਆ ਪਲਟ ਸਰੂਪ ਬਣਾਯਾ।

ਇਹ ਗੁਰੂ ਨਾਨਕ ਦੇਵ ਦੀ ਸਭ ਤੋਂ ਵੱਡੀ ਕਰਾਮਾਤ ਸੀ। ਆਪ ਨੇ ਜਿਹੜੀ 'ਜੋਤਿ' ਅਕਾਲ-ਪੁਰਖ ਤੋਂ ਪ੍ਰਾਪਤ ਕੀਤੀ ਸੀ, ਉਸ ਜੋਤਿ ਦੇ ਪ੍ਰਕਾਸ਼ ਨੂੰ ਹੋਰਨਾਂ ਵਿਚ ਫੈਲਾਉਣਾ, ਕੇਵਲ ਫੈਲਾਉਣਾ ਹੀ ਨਹੀਂ, ਸਗੋਂ ਹੋਰਨਾਂ ਵਿਚ ਉਜਾਗਰ ਕਰਨਾ ਆਪ ਦਾ ਮੂਲ ਮਨੋਰਥ ਸੀ। ਪਰ ਇਸ ਮਨੋਰਥ-ਸਿਧੀ ਲਈ, ਇਸ ਜੋਤਿ ਨੂੰ ਪ੍ਰਜਵਲਤ ਕਰਾਉਣ ਲਈ ਕਿਸੇ ਦਾ ਸੁਯੋਗ ਪਾਤਰ ਹੋਣਾ ਅਤਿਅੰਤ ਜ਼ਰੂਰੀ ਸੀ। ਜਦੋਂ ਭਾਈ ਲਹਿਣਾ ਗੁਰੂ ਜੀ ਦੇ ਦੱਸੇ ਸਿਧਾਂਤਾਂ ਅਨੁਸਾਰ ਅਮਲੀ ਜੀਵਨ ਜੀ ਕੇ ਸੇਵਾ, ਸਿਮਰਨ, ਨਿਮਰਤਾ ਆਦਿ ਰਾਹੀਂ ਪਰਖ ਕਸਵੱਟੀ ਤੇ ਪੂਰੇ ਉਤਰ ਗਏ ਤਾਂ ਇਸ ਜਗਮਗ ਕਰਦੀ ਜੋਤਿ ਦਾ ਸੰਚਾਰ ਉਨ੍ਹਾਂ ਅੰਦਰ ਹੋ ਗਿਆ। ਗੁਰੂ-ਅੰਗ ਨਾਲ ਲਗ ਕੇ ਭਾਈ ਲਹਿਣਾ ਗੁਰੂ ਅੰਗਦ ਹੋ ਗਏ। ਗੁਰੂ ਅੰਗਦ ਗੁਰੂ ਅੰਗ ਤੇ... 24/8

ਵਾਰ ਨੰ: 24 ਦੀ ਪੰਜਵੀਂ, ਛੇਵੀਂ ਤੇ ਸਤਵੀਂ ਪਉੜੀ ਵਿਚ ਗੁਰੂ ਅੰਗਦ ਦੇਵ ਜੀ ਸ਼ਖ਼ਸੀਅਤ ਦਾ ਸੰਖੇਪ ਜਿਹਾ ਵਰਣਨ ਕਰਦਿਆਂ:-

1. ਬਾਬਾਣੈ ਗੁਰ ਅੰਗਦ ਆਯਾ।
2. ਬਾਬਾਣੈ ਘਰ ਚਾਨਣ ਲਹਿਣਾ।
3. ਪੁੱਤ ਸਪੁੱਤ ਬਬਾਣੈ ਲਹਿਣਾ।

ਆਖ ਕੇ ਸ਼ਰਧਾ ਦੇ ਫੁਲ ਭੇਟ ਕੀਤੇ ਗਏ ਹਨ। ਕਿਉਂਕਿ ਗੁਰੂ ਨਾਨਕ ਦੇਵ ਦੀ ਜੋਤਿ ਹੀ ਭਾਈ ਲਹਿਣਾ ਵਿਚ ਉਜਾਗਰ ਹੋਈ ਹੈ ਇਸ ਲਈ ਪਾਰਸ ਹੋਯਾ ਪਾਰਸੰਹੁ, ਚੰਦਨ ਹੋਯਾ ਚੰਦਨਹੁੰ, ਜੋਤਿ ਸਮਾਣੀ ਜੋਤਿ ਵਿਚ, ਸੱਚ ਸਮਾਣਾ ਸੱਚ ਵਿਚ, ਕਿਹਾ ਹੈ। ਇਹ ਭਾਈ ਲਹਿਣਾ, ਗੁਰੂ ਅੰਗਦ ਦੇਵ ਬਣ ਕੇ, ਭਾਉ ਭਗਤੀ ਵਿਚ ਰਹਿੰਦੇ ਹਨ; ਈਰਖਾ ਤੇ ਹੰਕਾਰ ਤੋਂ ਰਹਿਤ ਹਨ; ਕਾਮ , ਕਰੋਧ, ਲੋਭ,ਮੋਹ, ਸਭ ਦਾ ਤਿਆਗ ਕੀਤਾ ਹੈ ਤੇ ਸਤਿ, ਸੰਤੋਖ ਦਯਾ, ਧਰਮ ਆਦਿ ਨੂੰ ਧਾਰਨ ਕਰ ਕੇ ਸ਼ਾਂਤ-ਚਿਤ ਰਹਿੰਦੇ ਹਨ। ਆਪ ਗੁਰੂ ਨਾਨਕ ਤੋਂ ਪ੍ਰਾਪਤ ਕੀਤੀ ਜੋਤਿ ਦਾ ਪ੍ਰਕਾਸ਼, ਕਰਤਾਰਪੁਰ ਦੀ ਬਜਾਏ, ਖੰਡੂਰ ਸਾਹਿਬ ਤੋਂ ਫੈਲਾ ਰਹੇ ਹਨ:-

ਦਿੱਤਾ ਛਡ ਕਰਤਾਰਪੁਰ ਬੈਠ ਖਡੂਰੇ ਜੋਤਿ ਜਗਾਈ। (ਵਾਰ 1, ਪਉੜੀ 46)

ਗੁਰੂ ਅਮਰਦਾਸ ਦਾ ਸਰੂਪ:-

"ਲਹਿਣੇ ਪਾਈ ਨਾਨਕੋਂ ਦੇਣੀ ਅਮਰਦਾਸ ਘਰ ਆਈ" (ਪਉੜੀ 46)

ਤੁਕ ਤੋਂ ਸਪੱਸ਼ਟ ਹੈ ਕਿ ਭਾਈ ਲਹਿਣਾ ਨੇ ਜਿਹੜੀ ਅੰਗਮੀ ਜੋਤਿ ਗੁਰੂ ਨਾਨਕ ਦੇਵ ਤੋਂ ਪ੍ਰਾਪਤ ਕੀਤੀ ਸੀ ਉਸ ਜੋਤਿ ਦਾ ਪ੍ਰਕਾਸ਼ ਅਮਰਦਾਸ ਵਿਚ ਹੋਇਆ। ਅਮਰਦਾਸ ਨੂੰ ਇਲਾਹੀ ਦਾਤ ਪ੍ਰਾਪਤ ਹੋਈ ਤੇ ਆਪ ਗੁਰੂ-ਰੂਪ ਹੋ ਕੇ ਗੁਰ ਨਾਨਕ ਦੀ ਗੱਦੀ ਉਤੇ ਬਿਰਾਜਮਾਨ ਹੋਏ। 'ਜੋਤਿ' ਤੇ 'ਦਾਤਿ' ਪ੍ਰਾਪਤ ਕਰ ਕੇ, ਆਪ, ਨਵੇਂ ਵਸਾਏ ਗੋਇੰਦਵਾਲ ਤੋਂ, ਖ਼ਸਮ ਦੀ ਵਡਿਆਈ ਕਰਨ ਲੱਗੇ। ਸ਼ਬਦ ਦਾ ਪਰਚਾਰ ਤੇ ਸਾਧ ਸੰਗਤ ਦਾ ਮੇਲ[1], ਨਾਮ, ਦਾਨ, ਇਸ਼ਨਾਨ ਦੀ ਦ੍ਰਿੜਤਾ[2] ਆਦਿ ਗੁਣਾਂ ਤੇ ਜ਼ੋਰ ਦਿਤਾ। ਗੁਰ-ਸ਼ਬਦ ਨੂੰ ਹੀ ਗੁਰ-ਮੂਰਤ ਦਸ ਕੇ, ਦੁਨੀਆਂ ਦੀ ਵਡਿਆਈ ਨੂੰ ਥੋੜ-ਚਿਰੀ ਦਰਸਾ ਕੇ, ਦੇਵੀ-ਦੇਵਤਿਆਂ ਦੀ ਮਨੌਤ ਨੂੰ ਥੋਥਾ ਦਸ ਕੇ, ਰਜ਼ਾ ਵਿਚ ਰਹਿਣਾ ਸਿਖਾਇਆ।[3] ਇਉਂ "ਗੁਰਮੁਖ ਸੱਚਾ ਅਮਰ ਸੁਹੇਲਾ"[4] ਬਣ ਗਿਆ।

---

1. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 12.
2. ਉਹੀ, ਵਾਰ, 24, ਪਉੜੀ 13.
3. ਉਹੀ, ਵਾਰ 24, ਪਉੜੀ 11.
4. ਉਹੀ, ਵਾਰ 24, ਪਉੜੀ 11.

ਅਜਿਹੇ ਗੁਣਾਂ ਵਾਲੇ ਗੁਰੂ ਅਮਰਦਾਸ ਦੇ ਸਾਹਮਣੇ:-

"ਸਿਧ ਨਾਥ ਅਵਤਾਰ ਸਭ ਹੱਥ ਜੋੜ ਕੇ ਹੋਏ ਖੜਿਆ।"[1]

## ਗੁਰੂ ਰਾਮ ਦਾਸ ਦਾ ਸਰੂਪ:-

"ਗੁਰ ਅਮਰਹੁ ਗੁਰ ਰਾਮ ਦਾਸ ਜੋਤੀ ਜੋਤਿ ਜਗਾਇ ਜੁਹਾਰਾ" (ਵਾਰ 24, ਪਉੜੀ-14)

ਗੁਰੂ ਨਾਨਕ ਦੀ ਜੋਤਿ ਹੁਣ ਗੁਰੂ ਰਾਮ ਦਾਸ ਵਿਚ ਜਗਮਗਾਉਣ ਲੱਗੀ। ਇਸ ਸੋਢੀ ਪਾਤਸ਼ਾਹ ਨੇ ਅੰਮ੍ਰਿਤ ਸਰੋਵਰ ਪੂਰਾ ਕਰਵਾਇਆ।[2] ਆਪ ਦੀਨ ਦੁਨੀਆਂ ਦਾ ਥੰਮ ਬਣੇ[3], ਗ੍ਰਹਸਤੀ ਹੁੰਦੇ ਹੋਏ ਵੀ ਆਸਾ ਵਿਚ ਨਿਰਾਸ ਰਹਿ ਕੇ, ਦੁਖ ਸੁਖ ਨੂੰ ਇਕੋ ਜਿਹਾ ਜਾਣਦੇ ਹਨ।[4] ਆਪ ਨੂੰ ਹਰਖ ਸੋਗ ਦੀ ਅਪਦਾ ਨਹੀਂ ਵਿਆਪਦੀ। ਆਪ ਤਾਂ

ਬਾਬਾਣੈ ਕੁਲ ਕਵਲ ਅਛੋਤਾ (ਵਾਰ 24, ਪਉੜੀ 15)

ਗੁਰੂ ਨਾਨਕ ਦੀ ਕੁਲ ਵਿਚ ਕਮਲ ਵਾਂਗ ਨਿਰਲੇਪ ਹਨ।

## ਗੁਰੂ ਅਰਜਨ ਦੇਵ ਦਾ ਸਰੂਪ:-

ਫਿਰ ਆਈ ਘਰ ਅਰਜਨੇ[5] ਅਨੁਸਾਰ ਗੁਰੂ ਨਾਨਕ ਦੀ ਜੋਤਿ ਅਰਜਨ ਵਿਚ ਪ੍ਰਵੇਸ਼ ਕਰਦੀ ਹੈ ਤੇ ਸੰਸਾਰ ਦੀ ਦ੍ਰਿਸ਼ਟੀ ਤੋਂ ਗੁਰੂ ਰਾਮਦਾਸ ਦੇ ਇਹ ਸਪੁੱਤਰ, ਗੁਰੂ ਕਹਾਉਂਦੇ ਹਨ।

---

1. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 8.
2. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 47.
3. ਉਹੀ, ਵਾਰ 24, ਪਉੜੀ 15
4. ਉਹੀ, ਵਾਰ 24, ਪਉੜੀ 16.
5. ਉਹੀ, ਵਾਰ 1, ਪਉੜੀ 47.

ਗੁਰੂ ਅਰਜਨ ਦੇਵ ਗੁਰਬਾਣੀ ਦਾ ਭੰਡਾਰ ਹਨ, ਕਥਾ ਕੀਰਤਨ ਵਿਚ ਰੰਗੇ ਰਹਿੰਦੇ ਹਨ; ਆਪ ਨੇ ਸਾਧ ਸੰਗਤ ਨੂੰ ਗੁਰੂ ਦੀ ਸਭਾ ਬਣਾਇਆ[1] ਹੈ। ਲੰਗਰ ਚਲਾਇਆ ਹੈ। ਸੱਚ ਹੀ ਆਪ ਦਾ ਨਿਸ਼ਾਨ ਹੈ, ਸੱਚਾ ਹੀ ਦੀਵਾਨ ਹੈ ਤੇ ਸੱਚਾ ਹੀ ਮਾਣ ਹੈ, ਇਸੇ ਲਈ ਆਪ ਦਾ

"ਅਬਚਲ ਰਾਜ ਹੋਆ ਸਨਖਤਾ" (ਵਾਰ 24, ਪਉੜੀ 19)

ਕਿਹਾ ਹੈ। ਚੌਹਾਂ ਦਿਸ਼ਾਵਾਂ ਵਿਚ ਆਪ ਦਾ ਜਸ ਛਾ ਰਿਹਾ ਹੈ, ਅਣਗਿਣਤ ਸਿਖ ਸੰਗਤ ਆ ਰਹੀ ਹੈ। ਆਪ ਨੂੰ ਵਾਹਿਗੁਰੂ ਵਲੋਂ ਅਟੱਲ ਰਾਜ ਦੀ ਪ੍ਰਾਪਤੀ ਹੋਈ ਹੈ ਅਤੇ ਆਪ ਪੂਰਨ ਬ੍ਰਹਮ ਤੇ ਪਰਮਪਦ ਵਿਚ ਮਸਤ ਰਹਿੰਦੇ ਹਨ:-

ਗੁਰਮੁਖ ਛੱਤ੍ਰ ਨਿਰੰਜਨੀ ਪੂਰਨ ਬ੍ਰਹਮ ਪਰਮ ਪਦ ਮੱਤਾ। (ਵਾਰ 24, ਪਉੜੀ 20)

ਗੁਰੂ ਹਰਿਗੋਬਿੰਦ ਸਾਹਿਬ ਦਾ ਸਰੂਪ:-

"ਅਰਜਨ ਕਾਇਆ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ" (ਵਾਰ 1, ਪਉੜੀ 48)

ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ, ਇਲਾਹੀ ਜੋਤਿ ਇਕ ਤੋਂ ਬਾਦ ਦੂਜੇ ਗੁਰੂ ਜੀ ਵਿਚ ਉਜਾਗਰ ਹੁੰਦੀ ਆਈ, ਪ੍ਰਜਵਲਤ ਹੁੰਦੀ ਰਹੀ; ਗੁਰੂ ਜੀ ਕਾਇਆ ਪਲਟ ਕੇ ਨਵਾਂ ਸਰੂਪ ਬਣਾਉਂਦੇ ਰਹੇ। ਇਉਂ

"ਜੁਗ ਜੁਗ ਸਤਿਗੁਰ ਧਰੇ ਅਵਤਾਰੀ" (ਵਾਰ 1, ਪਉੜੀ 48)

ਦਾ ਕੌਤਕ ਵਰਤਦਾ ਰਿਹਾ।

ਗੁਰੂ ਹਰਿਗੋਬਿੰਦ ਸਾਹਿਬ, ਛੇਵਾਂ ਪੀਰ, ਭਾਰੀ ਗੁਰੂ ਹੋ ਕੇ ਗੱਦੀ ਤੇ ਬੈਠੇ। ਇਹ

---

1. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 19)

ਗੁਰੂ ਸੂਰਮਾ ਹੈ, ਦਲ ਭੰਜਨ ਹੈ, ਬੜਾ ਵੱਡਾ ਜੋਧਾ ਹੈ, ਪਰ ਇਸ ਸਭ ਕੁਝ ਦੇ ਨਾਲ ਨਾਲ ਪਰਉਪਕਾਰੀ ਹੈ।[1] ਇਹ 'ਅਗਮ ਅਗੋਚਰ' ਹੈ। ਦੀਨ ਦੁਨੀ ਦਾ ਪਾਤਸ਼ਾਹ ਹੈ, ਸੰਸਾਰੀ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈ, ਅੰਤਰਜਾਮੀ ਹੈ, ਪਰ ਬੜਾ ਭੋਲਾ ਹੈ।[2] ਇਹ ਗੁਰਸਿਖ ਹੈ, ਲੁਕਾਇਆਂ ਲੁਕਦਾ ਨਹੀਂ:-

ਗੁਰਸਿਖ ਹਰਿਗੋਬਿੰਦ ਹੈ ਨ ਲੁਕੈ ਲੁਕਾਇਆ। (ਵਾਰ 20, ਪਉੜੀ 1)

ਇਉਂ ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਪਹਿਲੇ ਛੇ ਗੁਰੂ ਸਾਹਿਬਾਨ ਵਿਚ ਇਕੋ ਜੋਤਿ ਪ੍ਰਕਾਸ਼ਦੀ, ਉਜਾਗਰ ਤੇ ਪ੍ਰਜਵਲਤ ਹੁੰਦੀ ਵਿਖਾਈ ਹੈ। ਜਿਵੇਂ ਦੀਵੇ ਤੋਂ ਦੀਵਾ ਜਗਦਾ ਹੈ, ਇਹ ਜੋਤਿ ਤੋਂ ਜੋਤਿ ਦੇ ਜਗਣ ਦਾ ਚਮਤਕਾਰ ਸੰਸਾਰ ਨੇ ਅਖੀਂ ਵੇਖਿਆ। ਭਾਈ ਸਾਹਿਬ ਨੇ "ਸਭੇ ਗੁਰੂ ਇਕ ਜੋਤਿ ਹਨ, ਇਕ ਰੂਪ ਹਨ" ਦਾ ਵਿਚਾਰ ਕਈ ਵਾਰਾਂ ਵਿਚ ਦੁਹਰਾਇਆ ਹੈ।[3] ਇਹ ਜੋਤਿ ਪਰਮ-ਪਰਮਾਤਮਾ ਪੂਰਨ ਬ੍ਰਹਮ ਦੀ ਆਪਣੀ ਜੋਤਿ ਹੈ, ਜੋ ਪਹਿਲਾਂ ਗੁਰੂ ਨਾਨਕ ਦੇਵ ਦੇ ਸਰੂਪ ਵਿਚ ਪਰਗਟ ਹੋਈ ਤੇ ਗੁਰੂ ਨਾਨਕ ਦੇ ਸਿਧਾਂਤਾਂ ਦਾ ਅਨੁਸਰਣ ਕਰਨ ਵਾਲੇ ਗੁਰਸਿਖ ਭਾਈ ਲਹਿਣਾ ਜੀ ਵਿਚ ਨਿਮਰਤਾ, ਸੇਵਾ, ਸਿਮਰਨ, ਆਗਿਆਕਾਰਤਾ ਆਦਿ ਗੁਣਾਂ ਕਾਰਨ ਸੰਚਰਿਤ ਹੋ ਕੇ ਅਗੇ ਤੋਂ ਅਗੇ ਵਧੀ;

ਪਾਰਬ੍ਰਹਮ ਪੂਰਨ ਬ੍ਰਹਮ ਗੁਰ ਨਾਨਕ ਦੇਉ।
ਗੁਰ ਅੰਗਦ ਗੁਰ ਅੰਗ ਤੇ ਸਚ ਸ਼ਬਦ ਸਮੇਉ।
ਅਮਰਾ ਪਦ ਗੁਰ ਅੰਗਦਹੁੰ ਅਤਿ ਅਲਖ ਅਮੇਉ।
ਗੁਰ ਅਮਰਹੁੰ ਗੁਰ ਰਾਮਦਾਸ ਗਤਿ ਅਛਲ ਛਲੇਉ।
ਰਾਮਦਾਸ ਅਰਜਨ ਗੁਰੂ ਅਬਿਚਲ ਅਰਥੇਉ।
ਹਰਿ ਗੋਬਿੰਦ ਗੋਬਿੰਦ ਗੁਰ ਕਾਰਨ ਕਰਨੇਉ। (ਵਾਰ 13, ਪਉੜੀ 25)

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 48.
2. ਉਹੀ, ਵਾਰ 39, ਪਉੜੀ 3.
3. ਉਹੀ, ਵਾਰ ਨੰ: 3,13,20,24,26,38,39.

(2) ਵਾਰਾਂ ਵਿਚ ਪਹਿਲੇ ਛੇ ਗੁਰੂ ਸਾਹਿਬਾਨ ਦੀ ਜੀਵਨੀ

ਭਾਈ ਗੁਰਦਾਸ ਦੀਆਂ ਵਾਰਾਂ ਦੇ ਪਠਨ-ਪਾਠਨ ਤੋਂ ਇਕ ਗੱਲ ਸਪੱਸ਼ਟ ਹੈ ਕਿ ਇਸ ਰਚਨਾ ਦਾ ਮੰਤਵ, ਇਤਿਹਾਸ ਲਿਖਣਾ ਨਹੀਂ, ਗੁਰਮਤ ਦਾ ਪਰਚਾਰ ਕਰਨਾ ਹੈ ਤੇ ਨਾਲ ਹੀ ਇਹ ਕਿ ਆਪ ਇਕ ਵਿਦਵਾਨ ਕਵੀ ਹਨ, ਇਤਿਹਾਸਕਾਰ ਨਹੀਂ। ਪਰ, ਕਿਉਂਕਿ ਸਿਖ ਲਹਿਰ ਨਾਲ ਆਪ ਦਾ ਘਨਿਸ਼ਟ ਸੰਬੰਧ ਹੈ, ਗੁਰੂ ਅਮਰ ਦਾਸ ਦੇ ਭਤੀਜੇ ਹੋਣ ਕਾਰਨ ਗੁਰੂ-ਘਰ ਨਾਲ ਲਹੂ-ਮਾਸ ਦਾ ਰਿਸ਼ਤਾ ਹੈ ਨਾਲੇ ਆਪ ਤੀਜੇ,ਚੌਥੇ, ਪੰਜਵੇਂ ਤੇ ਛੇਵੇਂ ਗੁਰੂ ਦੇਕੇਵਲ ਸਮੇਂ-ਸੰਗੀ ਹੀ ਨਹੀਂ, ਅਤਿ ਨਿਕਟ-ਵਰਤੀ ਅਨਿੰਨ-ਵਿਸ਼ਵਾਸ਼ੀ ਸਿਖ ਹੋਣ ਦੀ ਹੈਸੀਅਤ ਵਿਚ ਸਿਖ ਮਤ ਦੇ ਪਰਚਾਰਕ ਹਨ, ਇਸ ਲਈ ਇਸ ਲਹਿਰ ਦੇ ਸੰਚਾਲਕ ਗੁਰੂ ਨਾਨਕ ਦੇਵ ਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੇ ਜੀਵਨਾਂ ਸੰਬੰਧੀ ਕੁਝ ਵਾਕਫ਼ੀ, ਚਾਹੇ ਇਸ਼ਾਰੇ ਮਾਤਰ ਹੀ ਸਹੀ, ਆਪ ਦੀਆਂ ਵਾਰਾਂ ਵਿਚੋਂ ਉਪਲਬਧ ਹੈ। ਇਸ ਸੰਬੰਧ ਵਿਚ ਪਹਿਲੀ ਵਾਰ ਖ਼ਾਸ ਵਰਣਨਯੋਗ ਹੈ।

ਭਾਈ ਗੁਰਦਾਸ ਨੇ ਜਿਥੇ ਇਸ ਪਹਿਲੀ ਵਾਰ ਵਿਚ ਤੇ ਹੋਰ ਵੀ ਕਈ ਵਾਰਾਂ ਵਿਚ ਆਪਣੇ ਸਮੇਂ ਦੇ ਸਮਾਜਕ, ਧਾਰਮਕ, ਰਾਜਨੀਤਕ ਹਾਲਾਤ ਦਾ ਵਰਣਨ ਕੀਤਾ ਹੈ, ਉਥੇ ਗੁਰ-ਇਤਿਹਾਸ ਦੀ ਝਲਕ ਵੀ ਵਿਖਾਈ ਹੈ। ਆਪ ਨੇ ਗੁਰੂ ਅਮਰਦਾਸ ਦੇ ਸਮੇਂ ਤੋਂ ਲੈ ਕੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਤਕ ਦੇ ਹਾਲਾਤ ਆਪਣੀ ਅਖੀਂ ਡਿੱਠੇ। ਇਹ ਸਮਾਂ ਮੁਗ਼ਲ ਬਾਦਸ਼ਾਹ ਅਕਬਰ ਤੇ ਜਹਾਂਗੀਰ ਬਾਦਸ਼ਾਹ ਦੇ ਸਮੇਂ ਤਕ ਹੈ ਤੇ ਇਤਿਹਾਸ ਦੇ ਪੱਖ ਤੋਂ ਬੜੀ ਮਹੱਤਤਾ ਰਖਦਾ ਹੈ। ਪਰ ਭਾਈ ਸਾਹਿਬ ਦਾ ਧਿਆਨ ਰਾਜਨੀਤਕ ਘਟਨਾਵਾਂ ਨੂੰ ਚਿਤਰਨ ਵੱਲ ਨਹੀਂ, ਸਗੋਂ ਸ਼ਰਧਾ ਤੇ ਪਿਆਰ ਸਹਿਤ ਗੁਰ-ਸੇਵਾ ਵੱਲ ਹੈ। ਆਪ ਨੇ ਗੁਰੂ ਘਰ ਦੇ ਇਤਿਹਾਸ ਵੱਲ ਸੰਖੇਪ ਜਿਹੇ ਇਸ਼ਾਰੇ ਕੀਤੇ ਹਨ।

ਜਿਥੋਂ ਤਕ ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਦਾ ਸੰਬੰਧ ਹੈ, ਭਾਈ ਸਾਹਿਬ ਨੇ ਉਸ ਸਮੇਂ ਦੇ ਹਜ਼ੂਰੀ ਸਿਖਾਂ ਤੋਂ ਸੁਣਕੇ ਤੇ ਜਨਮ ਸਾਖੀ ਵਿਚੋਂ ਪੜ੍ਹ ਕੇ ਉਨ੍ਹਾਂ ਬਾਰੇ ਜੋ ਕੁਝ ਜਾਣਿਆ ਬੁਝਿਆ, ਉਸ ਨੂੰ ਉਲੀਕਣ ਦਾ ਜਤਨ ਕੀਤਾ ਹੈ। ਬਾਕੀ ਗੁਰ ਵਿਅਕਤੀਆਂ ਸਮੇਂ ਆਪ ਹਾਜ਼ਰ ਹੋਣ ਕਾਰਨ, ਉਨ੍ਹਾਂ ਬਾਰੇ ਲਿਖਣਾ ਇਕ ਸਾਧਾਰਣ ਜਿਹੀ ਗੱਲ ਸੀ।

ਭਾਈ ਸਾਹਿਬ ਨੇ ਪਹਿਲੀ ਵਾਰ ਵਿਚ ਜਨਮ ਸਾਖੀ ਦੇ ਆਧਾਰ ਉਤੇ ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ, ਸੰਸਾਰੀ ਲੋਕਾਂ ਦਾ ਉਧਾਰ ਕਰਨ ਆਦਿ ਬਾਰੇ ਸੰਕੇਤ ਮਾਤਰ ਲਿਖਿਆ ਹੈ। ਦੁਖੀ ਲੋਕਾਈ ਦੀ ਪੁਕਾਰ ਸੁਣ ਕੇ ਪ੍ਰਭੂ ਨੇ ਗੁਰੂ ਨਾਨਕ ਦੇਵ ਨੂੰ ਸੰਸਾਰ ਤੇ ਭੇਜਿਆ। ਗੁਰੂ ਨਾਨਕ ਦੇਵ ਨੇ ਵਰਨਾਂ ਜਾਤਾਂ ਵਿਚ ਵੰਡੇ ਲੋਕਾਂ ਨੂੰ ਇਕ ਕਰ ਕੇ ਰਾਣਾ-ਰੰਕ ਨੂੰ ਇਕੋ ਪੱਧਰ ਤੇ ਲਿਆ ਖੜਾ ਕੀਤਾ, ਪੈਰੀ ਪੈਣ ਦੀ ਮਰਯਾਦਾ ਚਲਾਈ, ਇਸ ਸਭ ਕੁਝ ਨੂੰ ਰੋਚਕਤਾ ਭਰਪੂਰ ਥੋੜੇ ਜਿਹੇ ਸ਼ਬਦਾਂ ਵਿਚ ਅੰਕਿਤ ਕੀਤਾ ਹੈ:-

ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਇਆ।
ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਇਆ।

(ਵਾਰ 1, ਪਉੜੀ 23)

ਇਸ ਤੋ ਬਾਦ ਬਾਬੇ ਦੀ ਤਪੱਸਿਆ ਦਾ ਜ਼ਿਕਰ ਹੈ ਤੇ

'ਬਾਬਾ ਪੈਧਾ ਸਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ' (ਵਾਰ 1, ਪਉੜੀ 24)

ਆਖ ਕੇ ਸੁਲਤਾਨ ਪੁਰ ਵਿਖੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਵਾਲੀ ਘਟਨਾ ਵੱਲ ਅਛੋਪਲਾ ਜਿਹਾ ਸੰਕੇਤ ਕੀਤਾ ਹੈ।

ਭਾਈ ਸਾਹਿਬ ਨੇ ਇਕ ਅਛੂਤੇ ਜਿਹੇ ਢੰਗ ਨਾਲ ਗੁਰੂ ਨਾਨਕ ਦੇਵ ਨੂੰ ਸੰਸਾਰ-ਉਧਾਰ ਹਿੱਤ ਤਿਆਰ ਹੁੰਦਿਆਂ ਵਿਖਾਇਆ ਹੈ। ਗੁਰੂ ਨਾਨਕ ਨੂੰ ਸਭ ਪ੍ਰਿਥਵੀ ਸੜਦੀ ਨਜ਼ਰ ਆਈ, ਗੁਰੂ ਤੋ ਬਿਨਾਂ ਅੰਧ ਗੁਬਾਰ ਵਿਚ ਹਾਹਾਕਾਰ ਕਰਦੀ ਸੁਣਾਈ ਦਿੱਤੀ ਤਾਂ ਬਾਬਾ 'ਧਰਤਿ ਲੁਕਾਈ' ਨੂੰ ਸੋਧਨ ਲਈ ਚੜ੍ਹ ਪਿਆ, ਉਦਾਸੀ (ਦੇਸ ਪਰਦੇਸ ਦੀ ਯਾਤਰਾ) ਦੀ ਰੀਤ ਚਲਾ ਦਿੱਤੀ।[1]

ਤੀਰਥਾਂ ਦਾ ਭ੍ਰਮਣ, ਜੋਗੀਆਂ, ਸਿੱਧਾਂ, ਰਿਸ਼ੀਆਂ ਤਪੀਆਂ ਤਪੀਸ਼ਰਾਂ ਨਾਲ ਗਿਆਨ-ਚਰਚਾ, ਉਤਰਾਖੰਡ ਵਿਚ ਸੁਮੇਰ ਪਰਬਤ ਉਤੇ ਸਿੱਧਾਂ ਨਾਲ ਗੋਸ਼ਟ, ਮੱਕੇ ਮਦੀਨੇ ਦੀ ਯਾਤਰਾ, ਕਾਜ਼ੀਆਂ ਮੁੱਲਾਂ ਨਾਲ ਚਰਚਾ, ਬਗ਼ਦਾਦ ਫੇਰੀ ਤੇ ਫਿਰ ਉਦਾਸੀਆਂ ਤੋਂ ਬਾਦ

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 24.

ਕਰਤਾਰ ਪੁਰ ਆ ਕੇ, ਉਦਾਸੀ ਭੇਖ ਉਤਾਰ ਕੇ ਆਮ ਸਾਧਾਰਣ ਸੰਸਾਰੀ ਲੋਕਾਂ ਵਾਂਗ ਜੀਵਨ ਬਿਤਾਂਦਿਆਂ ਸਤਿਨਾਮ ਦਾ ਪਰਚਾਰ ਕਰਨਾ, ਆਦਿ ਇਤਿਹਾਸਕ ਘਟਨਾਵਾਂ ਦਾ ਵਰਣਨ ਬਾਬੇ ਦੀ ਜੀਵਨੀ ਨੂੰ ਚਿਤਰਦਾ ਹੈ। ਇਹ ਚਿਤਰਪਧਿਘਨੀ ਵਾਰ ਵਿਚ ਹੋਇਆ ਹੈ ਤੇ ਇਤਨਾ ਸਜੀਵ ਹੈ ਕਿ ਗੁਰੂ ਨਾਨਕ ਦੇਵ ਪਰਤੱਖ ਅੱਖਾਂ ਸਾਹਮਣੇ ਵਿਚਰਦੇ ਵਿਖਾਈ ਦੇਂਦੇ ਹਨ- ਜਿਵੇਂ ਕਿ:-

1. ਬਾਬਾ ਆਯਾ ਤੀਰਥੀਂ ਤੀਰਥ ਪੁਰਬ ਸਭੇ ਫਿਰ ਦੇਖੈ।(ਵਾਰ 1, ਪਉੜੀ 25)

2. ਬਾਬੇ ਡਿੱਠੀ ਪ੍ਰਿਥਵੀ ਨਵੈ ਖੰਡ ਜਿਥੇ ਤਕ ਆਹੀ।
   ਫਿਰ ਜਾ ਚੜ੍ਹੇ ਸੁਮੇਰ ਪਰ ਸਿਧ ਮੰਡਲੀ ਦ੍ਰਿਸਟੀ ਆਈ।(ਵਾਰ 1, ਪਉੜੀ28)

3. ਬਾਬੇ ਕਹਿਆ ਨਾਥ ਜੀ ਸਚੁ ਚੰਦਰਮਾ ਕੂੜ ਅੰਧਾਰਾ।
   ਸਿਧ ਛਪ ਬੈਠੇ ਪਰਬਤੀਂ ਕੌਣ ਜਗਤ ਕਉ ਪਾਰ ਉਤਾਰਾ।
   (ਵਾਰ 1, ਪਉੜੀ 29)

4. ਬਾਬਾ ਫਿਰ ਮੱਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ।
   ਆਸਾ ਹਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ।(ਵਾਰ 1, ਪਉੜੀ 32)

5. ਬਾਬਾ ਗਿਆ ਬਗ਼ਦਾਦ ਨੂੰ ਬਾਹਿਰ ਜਾਇ ਕੀਆ ਅਸਥਾਨਾ।
   ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।(ਵਾਰ 1, ਪਉੜੀ 35)

6. ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ।
   ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ। (ਵਾਰ 1, ਪਉੜੀ 38)

ਕਰਤਾਰਪੁਰ ਨਿਵਾਸ ਸਮੇਂ ਗੁਰੂ ਜੀ ਸ਼ਿਵਰਾਤ ਦੇ ਮੇਲੇ ਤੇ ਅਚਲ ਵਟਾਲੇ ਗਏ। ਇੱਥੇ ਸਿੱਧਾਂ ਨਾਲ ਗਿਆਨ-ਗੋਸ਼ਟ ਹੋਈ, ਸਿੱਧਾਂ ਨੇ ਕਰਮਾਤਾਂ ਵਿਖਾਈਆਂ, ਬਾਬੇ ਦੀ ਜਿੱਤ ਹੋਈ, ਸਿਧ "ਧੰਨ ਨਾਨਕ, ਧੰਨ ਨਾਨਕ" ਕਰ ਉਠੇ:-

1. ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ।
   ਦਰਸ਼ਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ।(ਵਾਰ 1, ਪਉੜੀ 39)

2. ਜਿਣ ਮੇਲਾ ਸ਼ਿਵਰਾਤ ਦਾ ਖਟ ਦਰਸਨ ਆਦੇਸ ਕਰਾਈ।
ਸਿਧ ਬੋਲਨਿ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ। (ਵਾਰ 1, ਪਉੜੀ 44)

ਇਸ ਮੇਲੇ ਤੋਂ ਬਾਦ ਗੁਰੂ ਸਾਹਿਬ ਮੁਲਤਾਨ ਦੀ ਯਾਤਰਾ ਤੇ ਗਏ। ਇਥੇ ਦੁੱਧ ਦੇ ਕਟੋਰੇ ਵਿਚ ਚੰਬੇਲੀ ਦਾ ਫੁਲ ਟਿਕਾਉਣ ਵਾਲੀ ਘਟਨਾ ਵਲ ਇਸ਼ਾਰਾ ਹੈ। ਮੁਲਤਾਨ ਦੀ ਜ਼ਿਆਰਤ ਤੋ ਮਗਰੋ ਆਪ ਫਿਰ ਕਰਤਾਰ ਪੁਰ ਆ ਗਏ:-

1. ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜ਼ਯਾਰਤ ਜਾਈ। (ਵਾਰ 1, ਪਉੜੀ 44)

2. ਜ਼ਯਾਰਤ ਕਰ ਮੁਲਤਾਨ ਦੀ ਫਿਰ ਕਰਤਾਰ ਪੁਰੇ ਨੂੰ ਆਯਾ।
(ਵਾਰ 1, ਪਉੜੀ 45)

ਕਰਤਾਰ ਪੁਰ ਪਹੁੰਚ ਕੇ ਗੁਰੂ ਨਾਨਕ ਦੇਵ ਨਿਰਮਲ ਪੰਥ ਥਾਪ ਕੇ ਆਪਣੀ ਗੱਦੀ ਭਾਈ ਲਹਿਣਾ ਦੇ ਹਵਾਲੇ ਕਿਵੇਂ ਕਰਦੇ ਹਨ ਤੇ ਫਿਰ ਜੋਤੀ ਜੋਤਿ ਸਮਾ ਜਾਂਦੇ ਹਨ, ਇਸ ਵਿਵਰਣ ਨੂੰ ਬਿਆਨ ਕਰਨ ਲਗਿਆਂ ਭਾਈ ਸਾਹਿਬ ਨੇ ਗਾਗਰ ਵਿਚ ਸਾਗਰ ਬੰਦ ਕਰ ਦਿੱਤਾ ਹੈ। ਕੇਵਲ ਦੋ ਤਿੰਨ ਤੁਕਾਂ ਵਿਚ ਹੀ ਇਸ ਮਹਾਨ ਘਟਨਾ ਨੂੰ ਬੰਨ੍ਹ ਦਿੱਤਾ ਗਿਆ ਹੈ:-

ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ।
ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰ ਛੱਤ੍ਰ ਫਿਰਾਯਾ।
ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਯਾ।
.....................................
ਕਾਇਆ ਪਲਟ ਸਰੂਪ ਬਣਾਯਾ। (ਵਾਰ 1, ਪਉੜੀ 45)

ਇੱਥੋ ਤਕ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਨੂੰ ਲੈਦ ਕੇ ਪਉੜੀ ਨੰ: 46 ਵਿਚ ਗੁਰੂ ਅੰਗਦ ਦੇਵ ਦਾ ਜ਼ਿਕਰ ਕੀਤਾ ਹੈ। ਉਜ ਇਹ ਜ਼ਿਕਰ ਤਾਂ ਪਉੜੀ ਨੰ: 38 ਵਿਚ ਸ਼ੁਰੂ ਹੋ ਗਿਆ ਸੀ। ਭਾਈ ਲਹਿਣੇ ਨੂੰ ਗੁਰ-ਗੱਦੀ ਮਿਲਣ ਦਾ ਕਾਰਨ ਤਨੋ ਮਨੋ ਨਿਸ਼ਕਾਮ ਸੇਵਾ, ਸਿਮਰਣ, ਭਗਤੀ, ਨਿਮਰਤਾ ਤੇ ਸਹਿਨ ਸ਼ੀਲਤਾ ਆਦਿ ਹੈ ਪਰ ਇਸ ਦੇ ਨਾਲ ਹੀ ਜਿਵੇਂ ਸੱਤਾ ਬਲਵੰਡ ਨੇ ਰਾਮ ਕਲੀ ਕੀ ਵਾਰ ਵਿਚ ਲਿਖਿਆ ਹੈ:-

ਸਚ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ।
ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ।
ਦਿਲ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ।
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ।
ਕਉਣੁ ਹਾਰੇ ਕਿਨਿ ਉਵਟੀਐ। 2। (ਆਦਿ ਗ੍ਰੰਥ, ਪੰਨਾ 969)

ਇਨ੍ਹਾਂ ਤੁਕਾਂ ਵਿਚ ਗੁਰੂ ਨਾਨਕ ਦੇਵ ਦੇ ਦੋ ਸਪੁੱਤਰਾਂ ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਵੱਲ ਇਸ਼ਾਰਾ ਹੈ। ਬੱਚੇ ਪਿਤਾ ਦਾ ਹੁਕਮ ਨਹੀਂ ਸਨ ਮੰਨਦੇ। ਇਹੋ ਗੱਲ ਭਾਈ ਸਾਹਿਬ ਨੇ ਵੀ ਲਿਖੀ ਹੈ:-

ਉਲਟੀ ਗੰਗ ਵਹਾਈਓਨ ਗੁਰ ਅੰਗਦ ਸਿਰ ਉਪਰ ਧਾਰਾ।
ਪੁਤੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ। (ਵਾਰ 1, ਪਉੜੀ 38)

ਗੁਰਿਆਈ ਮਿਲਣ ਤੇ ਭਾਈ ਲਹਿਣਾ ਗੁਰੂ ਅੰਗਦ ਬਣ ਕੇ ਪਰਗਟ ਹੋਏ। ਉਹ ਕਰਤਾਰ ਪੁਰ ਛਡ ਕੇ ਖੰਡੂਰ ਸਾਹਿਬ ਆ ਗਏ:-

ਗੁਰ ਨਾਨਕ ਹੰਦੀ ਮੁਹਰ ਹਥ ਗੁਰ ਅੰਗਦ ਦੀ ਦੋਹੀ ਫਿਰਾਈ।
ਦਿੱਤਾ ਛਡ ਕਰਤਾਰ ਪੁਰ ਬੈਠ ਖੰਡੂਰੇ ਜੋਤਿ ਜਗਾਈ। (ਵਾਰ 1, ਪਉੜੀ 46)

ਸੱਤਾ-ਬਲਵੰਡ ਨੇ ਵੀ ਵਾਰ ਰਾਮਕਲੀ ਵਿਚ ਲਿਖਿਆ ਹੈ:-

ਫੇਰ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰ।

ਇਸੇ ਪਉੜੀ ਨੰ: 46 ਵਿਚ ਜ਼ਿਕਰ ਆਉਂਦਾ ਹੈ ਕਿ ਇਹ ਗੁਰਗੱਦੀ ਗੁਰੂ ਅਮਰਦਾਸ ਨੂੰ ਮਿਲੀ ਤੇ ਉਨ੍ਹਾਂ ਨੇ ਗੋਇੰਦਵਾਲ ਨੂੰ ਫਿਰ ਵਸਾਇਆ ਭਾਵ ਉਹ ਗੋਇੰਦਵਾਲ ਆ ਟਿਕੇ:-

ਲਹਿਣੇ ਪਾਈ ਨਾਨਕੋ ਦੇਣੀ ਅਮਰ ਦਾਸ ਘਰ ਆਈ।
ਗੁਰ ਬੈਠਾ ਅਮਰ ਸਰੂਪ ਹੋ ਗੁਰਮੁਖ ਪਾਈ ਦਾਤ ਇਲਾਹੀ।
ਫੇਰ ਵਸਾਇਆ ਗੋਇੰਦਵਾਲ ਅਚਰਜ ਖੇਲ ਨ ਲਖਿਆ ਜਾਈ।
ਦਾਤ ਜੋਤ ਖਸਮੈ ਵਡਿਆਈ। (ਵਾਰ 1, ,ਪਉੜੀ 46)

ਸੱਤੇ ਬਲਵੰਡ ਦੀ ਵਾਰ ਵਿਚ ਇਉਂ ਲਿਖਿਆ ਹੈ:-

ਨਾਨਕ ਹੰਦਾ ਛਤ੍ਰ ਸਿਰਿ ਉਮਤਿ ਹੈਰਾਣ।
ਸੋ ਟਿਕਾ ਸੋ ਬਹਿਣਾ ਸੋਈ ਦੀਬਾਣੁ।
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ।

ਗੁਰੂ ਜੀ ਦਾ ਇਹ ਅਸਤ੍ਰੋਤ ਸੱਤੇ ਨੇ ਲਿਖਿਆ ਹੈ ਅਤੇ ਪਹਿਲੇ, ਦੂਜੇ ਤੇ ਤੀਜੇ ਗੁਰੂ ਸਾਹਿਬਾਨ ਦੀ ਇਕੋ ਜੋਤਿ ਨੂੰ ਪਰਗਟ ਕਰਦਾ ਹੈ।

ਪਹਿਲੀ ਵਾਰ ਦੀ ਪਉੜੀ ਨੰ: 47 ਵਿਚ ਗੁਰੂ ਰਾਮ ਦਾਸ ਦੇ ਗੁਰ-ਗੱਦੀ ਉਤੇ ਬੈਠਣ ਦਾ ਪਤਾ ਦਿੱਤਾ ਗਿਆ ਹੈ ਤੇ ਨਾਲ ਹੀ ਇਹ ਕਿ ਸਤਿਗੁਰੂ ਜੀ ਨੇ ਸਰੋਵਰ ਖਟਵਾਇਆਤੇ ਅੰਮ੍ਰਿਤਸਰ ਤੋਂ ਇਲਾਹੀ ਜੋਤਿ ਦਾ ਪ੍ਰਕਾਸ਼ ਫੈਲਾਇਆ:-

ਫਿਰੈ ਪੂਰਬ ਦੇਵਣਾ ਜਿਸ ਦੀ ਵਸਤੁ ਤਿਸੈ ਘਰ ਆਵੈ।
ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ।
ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤ ਜਗਾਵੈ । (ਵਾਰ 1, ਪਉੜੀ 47)

"ਫਿਰੈ ਪੂਰਬ ਦੇਵਣਾ ਜਿਸ ਦੀ ਵਸਤੁ ਤਿਸੈ ਘਰ ਆਵੈ" ਤੁਕ ਵਿਚੋ ਕਾਲਕੇਤ ਤੇ ਕਾਲਰਾਇ ਦੇ ਪ੍ਰਸੰਗ ਦੀ ਗੂੰਜ ਸੁਣਾਈ ਦੇਂਦੀ ਹੈ, ਜਿਸ ਅਨੁਸਾਰ ਕਾਲ ਰਾਏ ਦੀ ਅੰਸ਼, ਸੋਢੀਆਂ ਨੇ ਕਾਲਕੇਤ ਦੀ ਅੰਸ਼, ਬੇਦੀਆਂ ਤੋ (ਜੋ ਵੇਦ ਪੜ੍ਹਨ ਕਾਰਨ ਬੇਦੀ ਕਹਾਏ) ਵੇਦ ਪਾਠ ਸੁਣ ਕੇ ਤੇ ਖ਼ੁਸ਼ ਹੋ ਕੇ ਉਹਨਾਂ ਨੂੰ ਰਾਜ ਦੇ ਦਿੱਤਾ ਤੇ ਆਪ ਜੰਗਲਾਂ ਵਿਚ ਤਪ ਕਰਨ ਚਲੇ ਗਏ। ਇਸ ਉਤੇ ਬੇਦੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਕਿ "ਮੈ ਕਲਿਜੁਗ ਵਿਚ ਜਦੋ ਨਾਨਕ ਰੂਪ ਹੋ ਕੇ ਆਵਾਂਗਾ ਤਦ ਤੁਹਾਨੂੰ ਪਰਮ ਪੂਜਨੀਯ ਬਣਾਵਾਂਗਾ।" । ਬਚਿਤ੍ਰ ਨਾਟਕ ਵਿਚ ਇਸ ਗੱਲ ਨੂੰ ਇਉਂ ਲਿਖਿਆ ਗਿਆ ਹੈ:-

ਦੋਹਰਾ । ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ।
ਸਭ ਸਿਖਨ ਕੋ ਸੁਖ ਦੀਓ ਜਹਿ ਤਹਿ ਭਏ ਸਹਾਇ।4।

ਚੌਪਈ । ਨਾਨਕ ਅੰਗਦ ਕੋ ਬਪੁ ਧਰਾ। ਧਰਮ ਪ੍ਰਚੰਰਿ ਇਹ ਜਗ ਮੈ ਕਰਾ।
ਅਮਰਦਾਸ ਪੁਨਿ ਨਾਮ ਕਹਾਯੋ। ਜਨ ਦੀਪਕ ਤੇ ਦੀਪ ਜਗਾਯੋ ।7।
ਜਬ ਬਰਦਾਨ ਸਮੈ ਵਹੁ ਆਵਾ। ਰਾਮਦਾਸ ਸਤਿਗੁਰੂ ਕਹਾਵਾ ।
ਤਿਨ ਬਰਦਾਨ ਪੁਰਾਤਨਿ ਦੀਆ। ਅਮਰਦਾਸ ਸੁਰਿ ਪੁਰਿ ਮਗੁ ਲੀਆ।8।

ਪਉੜੀ ਨੰ: 47 ਵਿਚ ਹੀ ਇਹ ਗੁਰਗੱਦੀ ਗੁਰੂ ਅਰਜਨ ਦੇਵ ਨੂੰ ਮਿਲਦੀ ਵਿਖਾਈ ਹੈ। ਗੁਰੂ ਰਾਮ ਦਾਸ ਤੋਂ ਪਹਿਲਾਂ ਗੁਰਗੱਦੀ ਦੀ ਪ੍ਰਾਪਤੀ ਚੇਲਿਆਂ ਨੂੰ ਹੀ ਹੁੰਦੀ ਰਹੀ ਸੀ। ਪਰ ਗੁਰੂ ਰਾਮ ਦਾਸ ਨੇ ਇਸ ਗੱਦੀ ਦਾ ਅਧਿਕਾਰੀ ਆਪਣੇ ਛੋਟੇ ਸਪੁੱਤਰ ਅਰਜਨ ਦੇਵ ਨੂੰ ਹੀ ਬਣਾਇਆ ਤੇ ਇਹ ਗੁਰਗੱਦੀ ਘਰ ਵਿਚ ਹੀ ਰਹੀ। ਭਾਈ ਸਾਹਿਬ ਨੇ ਲਿਖਿਆ ਹੈ:-

1. ਫਿਰ ਆਈ ਘਰ ਅਰਜਨੇ ਪੁਤ ਸੰਸਾਰੀ ਗੁਰੂ ਕਹਾਵੈ।

2. ਜਾਣ ਨ ਦੇਸਾਂ ਸੋਢੀਓਂ ਹੋਰਸ ਅਜਰ ਨ ਜਰਿਆ ਜਾਵੈ।

3. ਘਰ ਹੀ ਕੀ ਵਥ ਘਰੇ ਰਹਾਵੈ। (ਵਾਰ 1, ,ਪਉੜੀ 47)

ਉਪਰੋਕਤ ਤੁਕ ਨੰ: 2 ਖ਼ਾਸ ਧਿਆਨ ਯੋਗ ਹੈ। ਇਸ ਵਿਚ ਬੀਬੀ ਭਾਨੀ( ਗੁਰੂ-ਅਰਜਨ ਦੇਵ ਜੀ ਦੇ ਮਾਤਾ ਜੀ) ਦੇ ਉਸ ਵਰ ਦੀ ਪ੍ਰਾਪਤੀ ਵਲ ਸੰਕੇਤ ਹੈ ਜੋ ਇਸ਼ਨਾਨ ਕਰਦਿਆਂ ਗੁਰੂ ਅਮਰ ਦਾਸ ਨੇ ਦਿੱਤਾ ਸੀ; ਗੁਰੂ ਅਮਰਦਾਸ ਨੂੰ ਇਸ਼ਨਾਨ ਕਰਾਂਦਿਆਂ ਚੌਕੀ ਦਾ ਪਾਵਾ ਟੁੱਟ ਗਿਆ, ਬੀਬੀ ਭਾਨੀ ਨੇ ਆਪਣਾ ਪੈਰ ਉਸ ਹੇਠਾਂ ਰਖ ਦਿੱਤਾ ਤੇ ਕਿੱਲ ਪੈਰ ਵਿਚ ਚੁਭ ਜਾਣ ਕਾਰਨ ਲਹੂ ਵਗ ਤੁਰਿਆ। ਗੁਰੂ ਜੀ ਇਸ ਕੁਰਬਾਨੀ ਤੇ ਖ਼ੁਸ਼ ਹੋਏ ਤੇ ਵਰ ਮੰਗਣ ਲਈ ਕਿਹਾ। ਬੀਬੀ ਨੇ ਗੁਰ ਗੱਦੀ ਆਪਣੇ ਘਰ ਵਾਸਤੇ ਮੰਗ ਲਈ। ਗੁਰੂ ਅਮਰ ਦਾਸ ਨੇ ਬੀਬੀ ਦੀ ਦਿਬ ਦ੍ਰਿਸ਼ਟੀ ਨੂੰ ਆਉਣ ਵਾਲੇ ਦੁਖ ਕਲੇਸ਼ ਵਿਖਾਏ ਤਾਂ ਬੀਬੀ ਨੇ ਕਿਹਾ, ਇਹ ਅਜਰ ਵਸਤੂ ਹੋਰ ਕਿਸੇ ਤੋ ਜਰੀ ਨਹੀਂ ਜਾਣੀ, ਉਹ ਹੀ ਜਰ ਸਕੇਗੀ। "ਹੋਰਸ ਅਜਰ ਨ ਜਰਿਆ ਜਾਵੈ" ਇਸੇ ਗੱਲ ਵੱਲ ਸੰਕੇਤ ਹੈ।

ਵਾਰ ਨੰ: 24 ਦੀ ਪਉੜੀ ਨੰ: 23 ਵਿਚ ਗੁਰੂ ਅਰਜਨ ਦੇਵ ਦੇ ਜੋਤੀ ਜੋਤਿ ਸਮਾਉਣ ਦਾ ਜ਼ਿਕਰ ਕੀਤਾ ਜਾਪਦਾ ਹੈ। ਇਸ ਵਿਚ ਭਾਵੇਂ ਗੁਰੂ ਜੀ ਦੀ ਮਹਾਨ ਕੁਰਬਾਨੀ ਦਾ

ਸਿੱਧਾ ਬਿਆਨ ਤਾਂ ਨਹੀਂ ਹੈ ਪਰ ਅਖ਼ੀਰਲੀ ਤੁਕ

ਗੁਰ ਅਰਜਨ ਵਿਟਹੁ ਕੁਰਬਾਣੀ

ਆਪ ਦੀ ਲਾਸਾਨੀ ਕੁਰਬਾਨੀ ਵੱਲ ਸੰਕੇਤ ਕਰਦੀ ਪ੍ਰਤੀਤ ਹੁੰਦੀ ਹੈ।

ਪਹਿਲੀ ਵਾਰ ਦੀ ਪਉੜੀ ਨੰ: 48 ਵਿਚ,

ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰ ਭਾਰੀ।
ਅਰਜਨ ਕਾਇਆ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜ੍ਹੀ ਸੋਢੀਆਂ, ਰੂਪ ਦਿਖਾਵਣ ਵਾਰੋ ਵਾਰੀ।
ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।

ਕਹਿ ਕੇ ਮਹਾਨ ਜੋਧੇ ਗੁਰੂ ਹਰਿ ਗੋਬਿੰਦ ਸਾਹਿਬ ਦਾ ਜ਼ਿਕਰ ਬੜੇ ਪ੍ਰਭਾਵ ਸ਼ਾਲੀ ਢੰਗ ਨਾਲ ਕੀਤਾ ਹੈ। ਗੁਰੂ ਅਰਜਨ ਦੇਵ ਨੇ ਹੀ ਆਪਣੀ ਕਾਇਆ ਪਲਟ ਕੇ ਹਰਿ ਗੋਬਿੰਦ ਵਿਚ ਜੋਤਿ ਜਗਾਈ ਹੈ। "ਚੱਲੀ ਪੀੜ੍ਹੀ ਸੋਢੀਆਂ" ਵਿਚ ਬੀਬੀ ਭਾਨੀ ਦੀ ਕਹੀ ਗੱਲ "ਜਾਣ ਨ ਦੇਸਾਂ ਸੋਢੀਓ" ਵੱਲ ਹੀ ਸੰਕੇਤ ਹੈ।

ਇਸ ਉਪਰੋਕਤ ਵਿਚਾਰ ਤੋਂ ਅਸੀਂ ਵੇਖਦੇ ਹਾਂ ਕਿ ਭਾਈ ਗੁਰਦਾਸ ਨੇ ਪਹਿਲੇ ਛੇ ਗੁਰੂ ਸਾਹਿਬਾਨ ਦੀ ਜੀਵਨੀ ਨੂੰ ਬੜੇ ਸੰਖੇਪ ਪਰ ਰੋਚਕ ਢੰਗ ਵਿਚ ਬਿਆਨ ਕੀਤਾ ਹੈ। ਇਸ ਕਵਿਤਾ ਦਾ ਉਦੇਸ਼ ਕਿਉਂਕਿ ਜੀਵਨੀਆਂ ਲਿਖਣਾ ਨਹੀਂ, ਇਸੇ ਲਈ ਇਸ ਵਿਚ ਜੀਵਨੀਆਂ ਬੜੇ ਸੰਕੇਤਕ ਰੂਪ ਵਿਚ ਮਿਲਦੀਆਂ ਹਨ। ਭਾਈ ਸਾਹਿਬ ਨੇ ਇਹ ਸਪੱਸ਼ਟ ਕਰਨਾ ਚਾਹਿਆ ਹੈ ਕਿ ਅਕਾਲ ਪੁਰਖ ਦੀ ਜੋਤਿ ਗੁਰੂ ਨਾਨਕ ਦੇਵ ਵਿਚ ਪਰਗਟ ਹੋ ਕੇ ਅਗੋਂ ਹਰੇਕ ਗੁਰੂ ਵਿਚ ਪ੍ਰਵੇਸ਼ ਕਰਦੀ ਗਈ ਹੈ।

## (3) ਵਾਰਾਂ ਵਿਚ ਗੁਰੂ-ਕੁਲ-ਸੰਕੇਤ (ਬੇਦੀ, ਭੱਲਾ, ਸੋਢੀ, ਮੀਣਾ)

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਜਿੱਥੇ ਹਿੰਦੂਆਂ ਦੇ ਚਾਰ ਵਰਣਾਂ, ਮੁਸਲਮਾਣਾਂ ਦੇ ਚਾਰ ਮਜ਼ਹਬਾਂ (ਫ਼ਿਰਕਿਆਂ), ਜੋਗੀਆਂ, ਸਨਿਆਸੀਆਂ ਆਦਿ ਦੇ ਪੰਥਾਂ ਦੇ ਨਾਂ

ਦੱਸੇ ਹਨ, ਉਥੇ ਕਈ ਹਿੰਦੂ ਜਾਤੀਆਂ ਦੇ ਨਾਂ ਵੀ ਗਿਣਾਏ ਹਨ। ਯਾਰਵੀਂ ਵਾਰ ਵਿਚ ਗੁਰੂ ਸਾਹਿਬਾਨ ਦੇ ਸਿਖਾਂ ਦੀ ਨਾਮਾਵਲੀ ਮਿਲਦੀ ਹੈ। ਇਹਨਾਂ ਸਿਖਾਂ ਦੀਆਂ ਵੱਖ-ਵੱਖ ਜਾਤਾਂ ਗੋਤਾਂ ਦਾ ਜ਼ਿਕਰ ਵੀ ਕੀਤਾ ਹੋਇਆ ਹੈ ਤੇ ਇਹਨਾਂ ਦੇ ਇਲਾਕਿਆਂ ਦਾ ਥਹੁ ਪਤਾ ਵੀ ਦਿੱਤਾ ਹੈ।

ਭਾਈ ਸਾਹਿਬ ਨੇ ਜਿਨ੍ਹਾਂ ਕੁਲਾਂ, ਘਰਾਣਿਆਂ ਵਲ ਖ਼ਾਸ ਕਰ ਸੰਕੇਤ ਕੀਤਾ ਹੈ ਉਹ ਹਨ, ਬੇਦੀ, ਭੱਲਾ, ਸੋਢੀ।

<u>ਬੇਦੀ:-</u> ਗੁਰੂ ਨਾਨਕ ਦੇਵ ਬੇਦੀ ਕੁਲ ਦੇ ਚਿਰਾਗ਼ ਸਨ। ਆਪ ਦੇ ਬੇਦੀ ਕੁਲ ਵਿਚੋ ਹੋਣ ਦੀ ਗਵਾਹੀ ਭਾਈ ਗੁਰਦਾਸ ਨੇ ਇਉਂ ਦਿੱਤੀ ਹੈ:-

ਖਟ ਦਰਸ਼ਨ ਕਉ ਖੇਦਿਆ ਕਲਜੁਗ ਨਾਨਕ <u>ਬੇਦੀ</u> ਆਈ ।[1]

<u>ਭੱਲਾ:-</u> ਗੁਰੂ ਅਮਰਦਾਸ ਭੱਲਾ ਜਾਤੀ ਦੇ ਖਤਰੀ ਸਨ। ਭਾਈ ਸਾਹਿਬ ਨੇ ਆਪ ਦੇ ਨਾਂ ਨਾਲ ਆਪ ਦੀ ਜਾਤ ਦਾ ਜ਼ਿਕਰ ਇਕ ਥਾਂ ਕੀਤਾ ਹੈ:-

<u>ਭੱਲਾ</u> ਭਲਾ ਭਲਿਆਈਅਹੁੰ ਪਿਉ ਦਾਦੇ ਦਾ ਰਾਹੁ ਚਲਾਯਾ।[2]

ਇੱਸੇ ਜਾਤੀ ਦੇ ਗੁਰਸਿੱਖਾਂ ਦਾ ਜ਼ਿਕਰ ਹੇਠ ਲਿਖੀ ਤੁਕ ਵਿਚ ਮਿਲਦਾ ਹੈ:-

ਸਹਾਰੂ, ਗੰਗੂ <u>ਭੱਲੇ</u> ਭਾਗੂ ਭਗਤਿ ਹੈ ਪਿਆਰੀ ।[3]

<u>ਸੋਢੀ:-</u> ਗੁਰੂ ਰਾਮ ਦਾਸ ਜਾਤ ਦੇ ਸੋਢੀ ਸਨ। ਭਾਈ ਗੁਰਦਾਸ ਨੇ ਇਸ ਦਾ ਸੰਕੇਤ ਇਉਂ ਦਿੱਤਾ ਹੈ:-

ਬੈਠਾ <u>ਸੋਢੀ</u> ਪਾਤਸ਼ਾਹ ਰਾਮ ਦਾਸ ਸਤਿਗੁਰੂ ਕਹਾਵੈ।[4]

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 41.
2. ਉਹੀ, ਵਾਰ 24, ਪਉੜੀ 13.
3. ਉਹੀ, ਵਾਰ 11, ਪਉੜੀ 16.
4. ਉਹੀ, ਵਾਰ 1, ਪਉੜੀ 47.

ਗੁਰੂ ਰਾਮ ਦਾਸ ਤੋਂ ਬਾਦ ਆਪ ਦੇ ਸਾਹਿਬਜ਼ਾਦੇ ਅਰਜਨ ਦੇਵ ਗੁਰ-ਗੱਦੀ ਤੇ ਬੈਠੇ ਗੁਰੂ ਅਰਜਨ-ਦੇਵ ਨੇ ਹੀ ਕਾਇਆ ਪਲਟ ਕੇ ਆਪਣੇ ਸਾਹਿਬਜ਼ਾਦੇ ਹਰਿਗੋਬਿੰਦ ਵਿਚ ਆਪਣੀ ਜੋਤੀ ਬਿਰਾਜਮਾਨ ਕੀਤੀ ਤਾਂ ਗੁਰੂ ਹਰਿਗੋਬਿੰਦ ਗੁਰ-ਗੱਦੀ ਨੂੰ ਸੁਸ਼ੋਭਿਤ ਕਰਨ ਲੱਗੇ। ਇਉਂ ਸੋਢੀ ਕੁਲ ਦੀ ਪੀੜ੍ਹੀ ਅੱਗੇ ਵਧੀ। ਇਸ ਸੰਬੰਧ ਵਿਚ ਭਾਈ ਸਾਹਿਬ ਲਿਖਦੇ ਹਨ:-

ਅਰਜਨ ਕਾਇਆ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ।
ਚੱਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਨ ਵਾਰੋ ਵਾਰੀ।[1]

ਅਤੇ, ਕਲਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਵ ਉਸਾਰ ਖਿਲਾਰੀ ।[2]

ਇਸ ਜਾਤੀ ਦੇ ਅਨੇਕਾਂ ਸਿੱਖ ਗੁਰੂ-ਘਰ ਦੇ ਪ੍ਰੇਮੀ ਹੋਣਗੇ। ਉਹਨਾਂ ਵਿਚੋਂ ਮੁਖੀ ਸਿਖਾਂ ਦਾ ਵਰਣਨ ਮਿਲਦਾ ਹੈ:-

ਸਨਮੁਖ ਸਿਖ ਲਾਹੌਰ ਵਿਚ ਸੋਢੀ ਆਇਣ ਤਾਯਾ ਸਹਾਰੀ।[3]

ਸੋਢੀਆਂ ਦੇ ਘਰਾਣੇ ਵਿਚੋਂ ਗੁਰੂ ਅਰਜਨ ਦੇਵ ਦਾ ਤਾਇਆ ਸਹਾਰੀ ਮਲ ਸਨਮੁਖ ਸਿਖ ਹੈ।[4] ਇਸ ਜਾਤੀ ਦੇ ਸਿਖ ਭਾਈ ਮਾਧੋ ਸੋਢੀ[5] ਨੇ ਕਸ਼ਮੀਰ ਵਿਚ ਜਾ ਕੇ ਗੁਰ ਸਿਖੀ ਦੀ ਰੀਤ ਚਲਾਈ ਸੀ।

ਇਸ ਤਰ੍ਹਾਂ ਭਾਈ ਸਾਹਿਬ ਬੇਦੀ, ਭੱਲਾ ਤੇ ਸੋਢੀ ਵੰਸ਼ਾਂ ਦਾ ਥੋੜ੍ਹਾ ਥੋੜ੍ਹਾ ਜ਼ਿਕਰ ਕਰਦੇ ਹਨ।

ਮੀਣਾ:- ਗੁਰੂ ਅਰਜਨ ਦੇਵ ਦਾ ਵੱਡਾ ਭਰਾ ਪ੍ਰਿਥੀ ਚੰਦ ਸੀ। ਜਾਤ ਵਲੋਂ ਤਾਂ ਉਹ ਭਾਵੇਂ ਸੋਢੀ ਸੀ, ਪਰ ਭਾਈ ਸਾਹਿਬ ਨੇ ਉਸ ਨੂੰ 'ਮੀਣਾ' ਕਰ ਕੇ ਬਿਆਨਿਆ ਹੈ ਕਿਉਂਕਿ ਉਸ ਨੇ

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 48.
2. ਉਹੀ,
3. ਉਹੀ, ਵਾਰ 11, ਪਉੜੀ 25.
4. ਵਾਰਾਂ ਭਾਈ ਗੁਰਦਾਸ, ਟੀਕਾਕਾਰ ਪੰਡਤ ਨਰੈਣ ਸਿੰਘ, ਪੰਨਾ 240.
5. ਉਹੀ, ਵਾਰ 11, ਪਉੜੀ 26

ਕਪਟੀਆਂ ਕਮੀਨਿਆਂ ਵਾਲੇ ਨੀਚ ਕਰਮ ਕੀਤੇ ਸਨ, ਗੁਰੂ ਘਰ ਦਾ ਵਿਰੋਧ ਕੀਤਾ ਸੀ, ਸਿਖ ਸੰਗਤਾਂ ਨਾਲ ਧੋਖਾ ਕੀਤਾ ਸੀ ਤੇ ਗੁਰੂ ਦੇ ਲੰਗਰ ਵਿਚ ਰੁਕਾਵਟ ਦਾ ਕਾਰਨ ਬਣਿਆ ਸੀ। ਇਸ ਕਪਟ-ਵਿਵਹਾਰ ਕਰ ਕੇ ਭਾਈ ਗੁਰਦਾਸ ਨੇ ਇਹ ਵਿਸ਼ੇਸ਼ਣ ਪ੍ਰਿਥੀ ਚੰਦ ਲਈ ਵਰਤਿਆ ਹੈ।[1]
"ਮੀਣਾ ਹੋਆ ਪਿਰਥੀਆ ਕਰ ਕਰ ਤੋਢਕ ਬਰਲ ਚਲਾਯਾ।[2]

ਪ੍ਰਿਥੀ ਚੰਦ ਨਾਲ ਸੰਬੰਧ ਰਖਣ ਵਾਲਿਆਂ ਨੂੰ ਤੇ ਉਸ ਦੇ ਇਸ਼ਾਰਿਆਂ ਤੇ ਚਲ ਕੇ ਗੁਰੂ ਘਰ ਦਾ ਵਿਰੋਧ ਕਰਨ ਵਾਲਿਆਂ ਨੂੰ ਭਾਈ ਸਾਹਿਬ ਨੇ 'ਮੀਣੇ' ਕਿਹਾ ਤੇ ਇਉਂ ਇਹ ਲੋਕ ਮੀਣੇ ਜਾਤੀ ਦੇ ਹੀ ਜਾਣੇ ਜਾਣ ਲੱਗੇ।

ਭਾਈ ਗੁਰਦਾਸ ਨੇ 36 ਵੀਂ ਵਾਰ ਵਿਚ ਇਹਨਾਂ ਮੀਣਿਆਂ ਦੀ ਚੰਗੀ ਖ਼ਬਰ ਲਈ ਹੈ। ਜਿਸ ਨੇ ਸਤਿਗੁਰੂ ਦਾ ਵਿਰੋਧ ਕੀਤਾ ਹੈ ਉਹ ਕਰਮਾਂ ਦਾ ਹੀਣਾ ਹੈ ਤੇ ਅਜਿਹੇ ਮੀਣੇ ਦਾ ਮੂੰਹ ਕਾਲਾ ਹੁੰਦਾ ਹੈ।[3] ਝੂਠਾ ਤੇ ਕੁਪੱਤਾ ਹੋਣ ਕਰ ਕੇ ਮੀਣੇ ਨੂੰ ਦਰਗਾਹ ਵਿਚ ਮਾਰ ਪੈਂਦੀ ਹੈ।[4] ਤੇ ਇਸ ਦੇ ਨਾਲ ਹੀ:-

ਮੂੰਹਹੁ ਘੁਥਹੁੰ ਮੀਣਿਆ ਤੁਧ ਜਮਪੁਰ ਜਾਣਾ।[5]

ਇਹਨਾਂ ਮੀਣਿਆਂ ਦੇ ਮੰਦ-ਕਰਮਾਂ ਤੋਂ ਭਾਈ ਸਾਹਿਬ ਨੂੰ ਬਹੁਤ ਹੀ ਘ੍ਰਿਣਾ ਹੋਈ ਹੈ ਤੇ ਇਹਨਾਂ ਨੂੰ ਮੁਰਦਾਰੀ ਕਿਹਾ ਹੈ।[6]

ਇਹਨਾਂ ਮੀਣਿਆਂ ਦੀ ਸੰਗਤ ਖੋਟੀ[7] ਹੈ, ਮੀਣਿਆਂ ਦਾ ਪੰਥ ਨਕ-ਵੱਢਾ ਹੈ ਤੇ ਨਰਕ ਵਿਚ ਪੁਚਾਂਦਾ ਹੈ[8], ਅਤੇ ਇਹਨਾਂ ਦੀ ਸੰਗਤ ਵਿਚ ਰਲਣ ਵਾਲੇ ਨੂੰ ਨਿਰਾਸ ਹੀ ਹੋਣਾ ਪੈਂਦਾ ਹੈ।[9]

---

~~1. ਵਾਰਾਂ ਭਾਈ ਗੁਰਦਾਸ, ਵਾਰ 11, ਪਉੜੀ 26.~~
1. ਵਾਰਾਂ ਭਾਈ ਗੁਰਦਾਸ, ਸ਼ਬਦ-ਅਨੁਕ੍ਰਮਣਿਕਾ ਅਤੇ ਕੋਸ਼, ਪੰਨਾ 513.
2. ਉਹੀ, ਵਾਰ 26, ਪਉੜੀ 33.
3. ਉਹੀ, ਵਾਰ 36, ਪਉੜੀ 1.
4. ਉਹੀ, ਵਾਰ 36, ਪਉੜੀ 2.
5. ਉਹੀ, ਵਾਰ36, ਪਉੜੀ 4.
6. ਉਹੀ, ਵਾਰ 36,, ਪਉੜੀ 3.
7. ਉਹੀ, ਵਾਰ 36, ਪਉੜੀ 5.
8. ਉਹੀ, ਵਾਰ 36, ਪਉੜੀ 6.
ਹੀ, ਵਾਰ 36 ਪਉੜੀ 7.

ਇਹਨਾਂ ਮੀਣਿਆਂ ਦੀ ਨਿਸ਼ਾਨੀ ਕੀ ਹੈ ?:-

ਕਿਆ ਨੀਸਾਣੀ ਮੀਣਿਆਂ ? ਖੋਟ ਸਾਲੀ ਸਿੱਕੇ ।[1]

ਇਹਨਾ ਦਾ ਹਾਲ ਕੀ ਹੁੰਦਾ ਹੈ:-

ਸਿਰੇ ਸਿਰ ਪਹਣੀ ਮਾਰੀਅਨਿ ,[2]

ਅਜਿਹਾ ਕਿਉ ਹੁੰਦਾ ਹੈ ?:-

ਕਿਉਂਕਿ , ਉਇ ਪੀਰ ਫਿਟਿਕੇ ।[3]

ਮੀਣੇ ਖੋਟੇ ਸਿੱਕੇ ਵਾਂਗ ਹਨ ਜੋ ਦਿਸੱਣ ਵਿਚ ਖਰੇ ਵਰਗਾ ਜਾਪਦਾ ਹੈ, ਪਰ ਮਾਲ ਖੋਟਾ ਹੁੰਦਾ ਹੈ। ਮੀਣੇ ਵੀ ਦਿੱਸਣ ਨੂੰ ਤਾਂ ਸਿੱਖਾਂ ਵਰਗੇ ਹਨ, ਪਰ ਦਿਲ ਦੇ ਕਪਟੀ ਹੁੰਦੇ ਹਨ। ਇਸੇ ਲਈ ਉਹ ਪੀਰ ਦੇ ਫਿਟਕਾਰੇ ਹੋਏ ਹਨ ਤੇ ਪੀਰ ਵਲੋਂ ਫਿਟਕਾਰੇ ਜਾਣ ਕਰ ਕੇ ਹੀ ਉਹਨਾਂ ਨੂੰ ਸਿਰੋ ਸਿਰ ਜੁਤੀਆਂ ਮਾਰੀਆਂ ਜਾਂਦੀਆਂ ਹਨ।

ਇਹ ਹੈ ਮੀਣਿਆਂ ਦੀ ਜਾਤੀ ਜਿਸ ਵੱਲ ਭਾਈ ਸਾਹਿਬ ਨੇ ਭਰਪੂਰ ਸੰਕੇਤ ਕੀਤੇ ਹਨ।

### (4) ਵਾਰਾਂ ਵਿਚ ਗੁਰੂ ਸਾਹਿਬਾਨ ਦੇ ਸਮੇ ਦੇ ਪ੍ਰਸਿਧ ਸਿੱਖ

ਭਾਈ ਗੁਰਦਾਸ ਨੇ 11 ਵੀਂ ਵਾਰ ਦੀ ਪਉੜੀ ਨੰ: 13 ਤੋਂ 31 ਤਕ ਗੁਰੂ ਸਾਹਿਬਾਨ ਦੇ ਕੁਝ ਪ੍ਰੇਮੀ ਸਿਖਾਂ ਦੇ ਨਾਵਾਂ ਥਾਵਾਂ ਤੇ ਜਾਤਾਂ ਆਦਿ ਦਾ ਵੇਰਵਾ ਦਿੱਤਾ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 36, ਪਉੜੀ 8.
2. ਉਹੀ,
3. ਉਹੀ,

ਇਸ ਵਾਰ ਦੀਆਂ ਪਹਿਲੀਆਂ 12 ਪਉੜੀਆਂ ਵਿਚ ਭਾਈ ਸਾਹਿਬ ਨੇ ਸਤਿਗੁਰ ਦੇ ਪ੍ਰੇਮ-ਪਿਆਲੇ ਦਾ ਵਰਣਨ ਕਰ ਕੇ,ਗੁਰਸਿਖੀ ਦੀ ਵਿਆਖਿਆ ਮਗਰੋਂ ਗੁਰ-ਸਿਖਾਂ ਦੀ ਪ੍ਰੀਤ, ਰੀਤ ਤੇ ਮਹਿਮਾਂ ਤੋਂ ਜਾਣੂ ਕਰਾਇਆ ਹੈ। ਸਾਕੀ (ਗੁਰੂ) ਦੇ ਹੱਥੋਂ ਇਸ ਪਿਰਮ-ਪਿਆਲੇ ਦਾ ਪੀਣਾ ਭਾਵੇਂ ਔਖਾ ਤਾਂ ਹੈ, ਪਰ ਜੇ ਨਸੀਬ ਹੋ ਜਾਏ ਤਾਂ ਅਨੰਤ-ਮਸਤੀ ਚੜ੍ਹਦੀ ਹੈ:-

ਪਾਤਿਸ਼ਾਹਾਂ ਦੀ ਮਜਲਸੇ ਪਿਰਮ ਪਿਆਲਾ ਪੀਵਣ ਭਾਰੀ।
ਸੌਂਕੀ ਹੋਇ ਪੀਆਵਣਾ ਉਲਸ ਪਿਆਲੇ ਖਰੀ ਖੁਮਾਰੀ।[1]

ਇਹ ਪਿਰਮ-ਪਿਆਲਾ ਪੀਣ ਵਾਲੇ ਦਾ ਰਸਤਾ ਇਹ ਹੈ:-

ਪਿਰਮ ਪਿਆਲਾ ਅਪਿਉ ਪੀ ਸਹਜ ਸਮਾਈ ਅਜਰ ਜਰਾਯਾ।
.................................
ਇਕ ਮਨ ਇਕ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਯਾ।[2]

ਪਰ ਇਹ ਗੁਰਸਿਖੀ ਦਾ ਮਾਰਗ ਕਠਨ ਬਹੁਤ ਹੈ:-

ਗੁਰ ਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਓਥੈ ਟਿਕੈ ਨ ਭੁਣਹਣਾ ਚੱਲ ਨ ਸਕੈ ਉਪਰ ਕੀੜੀ।[3]

ਇਹੋ ਜਿਹੇ ਮਾਰਗ ਦੇ ਪਾਂਧੀਆਂ ਦੀ ਗਿਣਤੀ ਕਰਨੀ ਔਖੀ ਹੈ। ਭਾਈ ਸਾਹਿਬ ਨੇ ਇਹਨਾਂ ਵਿਚੋਂ ਕੁਝ ਕੁ ਦੇ ਬਾਰੇ ਜਾਣਕਾਰੀ ਦਿੱਤੀ ਹੈ:-

ਗੁਰੂ ਨਾਨਕ ਦੇਵ ਦੇ ਸਿੱਖ:- ਪੋਪਟ ਜਾਤੀ ਦਾ ਤਾਰੂ, ਕ੍ਰੀੜ ਜਾਤੀ ਦਾ ਮੂਲਾ, ਸੋਇਨੀ ਜਾਤੀ ਦੇ ਪਿਰਥਾ ਤੇ ਖੇੜਾ, ਪ੍ਰਿਥੀਮਲ ਸਹਿਗਲ, ਰਾਮਾ ਡਿੱਡੀ, ਮਾਲੋ, ਮਾਂਗਾ, ਕਾਲੂ, ਆਦਿ।

---

1. ਵਾਰਾਂ ਭਾਈ ਗੁਰਦਾਸ, ਵਾਰ 11, ਪਉੜੀ 1.
2. ਉਹੀ, ਵਾਰ 11, ਪਉੜੀ 4.
3. ਉਹੀ, ਵਾਰ 11, ਪਉੜੀ 5.

ਇਹਨਾਂ ਵਿਚ ਦੌਲਤ ਖ਼ਾਂ ਲੋਧੀ ਮੁਸਲਮਾਨ੍ਹ ਵੀ ਹੋਇਆ ਤੇ ਮਰਦਾਨਾ ਮਿਰਾਸੀ ਵੀ। ਮਰਦਾਨਾ ਤਾਂ ਇਤਿਹਾਸਕ ਪਖ ਤੋਂ ਮਹੱਤਵ ਸ਼ਾਲੀ ਸਿਖ ਹੈ ਜੋ ਇਕ ਲੰਮੇ ਸਮੇਂ ਤਕ ਗੁਰੂ ਨਾਨਕ ਦੇਵ ਦੇ ਨਾਲ ਰਿਹਾ।

ਹੋਰ ਸਿਖਾਂ ਦੇ ਨਾਂ ਇਸ ਪ੍ਰਕਾਰ ਹਨ:- ਭਗਤਾ ਓਹਰੀ, ਜਾਪੂਵੰਸੀ, ਸੀਂਹਾਂ ਉਪੱਲ, ਗੱਜਨ ਉਪੱਲ, ਭਗੀਰਥ, ਅਜਿਤਾ ਰੰਧਾਵਾ, ਬੂੜਾ ਬੁਢਾ, ਫਿਰਣਾ ਖਹਿਰਾ, ਜੋਧ ਆਦਿਕ।

<u>ਗੁਰੂ ਅੰਗਦ ਦੇਵ ਦੇ ਸਿਖ:-</u> ਜੀਵਾ, ਗੁੱਜਰ ਲੁਹਾਰ, ਧਿੰਙ ਨਾਈ, ਜੁਲਕਾ ਜਾਤੀ ਦਾ ਪਾਰੋ, ਮੱਲ੍ਹ ਸ਼ਾਹੀ, ਭਾਈ ਕਿਦਾਰੀ, ਦੀਪਾ, ਨਰੈਣ ਦਾਸ, ਬੂਲਾ, ਲਾਲੂ ਦਹਗਾ, ਜੀਵੰਦਾ, ਜੱਗਾ ਧਰਣੀ, ਖਾਨੂੰ, ਮਈਆ, ਗੋਬਿੰਦ ਭੰਡਾਰੀ, ਜੋਧ ਰਸੋਈਆ।

<u>ਗੁਰੂ ਅਮਰਦਾਸ ਦੇ ਸਿਖ :-</u> ਪ੍ਰਿਥੀ ਮਲ, ਤੁਲਸਾ, ਰਾਮੂ, ਦੀਪਾ, ਉਗ੍ਰਸੈਣ, ਨਗਉਰੀ ਮੋਹਣ, ਰਾਮੂ, ਮਹਿਤਾ, ਅਮਰੂ, ਗੋਪੀ, ਭੱਲਾ ਜਾਤੀ ਦੇ ਸਹਾਰੂ, ਗੰਗੂ ਤੇ ਭਾਗੂ, ਖਾਨੂੰ, ਤਾਰੂ, ਵੇਗੈਂ ਪਾਸੀ, ਉਗਰੂ, ਨੰਦੂ, ਪੂਰੋ, ਖੰਡਾ, ਮਲੀਆ ਤੇ ਸਹਾਰੂ ਛੀਬੇ, ਬੂਲਾ ਪਾਂਧਾ। ਇਹ ਸਾਰੇ ਸਿਖ ਗੋਇੰਦਵਾਲ ਦੇ ਰਹਿਣ ਵਾਲੇ ਸਨ। ਇਹਨਾਂ ਸਭਨਾਂ ਨੂੰ ਗੁਰੂ ਅਮਰਦਾਸ ਨੇ ਗੋਇੰਦਵਾਲ ਪਿੰਡ ਵਿਚ ਹੀ ਸਾਂਝਾ ਉਪਦੇਸ਼ ਦਿੱਤਾ ਸੀ।[1]

<u>ਗੁਰੂ ਰਾਮ ਦਾਸ ਦੇ ਸਿਖ:-</u> ਭਾਈ ਤੀਰਥਾ ਸਭਰਵਾਲ, ਭਾਈ ਪੂਰੋ, ਮਾਣਕ ਚੰਦ, ਵਿਸ਼ਨ ਦਾਸ, ਭਾਈ ਪਦਾਰਥ, ਤਾਰੂ, ਭਾਰੂ, ਮਹਾ ਨੰਦ, ਬਿਧੀ ਚੰਦ, ਧਰਮ ਦਾਸ ਖੋਟੜਾ, ਡੂੰਗਰ ਦਾਸ ਤਕਿਆਰ, ਭਾਈ ਦੀਪਾ, ਜੇਠਾ, ਤੀਰਥਾ, ਸੈਸਾਰੂ, ਬੂਲਾ, ਖੁਲਰ ਜਾਤੀ ਦੇ ਮਈਆ, ਜਾਪਾ ਤੇ ਨਥੀਆ, ਤੁਲਸਾ ਵੁਹਰਾ;

<u>ਗੁਰੂ ਅਰਜਨ ਦੇਵ ਦੇ ਸਿਖ:-</u> ਭਾਈ ਪੁਰੀਆ, ਚੌਧਰੀ ਚੂਹੜ, ਭਾਈ ਪੈੜਾ, ਦੁਰਗਾ, ਬਾਲਾ, ਕ੍ਰਿਸ਼ਨਾ, ਤਿਲੋਕਾ ਸੁਹੜ, ਭਾਈ ਸਮੁੰਦਾ, ਕੁੱਲਾ, ਭੁੱਲਾ, ਭਗੀਰਥ, ਵਿੱਜ ਜਾਤੀ ਦੇ ਲਾਲੂ ਤੇ

---

1. ਸਿਖਾਂ ਦੀ ਭਗਤ ਮਾਲਾ, ਸੰਪਾਦਿਤ ਭਾਈ ਵੀਰ ਸਿੰਘ, ਪੰਨਾ 77.

ਬਾਨੂ, ਹਰਿ ਦਾਸ, ਵੀਰੂ, ਨਿਹਾਲੂ, ਤੁਲਸੀ, ਬੂਲਾ, ਗੋਖੂ ਟੋਡਾ, ਤੋਤਾ, ਮੱਦੂ, ਛਾਂਡੂ, ਮੁਕੰਦ ,, ਕਿਦਾਰਾ;

ਰੰਡੂ, ਨਾਊ ਰਾਮਾ, ਧਰਮਾ, ਉਦਾ, ਜੈਟੂ, ਭੱਟੂ, ਵੈਤਾ, ਫਿਰਣਾ ਸੂਦ, ਭੋਲੂ, ਭਟੂ, ਤਿਵਾੜੀ ਭੋਲਾ, ਭਗੀਰਥ, ਜਾਪੂ, ਨਿਵਾਲਾ ਮੂਲਾ, ਸਜਾ, ਰੇਦੂ, ਰਾਮਦਾਸ ਭੰਡਾਰੀ, ਬਾਲਾ, ਸਾਈਂ ਦਾਸ, ਵਿਸ਼ਨੂੰ ਬੀਬੜਾ, ਸੁੰਦਰ ਮਾਛੀ;

ਜੈਟੂ, ਭਾਨੂੰ, ਤੀਰਥਾ, ਨਿਹਾਲੂ, ਨਾਊ, ਭੂੰਲੂ, ਜੈਟੂ ਭੀਵਾ, ਮੂੰਲਾ, ਚਤੁਰ ਦਾਸ, ਮੂੰਲਾ ਕਪੂਰ ਵਿੱਜ ਜਾਤੀ ਦੇ ਹਾਡੂ ਤੇ ਗਾਡੂ, ਭਾਈ ਫਿਰਣੇ ਬਹਿਲੂ ਬਹਿਲਾ, ਜੇਠਾ, ਭਾਈ ਰੰਗਾ, ਭਾਰਦੁਆਜ ਜਾਤ ਦੇ ਬ੍ਰਾਹਮਣ ਵਿੱਸਾ, ਗੋਪੀ, ਤੁਲਸੀਆ, ਭਾਈ ਭੀਖੜਾ,

ਸੁਲਤਾਨ ਪੁਰ ਦੀ ਵਾਸੀ ਦੇ ਸਿਖ[1]- ਭਾਈ ਕਾਲੂ, ਰਾਊ, ਬੰਸੀ ਮੂੰਲਾ, ਹੀਮਾ ਕਪਾਹੀ, ਗੋਇੰਦ ਘੇਈ, ਤਿੱਖਾ ਤੇ ਟੋਡਾ ਭੱਟ, ਭਾਈ ਧਾਰੋ, ਰਾਮੂ ਕੋਹਲੀ, ਨਿਹਾਲੂ, ਭਾਈ ਡੱਜੂ, ਸਾਈਂ ਦਿੱਤਾ, ਤੁਲਸਾ ਵੁਹਰਾ, ਦਮੋਦਰ, ਭਾਈ ਆਕਲ, ਭਾਨਾ, ਵਿਗਹ ਮੱਲ, ਬੁੱਧੂ ਛੀਬਾ,

ਛੀਪਾ ਕਾਸਰਾ ਵਿਚੋਂ ਜਾਤ ਦੇ ਨਾਲ ਤੇ ਨੌਗਾਹ, ਅਜਬ, ਅਜਾਇਬ, ਉਮਰ ਸ਼ਾਹ, ਪੈੜਾ ਛੱਜਲ, ਕੇਦੂ ਸੰਘਰ, ਕਪੂਰ ਦੇਵ, ਸ਼ਾਹਬਾਜ਼ ਪੁਰ ਵਾਸੀ ਸਮੰਣ , ਤੁਲਸਪੁਰ ਵਿਚ ਜੋਬਾ ਤੇ ਜੌਲੋ ਅਤੇ ਮੋਹਣ ਤੇ ਆਲਮ ਚੰਦ।

ਢੇਸੀ, ਜੋਧਾ, ਗੋਬਿੰਦ, ਮੋਹਣ, ਜੋਧਾ, ਜਾਮੂ, ਭਾਈ ਮੰਞ, ਪੂੰਨੂੰ , ਭਾਈ ਪੀਰਾਣਾ, ਹਮਜਾ, ਬਾਲਾ ਮਰਵਾਹਾ, ਨਾਨੋ, ਸੂਰੀ ਚੋਧਰੀ, ਕਾਲਾ ਮੇਹਰਾ, ਨਿਹਾਲੂ, ਭਾਈ ਕਾਲਉ, ਭਾਈ ਸੂਦ ਰਾਮਦਾਸ, ਸਭਾਗਾ; ਤੇ ਉਗਵੰਦਾ।

ਪੈੜਾ ਚੰਡਾਲੀਆ, ਜੇਠਾ ਸੇਠੀ, ਭਾਈ ਲਟਕਣ, ਘੁਰਾ, ਗੁਰਦਿੱਤਾ, ਕਦਾਰਾ ਸਰਾਫ; ਭਗਵਾਨ ਦਾਸ, ਮੁਰਾਰੀ, ਆਤਤ ਸੋਨੀ, ਬੂਹੜ, ਸਾਂਈ ਦਾਸ ਨਾਲਾ ਸੇਠੀ, ਨਿਹਾਲੂ , ਰਾਮਾ ਦੋਈ,

---

੧. ਸਿਖਾਂ ਦੀ ਭਗਤ ਮਾਲਾ, ਸੰਪਾਦਿਤ , ਭਾਈ ਵੀਰ ਸਿੰਘ, ,ਪੰਨਾ 107.

ਹੇਮੂ ਸੋਨੀ ਤੇ ਜੈਟੂ ਭੰਡਾਰੀ;

ਸਹਾਰੀ ਮਲ ਸੋਢੀ (ਇਹ ਗੁਰੂ ਅਰਜਨ ਦੇਵ ਦਾ ਤਾਇਆ ਸੀ)[1] ਸਾਂਈ ਦਿੱਤਾ ਢੱਢੀ, ਸੈਦੋ ਜਟ, ਬੁਧੂ ਮਹਿਤਾ, ਭਾਈ ਲਖੂ, ਭਾਈ ਲੈਂਧਾ, ਕਾਨੂ, ਨਾਨੋ, ਹਾਜੀ, ਕਲਿਆਣ ਸੂਦ, ਭਾਨੂੰ, ਮੂਲਾ ਬੇਰੀ, ਤੀਰਥ, ਮੁਕੰਦ, ਕ੍ਰਿਸ਼ਨਾ, ਮੰਗੀਣਾ ਸੇਠ ਤੇ ਨਿਹਾਲੂ ਸੁਨਿਆਰਾ;

ਭਾਨਾ ਮੱਲ, ਰੇਖ ਰਾਉ, ਮਾਧੋ ਸੋਢੀ, ਭਾਈ ਭੀਵਾ, ਰੂਪ ਚੰਦ, ਪਰਤਾਪੂ, ਨੰਦਾ ਵਿੱਰਕ, ਸਾਮੀ ਦਾਸ ਵਛੇਰ, ਗੋਪੀ ਮਹਿਤਾ, ਤੀਰਥਾ, ਨੱਥਾ, ਭਾਈ ਮੋਕਲ, ਵਿੱਨੀ ਮੰਡਲ, ਭਾਈ ਜੀਵਦਾ, ਜਗਸੀ ਤੇ ਤਿਲੋਕਾ ਸੇਠ ;

ਆਗਰੇ ਦੇ ਸਕਤੂ ਮਹਿਤਾ ਤੇ ਨਿਹਾਲਾ ਚੱਢਾ, ਭਾਈ ਗੜੀਅਲ, ਮਥਰਾ ਦਾਸ, ਗੰਗਾ ਸਹਿਗਲ, ਹਰਬੰਸ ਤਪਾ, ਮੁਰਾਰੀ ਅਣਦ, ਕਲਿਆਣਾ, ਨਾਨੋ, ਲਟਕਨ, ਬਿੰਦ ਰਾਇ, ਆਲਮ-ਚੰਦ ਹਾਂਡਾ, ਸੈਸਾਰਾ ਤਲਵਾੜ, ਜਗਤਾ, ਨੰਦਾ ਤੇ ਭਾਨੂੰ ਸੁਹੜ;

ਭਾਈ ਸ੍ਰੀਗਾਰੂ, ਜੈਤੋਂ, ਜੈਤਾ ਨੰਦਾ, ਤਿਲੋਕਾ, ਤੋਤਾ ਮਹਿਤਾ, ਸਾਂਈਂ ਦਾਸ ਜੜੀਆ, ਮਲਕ ਪੇੜਾ, ਕੋਹਲੀ, ਦਰਗਹ ਭੰਡਾਰੀ, ਮੀਆਂ ਜਮਾਲ;

<u>ਗੁਰੂ ਹਰਿ ਗੋਬਿੰਦ ਸਾਹਿਬ ਦੇ ਸਿਖ:-</u> ਵਧਾਵਣ ਜਾਤੀ ਦੇ ਭਾਈ ਅਨੰਤਾ ਤੇ ਭਾਈ ਕੁਕੋ, ਇੱਟਾ ਰੋਡਾ, ਨਿਵਲ, ਨਿਹਾਲੂ, ਭਾਈ ਤਖ਼ਤੂ, ਧੀਰ, ਦਰਗਹ ਤੁੱਲੀ, ਭਾਈ ਮਨਸਾਧਾਰ, ਤੀਰਥ ਉਪੱਲ, ਕ੍ਰਿਸ਼ਨਾ ਢੱਢੀ, ਧੰਮੂ ਪੁਰੀ, ਭਾਈ ਪਿੰਗੜ, ਮੈਦੂ, ਭਾਈ ਬਨਵਾਲੀ ਤੇ ਪਰਸ ਰਾਮ;

ਭਾਈ ਤੀਰਥਾ, ਹਰਿਦਾਸ ਸੋਨੀ, ਭਾਈ ਧੀਰ, ਭਗਵਾਨ ਦਾਸ, ਮਲਕ ਕਟਾਰੂ, ਪ੍ਰਿਥੀਮਲ, ਭਗਤੂ ਛੁਰਾ, ਭੈਨੂ, ਸੁੰਦਰ, ਭਾਈ ਦਾਸ, ਗੁਜਰਾਤ ਦਾ ਰਹਿਣਵਾਲਾ ਭਾਈ ਭਿਖਾਰੀ

---

1. ਸਿਖਾਂ ਦੀ ਭਗਤ ਮਾਲਾ, ਸੰਪਾਦਿਤ, ਭਾਈ ਵੀਰ ਸਿੰਘ, ਪੰਨਾ 138.

(ਪ੍ਰਭੂ ਦੀ ਰਜ਼ਾ ਵਿਚ ਰਹਿਣ ਸੰਬੰਧੀ ਇਸ ਦੀ ਸਾਖੀ ਪਰਸਿਧ ਹੈ), ਸੁਨਾਸ ਭਾਬੜਾ,

ਸੁਹੰਡੇ ਪਿੰਡ ਵਿਚ ਮਈਆ ਨੈਬ, ਚੂਹੜ ਚੌਝੜ, ਭਾਈ ਭਾਨਾ, ਜੈਂਦੂ ਤਪਾ, ਨਵਲ ਤੇ ਨਿਹਾਲਾ ਸਭਰਵਾਲ ਜਾਤੀ ਦੇ, ਸੇਠ ਜੇਤਾ, ਭਾਨੂੰ ਬਹਿਲ, ਬਦਰੀ ਸੋਢੀ, ਗੁਪਾਲ ਸੇਠ, ਸੁੰਦਰ ਚੱਢਾ ਆਗਰੇ ਵਾਲਾ ਤੇ ਢਾਕੇ ਦਾ ਵਸਨੀਕ ਭਾਈ ਮੋਹਣਆਦਿ ।

ਗੁਰੂ ਸਾਹਿਬਾਨ ਦੇ ਅਣਗਿਣਤ ਸਿੱਖਾਂ ਪ੍ਰੇਮੀਆਂ ਵਿਚੋਂ ਭਾਈ ਗੁਰਦਾਸ ਨੇ ਇਹ ਕੋਈ 323 ਕੁ ਸਿਖਾਂ ਦੇ ਨਾਂ ਗਿਣਾਏ ਹਨ। ਜਿਨ੍ਹਾਂ ਜਿਨ੍ਹਾਂ ਥਾਵਾਂ, ਇਲਾਕਿਆਂ ਜਾਂ ਸ਼ਹਿਰਾਂ ਵਿਚ ਇਹ ਸਿਖ ਵਸਦੇ ਸਨ, ਉਹਨਾਂ ਦੇ ਨਾਂ ਵੀ ਭਾਈ ਸਾਹਿਬ ਨੇ ਥਾਉਂ ਥਾਈਂ ਵਾਰ ਦੀਆਂ ਪਉੜੀਆਂ ਵਿਚ ਦਰਜ ਕੀਤੇ ਹਨ। ਉਹਨਾਂ ਵਿਚੋਂ ਕੁਝ ਕੁ ਇਹ ਹਨ:-

ਕਾਬਲ, ਕਸ਼ਮੀਰ, ਸਰਹੰਦ, ਥਨੇਸਰ, ਫ਼ਤਹਪੁਰ ਸੀਕਰੀ, ਉਜੈਨ, ਗੁਜਰਾਤ, ਲਖਨਊ, ਜੌਨ ਪੁਰ, ਪਿਰਾਗ, ਪਟਨਾ, ਰਾਜਮਹਿਲ; ਢਾਕਾ, ਅਲਾਹਬਾਦ, ਸੁਲਤਾਨਪੁਰ, ਖਡੂਰ, ਗੋਇੰਦਵਾਲ, ਆਦਿ।

ਇਲਾਕਿਆਂ ਤੇ ਸ਼ਹਿਰਾਂ ਦੀ ਇਸ ਸੂਚੀ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਸਿਖੀ ਦੂਰ ਦੂਰ ਤਕ ਫੈਲੀ ਹੋਈ ਸੀ।

ਭਾਈ ਸਾਹਿਬ ਨੇ ਇਹ ਜੋ ਨਾਂਵਾਂ ਥਾਵਾਂ ਦੀ ਸੂਚੀ ਇਸ ਵਾਰ ਵਿਚ ਦਿੱਤੀ ਹੈ, ਇਸ ਦਾ ਕਾਰਨ ਇਹ ਹੋ ਸਕਦਾ ਹੈ ਕਿ ਜਦੋਂ ਭਾਈ ਸਾਹਿਬ ਨੇ ਸਿਖ ਸੰਗਤਾਂ ਨੂੰ ਖ਼ ਨੇਮ ਪ੍ਰੇਮ ਵਾਲੇ ਸਿੱਖਾਂ ਦੇ ਕਰਤਵ ਦੱਸੇ ਹੋਣ, ਗੁਰਸਿਖੀ ਦੇ ਮਾਰਗ ਦੀ ਜਾਣਕਾਰੀ ਦਿੱਤੀ ਹੋਵੇ, ਪਿਰਮ-ਪਿਆਲੇ ਦੇ ਆਸ਼ਕਾਂ ਦੇ ਗੁਣ ਜ਼ਾਹਰ ਕੀਤੇ ਹੋਣ ਤਾਂ ਸੰਗਤਾਂ ਨੇ ਹੋ ਚੁਕੇ ਇਹੋ ਜਿਹੇ ਸਿਖਾਂ ਬਾਰੇ ਜਾਣਨਾ ਚਾਹਿਆ ਹੋਵੇ। ਸਿਖ ਸੰਗਤਾਂ ਨੂੰ ਇਹ ਜਾਣਕਾਰੀ ਦੇਣ ਲਈ ਹੀ ਇਹ ਵਾਰ ਰਚੀ ਜਾਪਦੀ ਹੈ।

ਹਾਂ, ਇਸ ਵਾਰ ਦੀਆਂ ਪਉੜੀਆਂ ਵਿਚ ਕਿਤੇ ਕਿਤੇ ਅਖ਼ੀਰਲੀ ਤੁਕ ਸਤਿਗੁਰੂ,

ਸਾਧ ਸੰਗਤ, ਗੁਰਮੁਖ ਦੀ ਵਡਿਆਈ ਦਾ ਗੁਣ ਗਾਉਂਦੀ ਪ੍ਰਤੀਤ ਹੁੰਦੀ ਹੈ। ਇਹਨਾਂ ਤੁਕਾਂ ਵਿਚ ਦੁਹਰਾਉ ਵੀ ਹੈ ਜਿਵੇਂ:-

| | |
|---|---|
| ਸਤਿਗੁਰ ਸੰਚ ਸਵਾਰਨ ਹਾਰਾ- | ਪਉੜੀ 17 |
| ਸਤਿਗੁਰ ਪੁਰਖ ਸਵਾਰਨ ਹਾਰਾ- | ਪਉੜੀ 29 |
| ਸਾਧ ਸੰਗਤ ਵਡੀ ਵਡਿਆਈ- | ਪਉੜੀ 19 |
| ਸਤਿਗੁਰ ਦੀ ਵਡੀ ਵਡਿਆਈ- | ਪਉੜੀ 26 |

ਭਾਈ ਗੁਰਦਾਸ ਇਕ ਕਵੀ ਸਨ, ਇਤਿਹਾਸਕਾਰ ਨਹੀਂ। ਇਸ ਲਈ ਆਪ ਨੇ ਇਹਨਾਂ ਗੁਰਸਿਖਾਂ ਦਾ ਇਤਿਹਾਸ ਨਹੀਂ ਲਿਖਿਆ। ਆਪ ਨੇ ਆਪ ਖੁਦ ਦੂਰ ਦੁਰਾਡੇ ਸੂਹਿਰਾਂ, ਇਲਾਕਿਆਂ ਵਿਚ ਜਾ ਕੇ ਗੁਰਸਿਖੀ ਦਾ ਪਰਚਾਰ ਕੀਤਾ ਸੀ, ਗੁਰਸਿਖੀ ਫੈਲਾਈ ਸੀ, ਇਸ ਲਈ ਗੁਰੂ ਕੇ ਸਿੱਖਾਂ ਨਾਲ ਗੂੜ੍ਹੀ ਜਾਣਕਾਰੀ ਹੋਣੀ ਕੁਦਰਤੀ ਗੱਲ ਹੈ। ਉਹਨਾਂ ਗੁਰਸਿੱਖਾਂ ਵਿਚੋਂ ਹੀ ਕੁਝ ਕੁ ਦਾ ਜ਼ਿਕਰ-ਮਾਤਰ ਆਪ ਨੇ ਕੀਤਾ ਹੈ।

ਹੋ ਸਕਦਾ ਹੈ ਕਿ ਪਹਿਲੇ ਦੋ ਗੁਰੂ ਸਾਹਿਬਾਨ ਦੇ ਕੁਝ ਸਿਖ ਭਾਈ ਸਾਹਿਬ ਨੂੰ ਮਿਲੇ ਵੀ ਹੋਣ ਜਿਵੇਂ ਕਿ ਬਾਬਾ ਬੁੱਢਾ ਆਦਿ ਅਤੇ ਉਹਨਾਂ ਬਿਰਧ ਸਿੱਖਾਂ ਕੋਲੋਂ ਹੋਰ ਸ਼੍ਰੋਮਣੀ ਸਿੱਖਾਂ ਬਾਰੇ ਆਪ ਨੂੰ ਪਤਾ ਲੱਗਾ ਹੋਵੇ।

ਇਸ ਦੇ ਨਾਲ ਹੀ, ਜੇ ਉਸ ਸਮੇਂ ਕੋਈ ਜਨਮ ਸਾਖੀ ਲਿਖੀ ਗ-ਈ ਹੋਵੇ ਤਾਂ ਹੋ ਸਕਦਾ ਹੈ ਕਿ ਉਹ ਵੀ ਭਾਈ ਸਾਹਿਬ ਦੀ ਨਜ਼ਰੋ ਲੰਘੀ ਹੋਵੇ ਤੇ ਆਪ ਨੂੰ ਉਸ ਸਮੇਂ ਦੇ ਪ੍ਰਸਿਧ ਸਿੱਖਾਂ ਬਾਰੇ ਜਾਣਕਾਰੀ ਪ੍ਰਾਪਤ ਹੋਈ ਹੋਵੇ।

ਭਾਈ ਮਨੀ ਸਿੰਘ ਨੇ ਇਹਨਾਂ ਗੁਰਸਿਖਾਂ ਨਾਲ ਸੰਬੰਧਤ ਸਾਖੀਆਂ ਨੂੰ 'ਸਿਖਾਂ ਦੀ ਭਗਤ ਮਾਲਾ' ਪੁਸਤਕ ਵਿਚ ਅੰਕਿਤ ਕੀਤਾ ਹੈ। ਇਸ ਪੁਸਤਕ ਵਿਚ ਭਾਈ ਗੁਰਦਾਸ ਦੀ 11 ਵੀਂ ਵਾਰ ਦਾ ਟੀਕਾ ਕੀਤਾ ਗਿਆ ਹੈ।

ਭਾਈ ਗੁਰਦਾਸ ਨੇ ਤਾਂ ਸਿਖਾਂ ਦੇ ਕੇਵਲ ਨਾਂ ਥਾਂ ਹੀ ਗਿਣੇ ਹਨ ਪਰ ਭਾਈ ਮਨੀ ਸਿੰਘ ਨੇ ਉਹਨਾਂ ਸਿੱਖਾਂ ਦੀ ਗੁਰੂ ਸਾਹਿਬ ਨਾਲ ਹੋਈ ਮੁਲਾਕਾਤ ਦਾ ਜ਼ਿਕਰ ਕਰ ਕੇ, ਉਹਨਾਂ ਵਿਚਕਾਰ ਹੋਏ ਪ੍ਰਸ਼ਨ-ਉੱਤਰ ਲਿਖ ਕੇ ਕਿਸੇ ਵਿਸ਼ੇਸ਼ ਦਾਰਸ਼ਨਿਕ ਨੁਕਤੇ ਬਾਰੇ ਵਿਚਾਰ ਦਰਸਾਏ ਹਨ।

(5) ਵਾਰਾਂ ਵਿਚ ਭਗਤਾਂ ਬਾਰੇ ਮਿਲਦੇ ਇਤਿਹਾਸਕ ਤੱਥ:

ਭਾਈ ਗੁਰਦਾਸ ਨੇ ਦਸਵੀਂ ਵਾਰ ਵਿਚ ਕੁਝ ਅਜਿਹੇ ਭਗਤਾਂ ਦਾ ਵਰਣਨ ਕੀਤਾ ਹੈ ਜਿਨ੍ਹਾਂ ਦਾ ਜ਼ਿਕਰ ਭਾਰਤੀ ਇਤਿਹਾਸ ਵਿਚ ਆਇਆ ਹੈ। ਇਹਨਾਂ ਭਗਤਾਂ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਵਿਚੋਂ ਕੇਵਲ ਇਕ ਇਕ ਘਟਨਾ ਚੁਣ ਕੇ ਤੇ ਆਪਣੀ ਕਾਵਿ-ਸ਼ੈਲੀ ਦੁਆਰਾ ਬਿਆਨ ਕਰ ਕੇ ਇਹਨਾਂ ਭਗਤਾਂ ਦੀ ਜੀਵਨੀ ਦਾ ਭਰਪੂਰ ਝਲਕਾਰਾ ਪੇਸ਼ ਕੀਤਾ ਹੈ। ਹਰ ਪਉੜੀ ਦੀ ਅਖ਼ੀਰਲੀ ਤੁਕ ਵਿਚ ਉਪਦੇਸ਼-ਮਾਤਰ ਇਹ ਗੱਲ ਆਖੀ ਹੈ ਕਿ ਪ੍ਰਭੂ ਆਪਣੇ ਭਗਤਾਂ ਦੀ ਲਾਜ ਰਖਦਾ ਹੈ, ਉਹਨਾਂ ਦੇ ਕਾਰਜ ਸੁਆਰਦਾ ਹੈ, ਉਹਨਾਂ ਨੂੰ ਦਰਸ਼ਨ ਦੇਦਾ ਹੈ ਤੇ ਉਹਨਾਂ ਦੀ ਜੈ ਜੈ ਕਾਰ ਕਰਾਉਂਦਾ ਹੈ।

ਇਹਨਾਂ ਭਗਤਾਂ ਦੇ ਨਾਂ ਇਸ ਪ੍ਰਕਾਰ ਹਨ:-

ਜੈ ਦੇਵ, ਨਾਮ ਦੇਵ, ਤ੍ਰਿਲੋਚਨ, ਧੰਨਾ, ਬੇਣੀ, ਰਾਮਾ ਨੰਦ, ਕਬੀਰ, ਸੈਨ ਤੇ ਰਵਿਦਾਸ।

ਇਹਨਾਂ ਸਾਰੇ ਭਗਤਾਂ ਦੀ ਬਾਣੀ ਪਾਵਨ ਪਵਿੱਤਰ ਆਦਿ ਗ੍ਰੰਥ ਬੀੜ ਵਿਚ ਦਰਜ ਹੈ। ਇਹ ਭਗਤ ਗੁਰੂ ਨਾਨਕ ਦੇ ਸਮੇਂ ਤੋਂ ਪਹਿਲਾਂ ਦੇ ਹਨ; ਜਾਂ ਸਮਕਾਲੀ ਹਨ।

ਇਹਨਾਂ ਭਗਤਾਂ ਦੇ ਜੀਵਨ ਬਾਰੇ ਇਤਿਹਾਸ ਵਿਚੋਂ ਬਹੁਤਾ ਕੁਝ ਪਤਾ ਨਹੀਂ ਚਲਦਾ। ਡਾ: ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ:-

ਪੂਰਵ ਨਾਨਕ ਕਾਲ ਦੇ ਸੰਤਾਂ ਦੇ ਮੁਕੰਮਲ ਤੇ ਲੜੀ-ਬੱਧ ਜੀਵਨ ਬਿਰਤਾਂਤ ਪ੍ਰਾਪਤ ਨਹੀਂ ਹਨ। ਇਸ ਸੰਬੰਧ ਵਿਚ ਨਾਭਾ ਜੀ ਦੀ ਭਗਤ ਮਾਲਾ ਚੰਗਾ ਕੰਮ ਸਾਰਦੀ ਹੈ। ਗੁਰੂ-ਕਾਲ ਦੇ ਸੰਤਾਂ ਤੇ ਢਾਡੀਆਂ ਦੇ ਜੀਵਨ ਬਿਰਤਾਂਤ ਵੀ ਹਨੇਰੇ ਵਿਚ ਹੀ ਹਨ।[1]

ਡਾ: ਕੋਹਲੀ ਸਾਹਿਬ ਨੇ ਕੁਝ ਪੁਸਤਕਾਂ ਦੇ ਅਧਾਰ ਤੇ ਇਹਨਾਂ ਭਗਤਾਂ ਦੇ ਜੀਵਨ ਦੀ ਸੰਖੇਪ ਜਿਹੀ ਜਾਣਕਾਰੀ ਅਪਣੀ ਪੁਸਤਕ[2] ਵਿਚ ਦਿੱਤੀ ਹੈ।

ਭਾਈ ਗੁਰਦਾਸ ਨੇ ਇਹਨਾਂ ਭਗਤਾਂ ਸੰਬੰਧੀ ਰਚੀਆਂ ਪਉੜੀਆਂ ਵਿਚ ਜਿਹੜੀ ਜਿਹੜੀ ਘਟਨਾ ਵਰਣਨ ਕੀਤੀ ਹੈ, ਉਸ ਵਿਚੋਂ ਭਗਤਾਂ ਦੇ ਆਪੋ ਆਪਣੇ ਜੀਵਨ ਬਾਰੇ ਕੁਝ ਕੁਝ ਗੱਲਾਂ ਦਾ ਪਤਾ ਲਗਦਾ ਹੈ ਜਿਨ੍ਹਾਂ ਨੂੰ ਕਿਸੇ ਹਦ ਤਕ ਇਤਿਹਾਸਕ ਕਿਹਾ ਜਾ ਸਕਦਾ ਹੈ। ਹਰ ਘਟਨਾ ਨੌਂ ਜਾਂ ਦਸ ਤੁਕਾਂ ਦੀ ਪਉੜੀ ਵਿਚ ਬਿਆਨ ਕੀਤੀ ਗਈ ਹੈ। ਪਹਿਲੀਆਂ ਛੇ ਸਤ ਤੁਕਾਂ ਵਿਚ ਘਟਨਾ ਦਾ ਬਿਆਨ ਹੈ, ਅਗਲੀਆਂ ਤੁਕਾਂ ਵਿਚ ਕਰਾਮਾਤੀ ਅੰਸ਼ ਦੁਆਰਾ ਭਗਤ ਦੀ ਮਨੋਭਾਵਨਾ ਪੂਰੀ ਹੁੰਦੀ ਵਿਖਾ ਕੇ ਅੰਤਲੀ ਤੁਕ ਵਿਚ ਤੱਤ ਦੀ ਗੱਲ ਆਖੀ ਹੈ। ਜਿਥੋਂ ਤਕ ਪਹਿਲੀਆਂ ਤੁਕਾਂ ਵਿਚਲੇ ਘਟਨਾ-ਵਰਣਨ ਦਾ ਸੰਬੰਧ ਹੈ, ਉਸ ਨੂੰ ਇਤਿਹਾਸਕ ਕਿਹਾ ਜਾ ਸਕਦਾ ਹੈ।

ਇਹਨਾਂ ਪਉੜੀਆਂ ਵਿਚ ਕੋਈ ਰਾਜਿਆਂ ਮਹਾਰਾਜਿਆਂ ਦਾ ਇਤਿਹਾਸ ਨਹੀਂ ਤੇ ਨਾ ਹੀ ਕੋਈ ਸੰਨਾਂ ਤੇ ਤਰੀਕਾਂ ਦਾ ਵੇਰਵਾ ਹੈ। ਇਸ ਲਈ ਇਹਨਾਂ ਵਿਚ ਇਸ ਪ੍ਰਕਾਰ ਦੇ ਇਤਿਹਾਸਕ ਤੱਤ ਨਹੀਂ ਹੋ ਸਕਦੇ ਤੇ ਨਾ ਹੀ ਹਨ। ਹਾਂ, ਇਹਨਾਂ ਪਉੜੀਆਂ ਵਿਚ ਪ੍ਰਭੂ ਭਗਤਾਂ ਦੀਆਂ ਉਹ ਸਾਖੀਆਂ ਅੰਕਿਤ ਹਨ ਜਿਨ੍ਹਾਂ ਵਿਚਲੀਆਂ ਘਟਨਾਵਾਂ ਕਾਰਨ ਉਹਨਾਂ ਦੇ ਜੀਵਨ ਵਿਚ ਪਰਿਵਰਤਨ ਆਇਆ। ਇਸ ਨੂੰ ਇਤਿਹਾਸਕ ਤੱਤ ਕਿਹਾ ਜਾ ਸਕਦਾ ਹੈ ਤੇ ਜਾਂ ਫਿਰ ਭਗਤਾਂ ਦੀ ਜਾਤ ਬਾਰੇ, ਥਾਂ ਟਿਕਾਣੇ ਬਾਰੇ ਜਾਂ ਕੰਮ ਕਾਜ ਬਾਰੇ ਜੋ ਕੁਝ ਪਤਾ ਲਗਦਾ ਹੈ ਉਸ ਨੂੰ ਇਤਿਹਾਸਕ ਤੱਤ ਦਾ ਨਾਂ ਦਿੱਤਾ ਜਾ ਸਕਦਾ ਹੈ।

---

1. "A systematic and complete account of the lives of the Pre-Nanak saints is not available. In this connection, however, Bhaktmala of Nabha Ji is useful. The lives of the saints and the bards of the times of Gurus are also in the dark."

2. ਏ ਕਰਿਟੀਕਲ ਸਟਡੀ ਆਫ਼ ਆਦਿ ਗ੍ਰੰਥ, ਪੰਨਾ 2 ,ਫੁਟ ਨੋਟ ।

ਇਸ ਸੰਬੰਧ ਵਿਚ ਇਕ ਦੋ ਪਉੜੀਆਂ ਪ੍ਰਸਤੁਤ ਕੀਤੀਆਂ ਜਾਂਦੀਆਂ ਹਨ:-

ਪਉੜੀ ਨੰ: 11 ਵਿਚ ਭਗਤ ਨਾਮ ਦੇਵ ਨਾਲ ਸੰਬੰਧਤ, ਠਾਕੁਰ ਨੂੰ ਦੁਧ ਪਿਆਉਣ ਵਾਲੀ, ਸਾਖੀ ਬਿਆਨ ਕਰ ਕੇ ਮੋਈ ਗਊ ਜਿਵਾਉਣ ਤੇ ਦੇਹੁਰਾ ਫਿਰ ਜਾਣ ਵਾਲੀਆਂ ਘਟਨਾਵਾਂ ਵੱਲ ਵੀ ਇਸ਼ਾਰਾ ਕੀਤਾ ਗਿਆ ਹੈ। ਭਾਈ ਸਾਹਿਬ ਲਿਖਦੇ ਹਨ:-

1. ਕੰਮ ਕਿਤੇ ਪਿਉ ਚਲਿਆ ਨਾਮਦੇਵ ਨੋ ਆਖ ਸਿਧਾਇਆ।
2. ਠਾਕੁਰ ਦੀ ਸੇਵਾ ਕਰੀਂ ਦੁਧ ਪੀਆਵਣ ਕਹਿ ਸਮਝਾਇਆ।
3. ਨਾਮਦੇਉ ਇਸ਼ਨਾਨ ਕਰ ਕਪਲ ਗਾਇ ਦੁਹ ਕੈ ਲੈ ਆਇਆ।
4. ਠਾਕੁਰ ਨੋ ਨਾਵਾਲ ਕੈ ਚਰਣੋਦਕ ਲੈ ਤਿਲਕ ਚੜ੍ਹਾਇਆ।
5. ਹਥ ਜੋੜ ਬਿਨਤੀ ਕਰੈ ਦੁਧ ਪੀਅਹੁ ਜੀ ਗੋਵਿੰਦ ਰਾਇਆ।
6. ਨਿਹਚਉ ਕਰ ਆਰਾਧਿਆ ਹੋਇ ਦਇਆਲ ਦਰਸ ਦਿਖਲਾਇਆ।
7. ਭਰੀ ਕਟੋਰੀ ਨਾਮ ਦੇਵ ਲੈ ਠਾਕੁਰ ਨੋ ਦੁਧ ਪੀਆਇਆ।
8. ਗਾਇ ਮੁਈ ਜਿਵਾਲੀਓਨ ਨਾਮ ਦੇਉ ਦਾ ਛੱਪਰ ਛਾਇਆ।
9. ਫੇਰ ਦੇਹੁਰਾ ਰਖਿਓਨ ਚਾਰ ਵਰਨ ਲੈ ਪੈਰੀਂ ਪਾਇਆ।
10. ਭਗਤ ਜਨਾਂ ਦਾ ਕਰੇ ਕਰਾਇਆ।

ਪਹਿਲੀਆਂ ਪੰਜ ਤੁਕਾਂ ਵਿਚ ਨਾਮਦੇਵ ਦੇ ਪਿਤਾ ਦਾ ਕਿਸੇ ਕੰਮ ਲਈ ਕਿਧਰੇ ਜਾਣਾ, ਠਾਕੁਰ ਨੂੰ ਦੁਧ ਪਿਆਉਣ ਦੀ ਪੁੱਤਰ ਨੂੰ ਸੌਂਪਣੀ, ਨਾਮ ਦੇਵ ਦਾ ਇਸ਼ਨਾਨ ਕਰਨਾ, ਠਾਕੁਰ ਨੂੰ ਨੁਹਾਉਣਾ, ਚਰਨਾਮ੍ਰਿਤ ਲੈਣਾ, ਤਿਲਕ ਲਗਾਉਣਾ ਤੇ ਹਥ ਜੋੜਕੇ ਦੁਧ ਪੀਣ ਲਈ ਬੇਨਤੀ ਕਰਨੀ ਆਦਿ ਦਾ ਜ਼ਿਕਰ ਹੈ। ਇਸ ਬਿਆਨ ਵਿਚ ਸੁਭਾਵਿਕਤਾ ਹੈ। ਛੇਵੀਂ ਤੇ ਸਤਵੀਂ ਤੁਕ ਵਿਚ ਨਾਮਦੇਵ ਦੇ ਨਿਸਚੇ ਕਾਰਨ ਠਾਕੁਰ ਦੇ ਦਰਸ਼ਨ ਦੇਣ ਤੇ ਦੁਧ ਪੀਣ ਦਾ ਬੜਾ ਅਚੰਭੇ ਭਰਿਆ ਕਰਾਮਾਤੀ ਵਰਣਨ ਹੈ। ਅਠਵੀਂ ਤੁਕ ਵਿਚ ਮੋਈ ਹੋਈ ਗਊ ਜਿਵਾਉਣ ਤੇ ਨੌਵੀਂ ਤੁਕ ਵਿਚ ਦੇਹੁਰਾ ਫਿਰਨ ਦਾ ਬਿਰਤਾਂਤ ਹੈ। ਇਹਨਾਂ ਤਿੰਨਾਂ ਹੀ ਘਟਨਾਵਾਂ ਸੰਬੰਧੀ ਤਿੰਨ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹਨ, ਜਿਵੇਂ ਕਿ:-

(1) ਦੂਧ ਕਟੋਰੈ ਗਡਵੈ ਪਾਨੀ ........

(2) ਸੁਲਤਾਨ ਪੂਛੈ ਸੁਨ ਬੇ ਨਾਮਾ .........

(3) ਹਸਤ ਖੇਲਤ ਤੇਰੇ ਦੇਹੁਰੇ ਆਇਆ ..........

ਇਹ ਹਵਾਲੇ ਭਗਤ ਨਾਮ ਦੇਵ ਸੰਬੰਧੀ ਇਤਿਹਾਸਕ ਤੱਤ ਜ਼ਾਹਰ ਕਰਨ ਵਿਚ ਸਹਾਈ ਹੁੰਦੇ ਹਨ।

(ਅ) ਇਸੇ ਤਰ੍ਹਾਂ ਭਗਤ ਜੈ ਦੇਵ ਬਾਰੇ ਪਤਾ ਚਲਦਾ ਹੈ ਕਿ ਆਪ ਨੇ 'ਗੀਤ ਗੋਬਿੰਦ' ਪੁਸਤਕ ਦੀ ਰਚਨਾ ਕੀਤੀ ਸੀ:-

ਪ੍ਰੇਮ ਭਗਤਿ ਜੈ ਦੇਉ ਕਰੈ ਗੀਤ ਗੋਬਿੰਦ ਸਹਿਜ ਧੁਨਿ ਗਾਵੈ। 10/11

(ੲ) ਭਗਤ ਨਾਮ ਦੇਵ ਤੇ ਤ੍ਰਿਲੋਚਨ ਕੇਵਲ ਸਮੇ-ਸੰਗੀ ਹੀ ਨਹੀਂ, ਮਿੱਤਰ ਤੇ ਗੁਰਭਾਈ ਸਨ:-

ਦਰਸ਼ਨ ਵੇਖਣ ਨਾਮਦੇਵ ਭਲਕੇ ਉਠ ਤ੍ਰਿਲੋਚਨ ਆਵੈ।
ਭਗਤਿ ਕਰਨ ਮਿਲ ਦੁਇ ਜਣੇ ਨਾਮਦੇਉ ਹਰਿ ਚਲਤ ਸੁਣਾਵੈ।
ਮੇਰੀ ਭੀ ਕਰ ਬੇਨਤੀ ਦਰਸ਼ਨ ਦੇਖਾਂ ਜੇ ਤਿਸ ਭਾਵੈ। (10/12)

(ਸ) ਭਗਤ ਰਾਮਾ ਨੰਦ, ਗੁਸਾਈਂ ਸੀ, ਬਨਾਰਸ ਵਿਚ ਰਹਿੰਦਾ ਸੀ ਤੇ ਕਬੀਰ ਨੇ ਗੁਰੂ ਧਾਰਨ ਕੀਤਾ ਸੀ:-

ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾ ਨੰਦ ਗੁਸਾਈਂ।
ਅੰਮ੍ਰਿਤ ਵੇਲੇ ਉਠ ਕੇ ਜਾਂਦਾ ਗੰਗਾ ਨ੍ਹਾਵਨ ਤਾਈਂ।
ਅਗੋਂ ਹੀ ਦੇ ਜਾਇਕੇ ਲੰਮਾ ਪਿਆ ਕਬੀਰ ਤਿਥਾਈਂ।
ਪੈਰੀਂ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ। 10/15

(ਹ) ਸੈਣ, ਨਾਈ ਸੀ ਤੇ ਰਾਜੇ ਦੀ ਸੇਵਾ ਕਰਦਾ ਸੀ:-

ਸੁਣ ਪਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।
ਪ੍ਰੇਮ ਭਗਤਿ ਰਾਤੀਂ ਕਰੈ ਭਲਕੇ ਰਾਜ ਦੁਆਰੈ ਜਾਈ। 10/16

(ਕ) ਰਵਿਦਾਸ ਚੁਮਾਰ ਜੁਤੀਆਂ ਗੰਢਣ ਦਾ ਕੰਮ ਕਰਦਾ ਸੀ:-

ਭਗਤ ਭਗਤ ਜਗ ਵਜਿਆ ਚਹੁੰ ਚੱਕਾਂ ਦੇ ਵਿਚ ਚਮਰੇਟਾ।
ਪਾਣਾ ਗੰਢੇ ਰਾਹ ਵਿਚ ਕੁਲਾ ਧਰਮ ਢੋਇ ਢੋਰ ਸਮੇਟਾ। 10/17

ਭਾਈ ਸਾਹਿਬ ਨੇ ਭਗਤਾਂ ਦਾ ਜੀਵਨ ਚਿਤਰਦੀਆਂ ਇਹ ਪਉੜੀਆਂ ਕਿਸੇ ਇਤਿਹਾਸਕ ਮਹੱਤਾ ਨੂੰ ਦਰਸਾਉਣ ਲਈ ਨਹੀਂ ਰਚੀਆਂ ਜਾਪਦੀਆਂ। ਆਪ ਨੇ ਤਾਂ ਪ੍ਰੇਮ-ਭਗਤੀ ਦੀ ਉਤੱਮਤਾ ਸਿਧ ਕਰਨੀ ਸੀ ਤੇ ਲੋਕਾਂ ਨੂੰ ਪ੍ਰੇਮ-ਭਗਤੀ ਦੀ ਪ੍ਰੇਰਣਾ ਦੇਣੀ ਸੀ। ਆਪਣੇ ਇਸ ਮੰਤਵ ਵਿਚ ਉਹ ਸਫਲ ਹਨ। ਇਤਿਹਾਸਕ-ਤੱਤ ਤਾਂ ਇਥੇ ਦੂਜੇ ਦਰਜੇ ਦੀ ਗੱਲ ਹੈ।

## (ਖ) ਪੌਰਾਣਿਕਤਾ

### (1) ਵਾਰਾਂ ਵਿਚ ਮਿਲਦੀ ਪੌਰਾਣਿਕ ਸ਼ੈਲੀ

ਪੁਰਾਣਾਂ ਦੇ ਪੰਜ ਲੱਛਣ ਮੰਨੇ ਗਏ ਹਨ- ਸਰਗ, ਪ੍ਰਤਿਸਰਗ, ਵੰਸ਼, ਮਨਵੰਤਰ ਅਤੇ ਵੰਸ਼ਾਨੂਚਰਿਤ[1] ।

ਸਰਗ ਤੋਂ ਭਾਵ ਹੈ ਜਗਤ ਦਾ ਵਿਗਿਆਨ। ਪ੍ਰਤਿਸਰਗ ਤੋਂ ਭਾਵ ਹੈ ਜਗਤ ਦਾ ਵਿਸਥਾਰ, ਖੈ, ਤੇ ਮੁੜ ਰਚਨਾ। ਦੇਵਤਿਆਂ ਤੇ ਰਿਸ਼ੀਆਂ ਦੀ ਵੰਸ਼-ਪਰੰਪਰਾ ਨੂੰ 'ਵੰਸ਼' ਕਿਹਾ ਜਾਂਦਾ ਹੈ। ਮਨਵੰਤਰ ਦਾ ਅਰਥ ਹੈ ਕਿ ਕਿਸ ਕਿਸ ਮਨੂ ਦਾ ਕਿਤਨੇ ਸਮੇ ਤਕ ਅਧਿਕਾਰ ਰਿਹਾ। ਸੂਰਜਵੰਸ਼ੀ ਤੇ ਚੰਦਰਵੰਸ਼ੀ ਰਾਜਿਆਂ ਦੀ ਵੰਸ਼ ਦੇ ਵਰਣਨ ਨੂੰ ਵੰਸ਼ਾਨੂਚਰਿਤ ਕਿਹਾ ਜਾਂਦਾ ਹੈ।

---

1. सर्गश्च प्रतिसर्गश्च वंशो मन्वन्तराणि च।
वंशानुचरितं चैव पुराणं पंचलक्षणम्।

ਇਹਨਾਂ ਪੰਜ ਲੱਛਣਾਂ ਤੋਂ ਇਲਾਵਾ ਪੁਰਾਣਾਂ ਵਿਚ ਹੇਠ ਲਿਖੇ ਅੰਸ਼ ਵੀ ਪਾਏ ਜਾਂਦੇ ਹਨ:-

(1) ਆਸਤਿਕਤਾ, (2) ਅਵਤਾਰਵਾਦ, (3) ਸੰਪਰਦਾਇਕਤਾ, (4) ਸਮਨਵੈ-ਭਾਵਨਾ, (5) ਚਰਿਤਰ ਚਿਤਰਣ ਰੂਪਕਾਤਮਕਤਾ (6) ਚਮਤਕਾਰਵਾਦ ਤੇ ਚਰਿਤਰ ਦੀ ਵਚਿਤਰਤਾ, (7) ਵਰਣ-ਆਸ਼ਰਮ ਵਿਧਾਨ, (8) ਕਰਮ ਕਾਂਡ ਅਤੇ (9) ਉਪਦੇਸ਼ਾਤਮਕਤਾ[1]

ਭਾਈ ਗੁਰਦਾਸ ਦੀਆਂ ਵਾਰਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਪੁਰਾਣਾਂ ਦੇ ਇਹ ਲੱਛਣ ਤੇ ਅੰਸ਼ ਕੁਝ ਮਾਤਰਾ ਵਿਚ ਵਿਦਮਾਨ ਹਨ।

ਪੌਰਾਣਿਕ ਪੰਜ-ਲੱਛਣ ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਕੁਝ ਕੁਝ ਵੇਖੇ ਜਾ ਸਕਦੇ ਹਨ। ਪਹਿਲੀ ਵਾਰ ਦੀ ਪਉੜੀ ਨੰ: 2, ਅਤੇ 4 ਵਿਚ ਜਗਤ-ਉਤਪਤੀ (ਸਰਗ) ਦਾ ਜ਼ਿਕਰ ਕੀਤਾ ਗਿਆ ਹੈ। ਇਹੀ ਜ਼ਿਕਰ ਵਾਰ 6/ ਪਉੜੀ 4,13/11, 25/13 ਆਦਿ ਵਿਚ ਵੀ ਮਿਲਦਾ ਹੈ। ਭਗਤਾਂ ਦੀਆਂ ਕਥਾਵਾਂ ਵਿਚ ਉਹਨਾਂ ਉਤੇ ਜ਼ੁਲਮ ਕਰਨ ਵਾਲਿਆਂ ਦਾ ਨਾਸ (ਪ੍ਰਤਿਸਰਗ) ਹੁੰਦਾ ਵਿਖਾਇਆ ਹੈ।[2] ਕਈ ਪਉੜੀਆਂ ਵਿਚ ਗੁਰੂ ਸਾਹਿਬਾਨ ਦੀ ਬੰਸਾਵਲੀ ਦਾ ਬਿਉਰਾ ਮਿਲਦਾ ਹੈ।[3] ਪਹਿਲੀ ਵਾਰ ਵਿਚ ਵੱਖ ਵੱਖ ਜੁਗਾਂ ਦਾ ਜੋ ਬਿਆਨ ਹੈ ਉਹ ਕਿਸੇ ਹਦ ਤਕ ਮਨਵੰਤਰ ਨਾਲ ਮੇਲ ਖਾਂਦਾ ਹੈ ਅਤੇ ਗਿਆਰਵੀਂ ਵਾਰ ਵਿਚ ਜੋ ਉਚ-ਆਚਰਨ ਵਾਲੇ ਗੁਰਸਿਖਾਂ ਦੇ ਨਾਂ ਗਿਣਾਏ ਗਏ ਹਨ ਤੇ ਗੁਰਮੁਖਾਂ ਦੇ ਲੱਛਣ ਦਸੇ ਗਏ ਹਨ, ਇਹ ਵੰਸ਼ਾਨੁਚਰਿਤ ਦਾ ਲੱਛਣ ਸਿਧ ਕਰਦੇ ਹਨ।

ਇਉਂ ਇਹਨਾਂ ਵਾਰਾਂ ਵਿਚ ਪੌਰਾਣਿਕ ਪੰਜ-ਲੱਛਣਾਂ ਦਾ ਪਾਲਣ ਹੋਇਆ ਮਿਲਦਾ ਹੈ।

(1) ਆਸਤਿਕਤਾ:- ਭਾਈ ਗੁਰਦਾਸ ਵਾਹਿਗੁਰੂ-ਉਪਾਸ਼ਕ ਸਨ। ਦੇਵੀ ਦੇਵਤਿਆਂ ਤੇ ਪਿੱਤਰ-ਪੂਜਾ ਵਿਚ ਉਹਨਾਂ ਦਾ ਕੋਈ ਵਿਸ਼ਵਾਸ਼ ਨਹੀਂ ਕਿਉਂਕਿ ਇਹ ਤਾਂ ਆਪ ਉਸ ਨੂੰ ਅਰਾਧਦੇ ਹਨ ਅਤੇ ਉਸ ਦਾ ਭੇਤ ਨਹੀਂ ਪਾ ਸਕੇ:-

---

1. ਦਸ਼ਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਟ ਭੂਮੀ, ਪੰਨਾ 123.
2. ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ 2.
3. ਵਾਰਾਂ ਭਾਈ ਗੁਰਦਾਸ , ਵਾਰ 1, ਪਉੜੀ 45,46, ਵਾਰ 26, ਪਉੜੀ 33-34.

ਬ੍ਰਹਮਾਦਿਕ ਵੇਦਾਂ ਸਣੈ ਨੇਤਿ ਨੇਤਿ ਕਰ ਭੇਦ ਨ ਪਾਯਾ।
ਮਹਾਂਦੇਵ ਅਵਧੂਤ ਹੋਇ ਨਮੋ ਨਮੋ ਕਰ ਧਯਾਨ ਨ ਆਯਾ।
ਦਸ ਅਵਤਾਰ ਅਕਾਰ ਕਰ ਏਕੰਕਾਰ ਨ ਅਲਖ ਲਖਾਯਾ।[1]

ਗੁਰੂ ਨਾਨਕ ਦੇਵ ਜੀ ਦੇ ਆਗਮਨ-ਸਮੇ ਲੋਕਾਂ ਦੀ ਹਾਲਤ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਲੋਕ ਫੋਕਟ ਧਰਮਾਂ ਵਿਚ ਫਸ ਕੇ ਤੰਤਰਾਂ ਮੰਤਰਾਂ ਦੇ ਪਖੰਡ ਵਿਚ ਜਕੜੇ ਗਏ ਹਨ:-

ਤੰਤ੍ਰ ਮੰਤ੍ਰ ਪਖੰਡ ਕਰ ਕਲਹ ਕ੍ਰੋਧ ਬਹੁ ਵਾਦ ਕਰਾਵੇ।
ਆਪੋ ਧਾਪੀ ਹੋਇ ਕੈ ਨਯਾਰੇ ਨਯਾਰੇ ਧਰਮ ਚਲਾਵੈ।
ਕੋਈ ਪੂਜੇ ਚੰਦ ਸੂਰ ਕੋਈ ਧਰਤ ਅਕਾਸ਼ ਮਨਾਵੈ ।
...............................
ਫੋਕਟ ਧਰਮੀ ਭਰਮ ਭੁਲਾਵੈ ।[2]

ਭਾਈ ਗੁਰਦਾਸ ਨੇ ਪ੍ਰਭੂ-ਭਗਤੀ ਦੇ ਨਾਲ ਨਾਲ ਗੁਰੂ-ਭਗਤੀ ਉਤੇ ਬੜਾ ਜ਼ੋਰ ਦਿੱਤਾ ਹੈ; ਗੁਰਸਿਖ ਦੀ ਗੁਰੂ ਨਾਲ ਪ੍ਰੀਤ ਸੰਬੰਧੀ ਅਨੇਕਾਂ ਪਉੜੀਆਂ ਰਚੀਆਂ ਹਨ। ਗੁਰ ਸਿਖਾਂ ਨੂੰ ਗੁਰੂ-ਪ੍ਰੀਤ ਦੀ ਸੱਚੀ ਲਗਨ ਹੈ। ਆਪ ਫ਼ਰਮਾਂਦੇ ਹਨ:-

ਹੋਛਤ ਰੰਗ ਨ ਰਚੀਐ ਸਭ ਕੂੜ ਦਿਸੰਦਾ।
........................
ਹੋਰ ਬੁਰੀ ਕਰਤੂਤ ਹੈ ਲਗੇ ਫਲ ਮੰਦਾ ।
........................
ਪੀਰ ਮੁਰੀਦਾਂ ਪਿਰਹੜੀ ਸਚ ਸਚ ਮਿਲੰਦਾ ।[3]

---

1. ਵਾਰਾਂ ਭਾਈ ਗੁਰਦਾਸ, ਵਾਰ 16, ,ਪਉੜੀ 14.
2. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 18.
3. ਉਹੀ, ਵਾਰ 27, ਪਉੜੀ 11.

ਇਸ ਪਉੜੀ ਵਿਚ-

"ਦੂਜੀ ਛੋਡਿ ਕੁਵਾਟੜੀ ਇਕਸੁ ਸਿਉ ਚਿਤੁ ਲਾਇ।
ਦੂਜੈ ਭਾਵੀ ਨਾਨਕਾ ਵਹਣ ਲੁੜੰਦੜੀ ਜਾਇ ।"[1]

ਦਾ ਹੀ ਸਿਧਾਂਤ ਹੈ।

(2) ਅਵਤਾਰਵਾਦ:- (ੳ) ਭਾਈ ਗੁਰਦਾਸ ਨੇ ਅਵਤਾਰਵਾਦ ਦਾ ਬੜਾ ਵਿਰੋਧ ਕੀਤਾ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਆਦਿ ਦੇਵਤਿਆਂ ਤੇ ਇਹਨਾਂ ਦੇ ਅਵਤਾਰਾਂ ਸੰਬੰਧੀ ਕਰੜੀ ਨੁਕਤਾਚੀਨੀ ਕੀਤੀ ਹੈ। ਅਜਿਹਾ ਬਿਆਨ ਆਪ ਦੀਆਂ ਕਈ ਪਉੜੀਆਂ ਵਿਚ ਮਿਲਦਾ ਹੈ:-

1. ਬ੍ਰਹਮਾ ਵਡਾ ਅਖਾਇੰਦਾ ਨਾਭ ਕਮਲ ਦੀ ਨਾਲਿ ਸਮਾਣਾ।
ਆਵਾਗਵਣ ਅਨੇਕ ਜੁਗ ਓੜਕ ਵਿਚ ਹੋਯਾ ਹੈਰਾਣਾ।[2]

2. ਬਿਸ਼ਨ ਭਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ।
ਮਛ ਕਛ ਵੈਰਾਹ ਰੂਪ ਨਰ ਸਿੰਘ ਹੋਇ ਬਾਵਨ ਬੌਧਾਰੇ।
...............................
ਹਉਮੈ ਅੰਦਰ ਕਾਰ ਵਿਕਾਰੇ।[3]

3. ਮਹਾਂ ਦੇਉ ਅਉਧੂਤ ਹੋਇ ਤਾਮਸ ਅੰਦਰ ਜੋਗ ਨ ਜਾਣੈ।
ਭੈਰੋ ਭੂਤ ਨ ਸੂਤ ਵਿਚ ਖੇਤਰਪਾਲ ਬੈਤਾਲ ਧਿਙਾਣੈ।[4]

(ਅ) ਪਰ ਦਸਵੀਂ ਵਾਰ ਵਿਚ ਭਗਤਾਂ ਦੀਆਂਉਹ ਕਥਾਵਾਂ ਦਰਜ ਹਨ ਜਿਨ੍ਹਾਂ ਵਿਚ ਪਰਮਾਤਮਾ ਨੂੰ ਅਵਤਾਰ ਧਾਰ ਕੇ ਭਗਤਾਂ ਦੀ ਰਖਿਆ ਕਰਦਾ ਵਿਖਾਇਆ ਗਿਆ ਹੈ। ਪ੍ਰਹਲਾਦ ਨੂੰ ਬਚਾਉਣ

---

1. ਆਦਿ ਗ੍ਰੰਥ, ਪੰਨਾ 1425.
2. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 7.
3. ਉਹੀ, ਵਾਰ 12, ਪਉੜੀ 8.
4. ਉਹੀ, ਵਾਰ 12, ਪਉੜੀ 9

ਵਾਸਤੇ ਪਰਮਾਤਮਾ ਨੇ ਨਰਸਿੰਘ ਦਾ ਰੂਪ ਧਾਰ ਕੇ ਬੇਮੁਖ ਹਰਨਾਖਸ਼ ਨੂੰ ਫੜ ਕੇ ਪਛਾੜ ਦਿੱਤਾ ਤਾਂ ਬ੍ਰਹਮਾ ਆਦਿਕ ਦੇਵਤੇ ਜੈ ਜੈ ਕਾਰ ਕਰਨ ਲਗੇ।

ਥੰਮ ਪਾੜ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦ ।
ਬੇਮੁਖ ਪਕੜ ਪਛਾੜਿਅਨੁ ਸੰਤ ਸਹਾਈ ਆਦ ਜੁਗਾਦ ।
ਜੈ ਜੈ ਕਾਰ ਕਰਨ ਬ੍ਰਹਮਾਦ । (ਵਾਰ 10, ਪਉੜੀ 2)

(ੲ) ਭਾਈ ਗੁਰਦਾਸ ਨੇ ਅਵਤਾਰ ਵਾਦ ਦਾ ਖੰਡਣ ਕੀਤਾ ਹੈ। ਭਾਈ ਗੁਰਦਾਸ ਦਾ ਗੁਰੂ ਆਪ ਪਰਮੇਸ਼ਵਰ ਰੂਪ ਹੈ:-

ਗੁਰ ਪਰਮੇਸ਼ਰ ਇਕ ਹੈ ਸਚਾ ਸ਼ਾਹ ਜਗਤ ਵਣਜਾਰਾ।[1]
ਸਤਿਗੁਰ ਨਾਨਕ ਦੇਉ ਹੈ ਪਰਮੇਸ਼ਰ ਸੋਈ।[2]

ਇਸਉਪਰੋਕਤ ਵਿਚਾਰ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਅਵਤਾਰਵਾਦ ਦਾ ਖੰਡਣ ਕਰਦਿਆਂ ਹੋਇਆਂ ਵੀ ਭਾਈ ਸਾਹਿਬ ਭਗਤਾਂ ਦੀ ਰਖਿਆ ਲਈ ਪ੍ਰਭੂ ਦੇ ਅਵਤਾਰ ਧਾਰਨ ਦੀ ਮਹਿਮਾ ਗਾਉਂਦੇ ਹਨ। ਪਰ ਇਹ ਗੱਲ ਇੰਜ ਨਹੀਂ। ਅਸਲ ਵਿਚ "ਹਰਿ ਜੀਉ ਅਹੰਕਾਰ ਨ ਭਾਵਈ" ਦੇ ਅਰਥ ਭਾਵ ਨੂੰ ਸਪੱਸ਼ਟ ਕਰਨ ਲਈ ਅਜਿਹੀਆਂ ਘਟਨਾਵਾਂ ਨੂੰ ਮਿਸਾਲ ਦੇ ਤੌਰ ਤੇ ਵਰਤਿਆ ਗਿਆ ਹੈ। ਗੁਰਮਤ ਅਵਤਾਰਵਾਦੀ ਵਿਚਾਰਾਂ ਨਾਲ ਸਹਿਮਤ ਨਹੀਂ ਤੇ ਨਾਹੀ ਭਾਈ ਗੁਰਦਾਸ ਇਸ ਵਿਚ ਯਕੀਨ ਰਖਦੇ ਹਨ।

(3) <u>ਸੰਪਰਦਾਇਕਤਾ:-</u> ਭਾਈ ਗੁਰਦਾਸ ਦੀਆਂ ਵਾਰਾਂ ਵਿਚ ਨਿਰਾਕਾਰ ਪ੍ਰਭੂ ਦੀ ਮਹਿਮਾ ਦਾ ਵਰਨਨ ਤਾਂਮਿਲਦਾ ਹੀ ਹੈ ਪਰ ਮੁੱਖ ਰੂਪ ਵਿਚ ਆਪ ਨੇ ਗੁਰੂ, ਸਤਿਗੁਰੂ, ਗੁਰਮਤਿ, ਗੁਰੂ-ਭਗਤੀ, ਗੁਰ-ਸਿਖ ਰਹਿਤ-ਮਰਯਾਦਾ, ,ਗੁਰਸਿਖ-ਪ੍ਰੀਤ, ਗੁਰਸਿਖੀ, ਗੁਰਮੁਖ ਆਦਿ ਵਿਸ਼ਿਆਂ ਨੂੰ ਅਪਣਾਇਆ ਹੈ। ਭਾਈ ਗੁਰਦਾਸ ਸਿੱਖ-ਸੰਪਰਦਾਇ ਦੇ ਮੁਖੀ ਪਰਚਾਰਕ

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 17.
2. ਉਹੀ, ਵਾਰ 38, ਪਉੜੀ 20.

ਸਨ, ਇਸ ਲਈ ਆਪ ਦੀ ਬਾਣੀ ਵਿਚ ਉਹ ਖ਼ੂਬੀਆਂ ਵਿਦਮਾਨ ਹਨ ਜੋ ਇਕ ਪਰਚਾਰਕ ਦੀ ਬਾਣੀ ਵਿਚ ਹੋਣੀਆਂ ਚਾਹੀਦੀਆਂ ਹਨ।

ਭਾਈ ਸਾਹਿਬ ਦੇ ਪਰਮਾਤਮਾ ਦਾ ਸਰੂਪ ਉਹੀ ਹੈ ਜੋ ਗੁਰੂ ਸਾਹਿਬਾਨ ਨੇ ਆਦਿ-ਗ੍ਰੰਥ ਵਿਚ ਚਿਤਰਿਆ ਹੈ। ਉਹ ਪਰਵਦਗਾਰ ਹੈ, ਸ੍ਰਿਸ਼ਟੀ ਦਾ ਕਰਤਾ ਹੈ, ਰਾਜ਼ਕ ਹੈ, ਲਾਸਾਨੀ ਹੈ, ਨਿਰਲੇਪ ਹੈ, ਵਰਨਾਂ ਚਿਹਨਾਂ ਤੋਂ ਬਾਹਰ ਹੈ, ਸਰਬ ਵਿਆਪਕ ਹੈ।[1] ਤਿੰਨੇ ਦੇਵਤੇ ਤੇ ਉਹਨਾਂ ਦੇ ਦਸ ਅਵਤਾਰ ਵੀ ਉਸ ਦਾ ਅੰਤ ਨਹੀਂ ਪਾ ਸਕੇ।[2]

ਭਾਈ ਸਾਹਿਬ ਨੇ ਆਪਣੀਆਂ ਵਾਰਾਂ ਵਿਚ ਕਈ ਸੰਪਰਦਾਵਾਂ ਬਾਰੇ ਆਪਣੇ ਵਿਚਾਰ ਪਰਗਟਾਏ ਹਨ, ਪਰ ਗੁਰੂ ਅਰਜਨ ਦੇਵ ਦੇ ਵੱਡੇ ਭਰਾ ਪ੍ਰਿਥੀ ਚੰਦ ਦੀ ਕਰਤੂਤ ਵੇਖ ਕੇ ਉਸ ਦੀ ਕਾਇਮ ਕੀਤੀ ਸੰਪਰਦਾਇ ਨੂੰ 'ਮੀਣਾ' ਭਾਵ ਕਮੀਨਾ ਕਹਿ ਕੇ ਤ੍ਰਿਸਕਾਰਿਆ ਹੈ:-

1. ਮੁੰਹਹੁ ਘੁਥਹੁੰ ਮੀਣਿਆਂ ਤੁਧ ਜਮਪੁਰ ਜਾਣਾ।[3]
2. ਤਿਉਂ ਨਕਟ ਪੰਥ ਹੈ ਮੀਣਿਆਂ ਮਿਲ ਨਰਕ ਨਿਬਾਹੇ।[4]
3. ਰਲੇ ਜੋ ਸੰਗਤ ਮੀਣਿਆਂ ਉਠ ਚਲੇ ਨਿਰਾਸਾ।[5]

ਮੀਣੇ ਦਾ ਮੂੰਹ ਕਾਲਾ ਹੈ, ਸਤਿਗੁਰੂ ਸੱਚਾ ਪਾਤਸ਼ਾਹ ਹੈ।[6] ਭਾਈ ਗੁਰਦਾਸ ਨੇ ਇਉਂ ਗੁਰੂ ਸਾਹਿਬਾਨ ਦੀ ਵਡਿਆਈ ਤੇ ਮਹਾਨਤਾ ਨੂੰ ਦ੍ਰਿੜ੍ਹ ਕਰਾਇਆ ਹੈ ਤੇ ਪੌਰਾਣਿਕ ਸੰਪਰਦਾਇਕਤਾ ਦੇ ਦਰਸ਼ਨ ਕਰਾਏ ਹਨ।

(4) ਸਮਨਵੈ ਭਾਵਨਾ:- ਇਸ ਸੰਬੰਧ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਘਟ ਹੀ ਸੰਕੇਤ ਮਿਲਦੇ ਹਨ। ਇਸ ਦਾ ਅਭਾਵ ਹੀ ਸਮਝੋ।

---

1. ਵਾਰਾਂ ਭਾਈ ਗੁਰਦਾਸ, ਵਾਰ 18, ਪਉੜੀ 10.
2. ਉਹੀ, ਵਾਰ 16, ਪਉੜੀ 14.
3. ਉਹੀ, ਵਾਰ 36, ਪਉੜੀ 4.
4. ਉਹੀ, ਵਾਰ 36, ਪਉੜੀ 6.
5. ਉਹੀ, ਵਾਰ 36, ਪਉੜੀ 7.
6. ਉਹੀ, ਵਾਰ 36, ਪਉੜੀ 1.

(5) <u>ਚਰਿਤਰ-ਚਿਤਰਣ-ਰੂਪਕਾਤਮਕਤਾ</u>:- ਭਾਈ ਗੁਰਦਾਸ ਦੀਆਂ ਵਾਰਾਂ ਵਿਚ ਚਰਿਤਰ-ਚਿਤਰਣ ਦੀ ਮਾਤਰਾ ਕੋਈ ਬਹੁਤੀ ਨਹੀਂ। ਗੁਰੂ ਸਾਹਿਬਾਨ ਨੂੰ ਸਾਧਾਰਨ ਰੂਪ ਵਿਚ ਉਪਕਾਰ ਕਰਦਿਆਂ ਵਿਖਾਇਆ ਹੈ। ਪੁਰਾਣਾਂ ਵਿਚਲੇ ਦੈਤਾਂ ਤੇ ਦੇਵਤਿਆਂ ਦੀ ਰੂਪ-ਰੇਖਾ ਵਾਲਾ ਚਿਰਿਤਰ-ਚਿਤਰਣ ਇਥੇ ਉਪਲਬਧ ਨਹੀਂ। ਗੁਰੂ ਨਾਨਕ ਦੇਵ ਬਾਰੇ ਲਿਖਿਆ ਹੈ:-

ਬਾਬਾ ਦੇਖੈ ਧਯਾਨ ਧਰ ਜਲਤੀ ਸਭ ਪ੍ਰਿਥਮੀ ਦਿਸ ਆਈ।
ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।
ਚੜ੍ਹਿਆ ਸੋਧਨ ਧਰਤਿ ਲੁਕਾਈ।[1]

ਗੁਰੂ ਹਰਿ ਗੋਬਿੰਦ ਸਾਹਿਬ ਬਾਰੇ ਲਿਖਿਆ ਹੈ:-

ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।[2]

(6) <u>ਚਮਤਕਾਰਵਾਦ ਤੇ ਚਰਿਤਰ ਦੀ ਵਚਿਤਰਤਾ</u>:- ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਇਕ ਨਾਇਕ ਦੇ ਰੂਪ ਵਿਚ ਸਾਹਮਣੇ ਆਉਂਦੇ ਹਨ। ਆਪ ਦੇ ਪਰਗਟ ਹੋਣ ਨਾਲ ਹੀ ਪਾਪਾਂ, ਵਿਸ਼ੇ ਵਿਕਾਰਾਂ, ਭਰਮਾਂ ਵਹਿਮਾਂ ਖਖੰਡਾਂ ਤੇ ਅਗਿਆਨਤਾ ਆਦਿ ਦੀ ਧੁੰਦ ਮਿਟ ਜਾਂਦੀ ਹੈ।[3] ਮੱਕੇ ਦੀ ਯਾਤਰਾ, ਬਗ਼ਦਾਦ ਦਾ ਚੱਕਰ, ਸ਼ਿਵਰਾਤ ਦਾ ਮੇਲਾ ਆਦਿ ਪ੍ਰਸੰਗਾਂ ਵਿਚ ਚਮਤਕਾਰ ਵਿਖਾਏ ਗਏ ਹਨ। ਮੱਕੇ ਦਾ ਅਪਣੇ ਅਸਥਾਨ ਤੇ ਘੁੰਮ ਜਾਣਾ[4], ਪੀਰ ਦਸਤਗੀਰ ਦੇ ਪੁੱਤਰ ਨੂੰ ਅੱਖ ਫੋਰ ਵਿਚ ਲਖਾਂ ਅਕਾਸ਼ ਤੇ ਪਤਾਲ ਦਿਖਾ ਦੇਣੇ,[5] ਜੋਗੀਆਂ ਦੇ ਲੁਕਾਏ ਹੋਏ ਲੋਟੇ ਨੂੰ ਲਭ ਵਿਖਾਣਾ[6] ਆਦਿ ਸਭ ਚਮਤਕਾਰ ਹੀ ਤਾਂ ਹਨ, ਗੁਰੂ ਨਾਨਕ ਦੀ "ਜ਼ਾਹਰ ਕਲਾ" ਹੀ ਤਾਂ ਹੈਂ। ਗੁਰੂ ਨਾਨਕ ਦੇਵ ਆਪ 'ਅਗਮ-ਅਗਾਧ ਪੁਰਖ" ਹਨ, ਉਹਨਾਂ ਦੀ ਤੁਲ ਕੌਣ ਤੁਲ ਸਕਦਾ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 24.
2. ਉਹੀ, ਵਾਰ 1, ਪਉੜੀ 48.
3. ਉਹੀ, ਵਾਰ 1, ਪਉੜੀ 27.
4. ਉਹੀ, ਵਾਰ 1, ਪਉੜੀ 32.
5. ਉਹੀ, ਵਾਰ 1, ਪਉੜੀ 36.
6. ਉਹੀ, ਵਾਰ 1, ਪਉੜੀ 39.

ਸਤਿਗੁਰੁ ਅਗਮ ਅਗਾਧ ਪੁਰਖ ਕੇਹੜਾ ਝਲੇ ਗੁਰੂ ਦੀ ਝਾਲਾ।[1]

ਪਰ ਗੁਰੂ ਨਾਨਕ ਦੇਵ ਨੂੰ ਜੋਗੀਆਂ ਤੇ ਸਿਧਾਂ ਵਾਂਗ ਰਿਧੀਆਂ ਸਿਧੀਆਂ ਦੀ ਸ਼ਕਤੀ ਦੀ ਲੋੜ ਨਹੀਂ। ਆਪ ਨੂੰ ਤਾਂ ਗੁਰੂ ਦੀ ਸੰਗਤ ਤੇ ਬਾਣੀ ਦੀ ਓਟ ਹੈ ਅਤੇ ਸੱਚੇ ਨਾਮ ਤੋਂ ਬਿਨਾਂ ਹੋਰ ਕੋਈ ਕਰਾਮਾਤ ਵੀ ਨਹੀਂ:-

ਗੁਰ ਸੰਗਤ ਬਾਣੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ। (ਵਾਰ 1,ਪਉੜੀ 42)

ਅਤੇ, ਬਾਬਾ ਬੋਲੇ ਨਾਥ ਜੀ ਸਬਦ ਸੁਨਹੁ ਸਚ ਮੁਖਹੁ ਅਲਾਈ।
ਬਾਝਹੁ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ। (ਵਾਰ 1, ਪਉੜੀ 43)

(7) ਵਰਣ-ਆਸ਼ਰਮ ਵਿਧਾਨ:- ਭਾਈ ਗੁਰਦਾਸ ਦਾ ਵਿਚਾਰ-ਆਧਾਰ ਕਿਉਂਕਿ ਗੁਰਬਾਣੀ-ਵਿਚਾਰ ਹੈ, ਇਸ ਲਈ ਆਮ ਦ੍ਰਿਸ਼ਟੀਕੋਣ ਵੀ ਉਹੀ ਹੈ ਜੋ ਆਦਿ-ਗ੍ਰੰਥ ਵਿਚੋਂ ਦ੍ਰਿਸ਼ਟੀ ਗੋਚਰ ਹੁੰਦਾ ਹੈ। ਉਸ ਸਮੇਂ ਦੇ ਸਮਾਜ ਵਿਚਲੀ ਵਰਣ ਆਸ਼ਰਮ ਵੰਡ ਬਾਰੇ ਆਪ ਦਾ ਨਜ਼ਰੀਆ ਉਹੀ ਆਦਿ ਗ੍ਰੰਥ ਵਾਲਾ ਹੈ। ਗੁਰੂ ਨਾਨਕ ਦੇਵ ਦੇ ਪ੍ਰਗਟ ਹੋਣ ਤੋਂ ਪਹਿਲਾਂ ਵਰਣ-ਆਸ਼ਰਮ ਧਰਮ ਦੀ ਸਥਿਤੀ ਵੱਲ ਇਸ਼ਾਰੇ ਕੀਤੇ ਹਨ:-

ਬਹੁ ਵਾਟੀ ਜਗ ਚਲੀਆ ਤਬ ਹੀ ਭਏ ਮੁਹੰਮਦ ਯਾਰਾ।[2]

ਅਤੇ, ਚਾਰ ਵਰਣ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ।
..................................
ਗੰਗ ਬਨਾਰਸ ਹਿੰਦੂਆਂ, ਮੱਕਾ ਕਾਬਾ ਮੁਸਲਮਾਣੇ ।[3]

ਭਾਈ ਗੁਰਦਾਸ ਨੇ ਉਸ ਸਮੇਂ ਦੇ ਹਿੰਦੂ ਸਮਾਜ ਦੀ ਵੰਡ ਦੇ ਅੰਗਾਂ ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ ਆਦਿ ਦੀਆਂ ਕਈ ਕਈ ਜਾਤਾਂ ਦੀ ਗਿਣਤੀ ਕੀਤੀ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 31.
2. ਉਹੀ, ਵਾਰ 1, ਪਉੜੀ 20.
3. ਉਹੀ, ਵਾਰ 1, ਪਉੜੀ 21.

(ੳ) ਕਿਤੜੇ ਬ੍ਰਹਮਣ ਸਾਰਸੁਤ ਵਤੀਸਰ ਲਾਹੌਰੀਏ ਲੋਏ ।[1]

..............................

(ਅ) ਕਿਤੜੇ ਖੱਤਰੀ ਬਾਹਰੀ ਕੋਤੜਿਆਂ ਹੀ ਬਾਵੰਜਾਹੀ।[2]

..............................

(ੲ) ਕਿਤੜੇ ਵੈਸ਼ ਵਖਾਣੀਅਨਿ ਰਾਜਪੂਤ ਰੋਵਤ ਵੀਚਾਰੀ।[3]

..............................

(ਸ) ਕਿਤੜੇ ਸੂਦ ਸਦਾਇੰਦੇ ਕਿਤੜੇ ਕਾਇਥ ਲਿਖਣਹਾਰੇ।[4]

ਇਹਨਾਂ ਵਰਨਾਂ ਦੀਆਂ ਗੋਤਾਂ ਜਾਤਾਂ ਦਾ ਅੰਤ ਹਿਸਾਬ ਹੀ ਕੋਈ ਨਹੀਂ:-

ਚਹੁੰ ਵਰਨਾ ਦੇ ਗੋਤ ਅਪਾਰੇ।[5]

ਗ੍ਰਿਹਸਥੀਆਂ, ਉਦਾਸੀਆਂ, ਜੋਗੀਆਂ, ਸੰਨਿਆਸੀਆਂ, ਸਾਧਾਂ ਸੰਤਾਂ, ਚੋਰਾਂ ਠੱਗਾਂ, ਹੋਰ ਧਰਮਾਂ ਦੇ ਲੋਕਾਂ ਦੇ ਪ੍ਰਕਾਰਾਂ ਦੀ ਗਿਣਤੀ ਵੀ ਵਾਰ ਨੰ: 8 ਦੀਆਂ ਪਉੜੀਆਂ 13 ਤੋਂ 23 ਵਿਚ ਦਿੱਤੀ ਹੋਈ ਹੈ। ਪਰ ਇਸੇ ਵਾਰ ਦੀ ਪਉੜੀ ਨੰ: 24 ਵਿਚ ਦਸਿਆ ਹੈ ਕਿ ਗੁਰਸਿਖ ਗੁਰਮੁਖ ਆਪਣਾ ਆਪ-ਭਾਵ ਦੂਰ ਕਰਦੇ ਹਨ ਤੇ ਇਹ ਜਾਤਾਂ ਦੀ ਉਚ-ਨੀਚ ਮਿਟ ਜਾਂਦੀ ਹੈ। ਸਤਿਸੰਗਤ ਵਿਚ ਆ ਕੇ, ਸਿਖਸਭ ਵਰਨਾਂ ਦੇ ਹੁੰਦੇ ਹੋਏ ਵੀ ਗੁਰਮੁਖਾਂ ਨਾਲ ਮਿਲ ਕੇ ਤੰਬੋਲ (ਪਾਨ) ਦੇ ਰੰਗ ਵਾਂਗ ਇਕ ਰੰਗ ਤੇ ਇਕ ਰਸ ਹੋ ਜਾਂਦੇ ਹਨ:-

ਚਾਰ ਵਰਨ ਸਤਿਸੰਗ ਗੁਰਮੁਖ ਮੇਲਿਆ।
ਜਾਣ ਤੰਬੋਲਹੁ ਰੰਗ ਗੁਰਮੁਖ ਚੇਲਿਆ ।[6]

ਇਹ ਚਾਰੇ ਵਰਨਾਂ ਨੂੰ ਇਕ ਕਰਨ ਦੀ ਜੁਗਤੀ ਤਾਂ ਗੁਰੂ ਨਾਨਕ ਦੇਵ ਨੇ ਦੱਸੀ ਤੇ ਇਹਨਾਂ ਨੂੰ ਇਕ ਕਰ ਦਿੱਤਾ:-

---

1. ਵਾਰਾਂ ਭਾਈ ਗੁਰਦਾਸ, ਵਾਰ 8, ਪਉੜੀ 9.
2. ਉਹੀ, ਵਾਰ 8, ਪਉੜੀ 10.
3. ਉਹੀ, ਵਾਰ 8, ਪਉੜੀ 11.
4. ਉਹੀ, ਵਾਰ 8, ਪਉੜੀ 12.
5. ਉਹੀ, ਵਾਰ 8, ਪਉੜੀ 12.
6. ਉਹੀ, ਵਾਰ 3, ਪਉੜੀ 16.

ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ।
ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਯਾ।[1]

ਭਾਈ ਗੁਰਦਾਸ ਦਸਦੇ ਹਨ ਕਿ ਚਾਰੇ ਵਰਨਾਂ ਦੇ ਲੋਕ ਇਕ ਵਰਨ ਭਾਵ ਗੁਰਮੁਖ ਹੋ ਕੇ ਅਤੇ 'ਸਾਧ ਸੰਗਤ' ਵਿਚ ਮਿਲ ਕੇ ਹੀ ਇਸ ਸੰਸਾਰ-ਸਮੁੰਦਰ ਤੋਂ ਪਾਰ ਹੋ ਸਕਦੇ ਹਨ:-

ਚਾਰ ਵਰਨ ਇਕ ਵਰਨ ਹੋ ਸਾਧ ਸੰਗਤਿ ਮਿਲ ਹੋਏ ਤਰਾਬਾ।[2]

(8) <u>ਕਰਮ-ਕਾਂਡ:-</u> ਪੁਰਾਤਨ ਹਿੰਦੂ ਸਮਾਜ ਵਰਣ-ਆਸ਼ਰਮ ਵਿਚ ਵੰਡਿਆ ਹੋਇਆ ਸੀ ਅਤੇ 'ਚੰਗੇ ਮੰਦੇ ਕੰਮਾਂ ਦੇ ਚੰਗੇ ਮੰਦੇ ਫਲ' ਵਿਚਾਰ ਅਧੀਨ ਪੁਜਾਰੀ-ਭਾਵਨਾ ਬਹੁਤ ਜ਼ੋਰ ਪਕੜ ਗਈ। ਪੁਜਾਰੀ-ਭਾਵਨਾ ਦੇ ਇਸ ਪ੍ਰਬਲ ਪ੍ਰਭਾਵ ਦਾ ਸਿੱਟਾ ਇਹ ਨਿਕਲਿਆ ਕਿ ਲੋਕ ਕਰਮ-ਕਾਂਡ ਅਤੇ ਪੂਜਾ ਦੀਆਂ ਵਿਧੀਆਂ ਵਿਚ ਜਕੜੇ ਗਏ। ਨਰਕ ਅਦਿ ਦੇ ਦੁਖਾਂ-ਕਲੇਸ਼ਾਂ ਤੋਂ ਬਚਣ ਲਈ ਕਈ ਤਰ੍ਹਾਂ ਦੇ ਉਪਾ ਸੋਚੇ ਗਏ। ਤੀਰਥ ਇਸ਼ਨਾਨ, ਵਰਤ, ਹੋਮ, ਸੁਚ, ਸੰਜਮ, ਮੂਰਤੀ ਪੂਜਾ ਆਦਿ ਉਤੇ ਜ਼ੋਰ ਦਿੱਤਾ ਗਿਆ।

ਗੁਰੂ ਸਾਹਿਬਾਨ ਨੇ ਇਸ ਕਿਸਮ ਦੇ ਕਰਮ-ਕਾਂਡ ਤੇ ਪੂਜਾ-ਵਿਧੀਆਂ ਦਾ ਖੰਡਣ ਕੀਤਾ। ਆਦਿਗ੍ਰੰਥ ਵਿਚ ਬਾਹਰਲੇ ਵਿਖਾਵੇ ਦੇ ਇਸ ਕਰਮ-ਕਾਂਡ ਭਾਵ ਤੀਰਥ-ਇਸ਼ਨਾਨ, ਮੂਰਤੀ-ਪੂਜਾ ਕਰਮ-ਧਰਮ ਆਦਿ ਨੂੰ ਹਉਮੈ ਦਾ ਕਾਰਨ ਮੰਨਿਆ ਗਿਆ ਹੈ:-

ਤੀਰਥ ਨਾਇ ਨ ਉਤਰਸਿ ਮੈਲੁ।
ਕਰਮ ਧਰਮ ਸਭਿ ਹਉਮੈ ਫੈਲੁ।[3]

ਇੱਥੇ ਤਾਂ 'ਅੰਦਰ ਦੀ ਸੁਚ' ਨੂੰ ਦ੍ਰਿੜ੍ਹ ਕਰਾਇਆ ਗਿਆ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 23.
2. ਉਹੀ, ਵਾਰ 24, ਪਉੜੀ 4.
3. ਆਦਿ ਗ੍ਰੰਥ, ਰਾਮਕਲੀ ਮ: 5, ਪੰਨਾ 890.

ਕਰਮ-ਕਾਂਡ ਤੇ ਪੂਜਾ ਦੀਆਂ ਵਿਧੀਆਂ ਦੇ ਸੰਬੰਧ ਵਿਚ ਭਾਈ ਗੁਰਦਾਸ ਦੇ ਵਿਚਾਰ ਵੀ ਉਹੀ ਹਨ ਜਿਨ੍ਹਾਂ ਦਾ ਉਲੇਖ ਗੁਰੂ ਗ੍ਰੰਥ ਸਾਹਿਬ ਵਿਚ ਕੀਤਾ ਗਿਆ ਹੈ। ਆਪ ਦੇ ਵਿਚਾਰ ਅਨੁਸਾਰ ਜਪ, ਤਪ, ਸੰਜਮ, ਹੋਮ, ਜਗ, ਵਰਤ, ਨੇਮ, ਕਰਮ ਧਰਮ, ਤੀਰਥ-ਇਸ਼ਨਾਨ ਤੇ ਪੁਰਬਾਂ ਸਮੇਂ ਪੁੰਨ-ਦਾਨ, ਉਪਕਾਰ, ਪੂਜਾ, ਅਰਚਾ, ਜੋਗ ਭੋਗ.......ਤੇ ਇਹੋ ਜਿਹੇ ਹੋਰ ਕਈ ਪ੍ਰਕਾਰ ਦੇ ਕਰਮ ਸੱਚ ਦੀ ਪ੍ਰਾਪਤੀ ਨਹੀਂ ਕਰਾ ਸਕਦੇ। 'ਸੱਚ ਅਚਾਰ' ਹੀ ਸਭ ਤੋਂ ਉੱਚਾ ਹੈ।[1]

ਭਾਈ ਸਾਹਿਬ ਦੀ ਦ੍ਰਿਸ਼ਟੀ ਵਿਚ ਤਾਂ ਸਤਿਗੁਰੂ ਹੀ ਉਹ ਸੱਚਾ ਵੈਦ ਹੈ ਜੋ ਕਾਮ, ਕ੍ਰੋਧ, ਲੋਭ ਮੋਹ, ਹੰਕਾਰ ਆਦਿ ਅਸਾਧ ਰੋਗਾਂ ਤੋਂ ਛੁਟਕਾਰਾ ਦਿਵਾ ਸਕਦਾ ਹੈ।[2] ਜਿਹੜੇ ਲੋਕ "ਸਤਿਗੁਰ ਤੀਰਥ" ਨੂੰ ਛਡ ਕੇ ਅਠਾਠ ਤੀਰਥਾਂ ਦਾ ਇਸ਼ਨਾਨ ਕਰਦੇ ਫਿਰਦੇ ਹਨ ਉਹਨਾਂ ਦੀ ਦਸ਼ਾ ਬਗਲੇ ਦੀ ਸਮਾਧੀ ਵਰਗੀ ਹੈ, ਕਠੋਰ ਚਿੱਤ ਪਥਰ ਵਰਗੀ ਹੈ ਤੇ ਉਹ ਲੋਕ:-

ਗੁਰ ਪੂਰੇ ਵਿਣ ਪਾਰ ਨ ਪਾਹੀ।[3]

ਭਾਈ ਗੁਰਦਾਸ ਕਰਮ-ਕਾਂਡ ਤੇ ਪੂਜਾ ਦੀਆਂ ਅਨੇਕਾਂ ਵਿਧੀਆਂ ਨਾਲੋਂ ਸਤਿਗੁਰੂ ਨੂੰ ਸਭ ਤੋਂ ਵਧੀਕ ਮਹੱਤਾ ਦੇਂਦੇ ਹਨ।

ਭਾਈ ਸਾਹਿਬ ਨੇ ਇਸ ਬਾਹਰਲੇ ਕਰਮ-ਕਾਂਡ ਦਾ ਖੰਡਣ ਕਰਦਿਆਂ ਗੁਰਸਿਖਾਂ ਦੀ ਰਹਿਣੀ ਬਹਿਣੀ ਦੇ ਕੁਝ ਨਿਯਮ ਵੀ ਬੰਨ੍ਹੇ ਹਨ। ਇਹਨਾਂ ਨਿਯਮਾਂ ਦੀ ਪਾਲਣਾ ਮਨੁੱਖ ਨੂੰ ਸਦਾਚਾਰੀ ਬਣਾ ਦੇਂਦੀ ਹੈ, ਉਹ ਗੁਰਮੁਖ ਬਣ ਜਾਂਦਾ ਤੇ 'ਰਾਜ ਜੋਗ' ਮਾਣਦਾ ਹੈ:-

ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੈ।
ਉਸ ਸੂਅਰ ਉਸ ਗਾਇ ਹੈ ਪਰਧਨ ਹਿੰਦੂ ਮੁਸਲਮਾਣੈ।
..............................

1. ਵਾਰਾਂ ਭਾਈ ਗੁਰਦਾਸ, ਵਾਰ 18, ਪਉੜੀ 19.
2. ਉਹੀ, ਵਾਰ 15, ਪਉੜੀ 9.
3. ਉਹੀ, ਵਾਰ 15, ਪਉੜੀ 10.

ਵਡ ਪ੍ਰਤਾਪ ਨ ਆਪ ਗਣ ਕਰ ਅਹੰਮੇਉ ਨ ਕਿਸੇ ਰਵਾਣੈ ।
ਗੁਰਮੁਖਿ ਸੁਖ ਫਲ ਪਾਇਆ ਰਾਜ ਜੋਗ ਰਸ ਰਲੀਆਂ ਮਾਣੈ ।[1]

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਅਨੇਕਾਂ ਥਾਵਾਂ ਤੇ ਸਤਿਗੁਰੂ ਦੀ ਮਹਿਮਾ, ਸਤਿਗੁਰੂ ਦੀ ਸੇਵਾ, ਸਤਿਗੁਰੂ ਦੀ ਅਰਾਧਨਾ ਉਤੇ ਜ਼ੋਰ ਦਿੱਤਾ ਹੈ।

ਸੋ ਅਸੀਂ ਵੇਖਦੇ ਹਾਂ ਕਿ ਜਿੱਥੇ ਆਪ ਨੇ ਪੁਰਾਣਾਂ ਵਿਚਲੇ ਕਰਮ-ਕਾਂਡ ਆਦਿ ਨੂੰ ਫੋਕਟ ਮੰਨਿਆ ਹੈ ਉਥੇ ਗੁਰਸਿਖਾਂ ਵਾਸਤੇ ਗੁਰ-ਭਗਤੀ ਉਤੇ ਜ਼ੋਰ ਤੇ ਜੀਵਨ-ਸੁੱਚ ਦੇ ਨਵੇਂ ਢੰਗ ਦੱਸੇ ਹਨ।

(9) <u>ਉਪਦੇਸ਼ਾਤਮਕਤਾ</u>:- ਭਾਈ ਗੁਰਦਾਸ ਦੀਆਂ ਵਾਰਾਂ ਵਿਚ ਸੱਚੇ ਸੁੱਚੇ ਜੀਵਨ ਲਈ ਉਪਦੇਸ਼ ਹੀ ਉਪਦੇਸ਼ ਹੈ। ਸਿਖ-ਮਤ ਦੇ ਅਸੂਲਾਂ ਦੀ ਵਿਆਖਿਆ ਤੇ ਗੁਰਮਤ ਦੇ ਪਰਚਾਰ ਨੂੰ ਆਪ ਨੇ ਆਪਣਾ ਜੀਵਨ-ਆਦਰਸ਼ ਬਣਾਇਆ ਹੋਇਆ ਸੀ। ਆਪ ਸਿਖ-ਧਰਮ ਦੇ ਮਹਾਨ ਪ੍ਰ ਪਰਚਾਰਕ ਸਨ। ਪ੍ਰਭੂ-ਭਗਤੀ ਤੇ ਗੁਰੂ-ਭਗਤੀ ਲਈ ਅਨੰਤ ਪ੍ਰੇਰਨਾ ਆਪ ਦੀਆਂ ਵਾਰਾਂ ਵਿਚੋਂ ਮਿਲਦੀ ਹੈ। ਪਰ ਭਾਈ ਗੁਰਦਾਸ ਦੀਆਂ ਵਾਰਾਂ ਵਿਚਲਾ ਉਪਦੇਸ਼ ਗੁਰੂ-ਉਪਦੇਸ਼ ਤੋਂ ਵਖਰਾ ਨਹੀਂ। ਮਨੁੱਖ ਨੂੰ ਮਨਮੁਖ ਬਣਨ ਤੋਂ ਵਰਜਦੇ ਹਨ ਤੇ ਗੁਰਮੁਖ ਹੋਣ ਲਈ ਪ੍ਰੇਰਦੇ ਹਨ। ਉਹ ਤਾਂ 'ਗੁਰਮਤ ਬੋਲ ਬੋਲਣ ਵਾਲਿਆਂ[2], ਗੁਰ ਜਾਪ ਜਪਣ ਵਾਲਿਆਂ[3], ਗੁਰੂ ਪਰਮੇਸ਼ਰ ਨੂੰ ਇਕੋ ਜਾਣਨ ਵਾਲਿਆਂ[4], ਸਤਿਗੁਰ ਦਾ ਉਪਦੇਸ਼ ਦ੍ਰਿੜ੍ਹ ਕਰਨ ਵਾਲਿਆਂ[5] ਤੋਂ ਸਦਕੇ ਤੇ ਕੁਰਬਾਣ ਹੁੰਦੇ ਹਨ ਤੇ ਕਹਿੰਦੇ ਹਨ:-

ਹਉਂ ਤਿਸ ਘੋਲ ਘੁਮਾਇਆ ਸਤਿਗੁਰ ਦਾ ਉਪਦੇਸ਼ ਕਮਾਵੈ।[6]

---

1. ਵਾਰਾਂ ਭਾਈ ਗੁਰਦਾਸ , ਵਾਰ ,29, ਪਉੜੀ 18.
2. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 1.
3. ਉਹੀ, ਵਾਰ 12, ਪਉੜੀ 2.
4. ਉਹੀ, ਵਾਰ 12, ਪਉੜੀ 5.
5. ਉਹੀ, ਵਾਰ 12, ਪਉੜੀ 6.
6. ਉਹੀ, ਵਾਰ 12, ਪਉੜੀ 4.

ਦਸਵੀਂ ਵਾਰ, ਸਾਰੀ ਦੀ ਸਾਰੀ, ਉਪਦੇਸ਼ ਨਾਲ ਭਰੀ ਥਈ ਹੈ। ਭਗਤਾਂ, ਸੰਤਾਂ, ਦੀਆਂ ਕਥਾਵਾਂ ਨੂੰ ਉਦਾਹਰਣ-ਰੂਪ ਬਣਾ ਕੇ ਪ੍ਰਭੂ-ਭਗਤੀ ਦਾ ਉਪਦੇਸ਼ ਦ੍ਰਿੜ੍ਹ ਕਰਾਇਆ ਹੈ।

ਭਾਈ ਸਾਹਿਬ ਦੀ ਉਪਦੇਸ਼ਾਤਮਕਤਾ ਨੂੰ ਜਿਹੜੀ ਗੱਲ ਪੁਰਾਣਾਂ ਵਿਚਲੀ ਉਪਦੇਸ਼ਾਤ-ਮਕਤਾ ਤੋਂ ਨਿਖੇੜਦੀ ਹੈ ਉਹ ਇਹ ਹੈ ਕਿ ਆਪ ਨੇ "ਪੌਰਾਣਿਕ ਰੂਪਕਾਤਮਕਤਾ ਨੂੰ ਗ੍ਰਹਿਣ ਨਾ ਕਰ ਕੇ ਸਾਧਾਰਨ ਜਨ-ਜੀਵਨ ਵਿਚੋਂ ਦ੍ਰਿਸ਼ਟਾਂਤ ਪ੍ਰਸਤੁਤ ਕੀਤੇ ਹਨ।[1] ਧਰਤੀ, ਅੱਗ, ਜਲ, ਮਜੀਠ, ਕੀੜੀ, ਕਾਲ਼ ਤਿਲ, ਵੜੇਵਾਂ, ਅਨਾਰਦਾਣਾ, ਪਾਰਸ, ਧਾਤਾਂ, ਘਣਹਰਿ-ਬੂੰਦ[2] ਆਦਿਕ ਨਿਤ ਵਰਤੋਂ ਦੀਆਂ ਚੀਜ਼ਾਂ ਦੇ ਗੁਣਾਂ ਤੋਂ ਨੇਕੀ, ਨਿਮਰਤਾ, ਪਰਉਪਕਾਰ, ਸੰਗਤ ਦਾ ਫਲ, ਕੁਰਬਾਨੀ ਆਦਿ ਦਾ ਉਪਦੇਸ਼ ਦਿੱਤਾ ਹੈ।

## (2) ਵਾਰਾਂ ਵਿਚ ਪੌਰਾਣਿਕ ਤੱਤ

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਪੌਰਾਣਿਕ ਕਥਾਵਾਂ ਅਤੇ ਸ਼ਬਦਾਵਲੀ ਦਾ ਖੁਲ੍ਹ ਕੇ ਪਰਯੋਗ ਕੀਤਾ ਹੈ।[3]

ਭਾਈ ਗੁਰਦਾਸ ਦੀਆਂ ਵਾਰਾਂ ਦਾ ਆਧਾਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ। ਇਹ ਵਾਰਾਂ ਗੁਰਬਾਣੀ ਦੀ ਵਿਆਖਿਆ ਕਰਦੀਆਂ ਹਨ। ਭਾਈ ਗੁਰਦਾਸ ਦੀ ਰਚਨਾ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚ ਪੌਰਾਣਿਕ ਤੱਤ ਕਾਫ਼ੀ ਮਾਤਰਾ ਵਿਚ ਮਿਲਦਾ ਹੈ, ਇਹ ਗੁਰੂ ਸਾਹਿਬਾਨ ਦੀ ਬਾਣੀ ਵਿਚ ਵੀ ਹੈ, ਸੰਤ ਬਾਣੀ ਵਿਚ ਵੀ ਤੇ ਭੱਟਾਂ ਦੀ ਰਚਨਾ ਵਿਚ ਵੀ। ਸੋ, ਭਾਈ ਗੁਰਦਾਸ ਦੀਆਂ ਵਾਰਾਂ ਵਿਚ ਪੌਰਾਣਿਕ ਤੱਤ ਦਾ ਹੋਣਾ ਕੋਈ ਅਲੋਕਾਰ ਘਟਨਾ ਨਹੀਂ, ਇਕ ਸਹਿਜ ਸੁਭਾ ਕਰਮ ਹੈ।

---

1. ਦਸ਼ਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਟਭੂਮੀ, ਪੰਨਾ 258.

2. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 2,5,6,7,8,9,10, 11, 15 ਆਦਿ।

3. ਦਸ਼ਮ ਗ੍ਰੰਥ ਦੀ ਪੌਰਾਣਿਕ ਪ੍ਰਿਸ਼ਠ ਭੂਮੀ, ਪੰਨਾ 204.

ਗੁਰੂ ਗ੍ਰੰਥ ਸਾਹਿਬ ਵਿਚ ਕੁਝ ਕੁ ਪੌਰਾਣਿਕ ਕਥਾਵਾਂ ਦਾ ਵਰਣਨ ਮਿਲਦਾ ਹੈ ਜਿਨ੍ਹਾਂ ਵਿਚੋਂ ਬ੍ਰਹਮਾ-ਨਾਭਿ ਕਮਲ, (ਪੰਨਾ 227), ਬ੍ਰਹਮਾ-ਵੇਦ (ਪੰਨਾ 423), ਕਾਨ੍ਹ-ਗੋਪੀ (ਪੰਨਾ 445), ਪ੍ਰਹਲਾਦ ਉਧਾਰ(ਪੰਨਾ (1133, 1154, 55), ਗੋਤਮ-ਅਹਲਿਆ; ਇੰਦਰ (ਪੰਨਾ 1343-44), ਜਨਮੇਜਾ (ਪੰਨਾ 1344) ਆਦਿ ਦੇ ਨਾਂ ਲਏ ਜਾ ਸਕਦੇ ਹਨ। ਇਹਨਾਂ ਵਿਚ ਇਕ ਉਦਾਹਰਣ ਵੇਖਣ ਯੋਗ ਹੈ:-

ਗੋਤਮ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ।
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ।[1]

ਇਸੇ ਤਰ੍ਹਾਂ, ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਵਾਂ ਉਤੇ ਕਥਾਵਾਂ, ਪ੍ਰਸੰਗਾਂ ਤੇ ਇਹਨਾਂ ਵਿਚ ਵਿਚਰਦੇ ਪਾਤਰਾਂ ਦੇ ਦ੍ਰਿਸ਼ਟਾਂਤ ਦਿੱਤੇ ਗਏ ਹਨ, ਜਾਂ ਕੇਵਲ ਇਸ਼ਾਰੇ ਮਾਤਰ ਇਹਨਾਂ ਦਾ ਜ਼ਿਕਰ ਹੀ ਕੀਤਾ ਗਿਆ ਹੈ, ਜਿਵੇਂ ਕਿ ਕ੍ਰਿਸ਼ਨ-ਬਲਭਦ੍ਰ (ਪੰਨਾ 165) ਗਜ, (ਪੰਨਾ 632) ਅਜਾਮਲ (ਪੰਨਾ 632), ਪ੍ਰਹਲਾਦ-ਹਰਨਾਖਸ਼ (ਪੰਨਾ 984) ਆਦਿ ।

ਗੁਰੂ ਗ੍ਰੰਥ ਸਾਹਿਬ ਵਿਚ ਪੌਰਾਣਿਕ ਸ਼ਬਦਾਵਲੀ ਦੀ ਵਰਤੋਂ ਦਾ ਤਾਂ ਕੋਈ ਅੰਤ ਹਿਸਾਬ ਹੀ ਨਹੀਂ। ਅਨੇਕਾਂ ਪੌਰਾਣਿਕ ਸ਼ਬਦ ਥਾਂ-ਪਰ-ਥਾਂ ਵਰਤੇ ਮਿਲਦੇ ਹਨ ਜਿਵੇਂ ਅਸੁਰ, ਅਠਸਠ ਤੀਰਥ, ਅਜਾਮਲ, ਇੰਦਰ, ਕਾਮਧੇਨ, ਕੰਸ, ਕਾਨ੍ਹ, ਗੋਪੀਆਂ, ਗਾਇਤ੍ਰੀ , ਗਣ, ਗੰਧਰਬ, ਗਜ, ਗਣਿਕਾ, ਚਿਤ੍ਰਗੁਪਤ, ਜਮਕਾਲਿ , ਜਰਾ ਸੰਧ, ਜਨਮੇਜਾ, ਦਸ ਅਵਤਾਰ, ਦੁਰਜੋਧਨ, ਦ੍ਰੋਪਦੀ, ਪਾਰਜਾਤ, ਬ੍ਰਹਮਲੋਕ, ਬੈਸਨੋ, ਬਿਦਰ , ਭਗਉਤੀ, ਭਗਵੰਤ, ਮਹੇਸੁਰ, ਮੁਰਾਰੀ, ਮਧੁਸੂਦਨ, ਰਾਵਨ, ਰਕਤਬੀਜ, ਸ਼ਿਵ, ਸ਼ਕਤੀ, ਸਪਤਦੀਪ, ਹਰੀ ਚੰਦ, ਤ੍ਰੈਗੁਣ, ਤ੍ਰਿਬਧਿ, ਤ੍ਰਿਭਵਨ ਆਦਿ ।

ਭੱਟਾਂ ਦੀ ਰਚਨਾ ਵਿਚ ਅਵਤਾਰ-ਵਾਦ ਦੀ ਪੌਰਾਣਿਕ ਭਾਵਨਾ ਨੂੰ ਵੇਖਿਆ ਜਾ ਸਕਦਾ ਹੈ। ਭੱਟਾਂ ਅਨੁਸਾਰ ਹਰੇਕ, ਗੁਰੂ, ਗੁਰੂ ਨਾਨਕ ਦੇਵ ਦੀ ਜੋਤਿ ਲੈ ਕੇ ਉਨ੍ਹਾਂ ਦਾ ਹੀ ਅਵਤਾਰ ਹੈ। ਗੁਰੂ ਨਾਨਕ ਦੇਵ ਆਪ ਹਰੀ ਦੀ ਜੋਤਿ ਹਨ ਤੇ ਅੱਗੋਂ ਆਉਣਵਾਲੇ ਗੁਰੂ ਸਾਹਿਬਾਨ, ਗੁਰੂ ਨਾਨਕ ਦੇਵ ਦੀ ਜੋਤਿ :-

---

1. ਆਦਿ-ਗ੍ਰੰਥ, ਪ੍ਰਭਾਤੀ ਮਹਲਾ 1, ਦਖਣੀ, ਪੰਨਾ 1343-44.

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ।
ਅੰਗਦਿ ਕਿਰਪਾ ਧਾਰਿ ਅਮਰੁ ਸਤਿ ਗੁਰੁ ਥਿਰੁ ਕੀਅਉ।
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ।
ਗੁਰ ਰਾਮ ਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਨ।
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਨ।[1]

ਸੋ, ਅਸੀਂ ਵੇਖਦੇ ਹਾਂ ਕਿ ਪੌਰਾਣਿਕ ਤੱਤ ਦੀ ਇਹ ਵਰਤੋਂ ਭਾਈ ਗੁਰਦਾਸ ਦੇ ਸਾਹਮਣੇ ਸੀ। ਪੌਰਾਣਿਕ ਤੱਤ ਦੀ ਇਸ ਵਰਤੋਂ ਦਾ ਇਹ ਮਤਲਬ ਨਹੀਂ ਕਿ ਗੁਰ ਬਾਣੀ ਵਿਚ ਇਸ ਨੂੰ ਕੋਈ ਮਾਨਤਾ ਦਿੱਤੀ ਗਈ ਸੀ, ਇਹ ਤਾਂ ਵਿਚਾਰ-ਸਪੱਸ਼ਟੀ ਦੀ ਖ਼ਾਤਰ ਉਦਾਹਰਣ ਮਾਤਰ ਹੀ ਸੀ। ਇਹੀ ਕੰਮ ਭਾਈ ਗੁਰਦਾਸ ਨੇ ਇਹ ਤੱਤ ਵਰਤ ਕੇ ਲਿਆ।

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਪੌਰਾਣਿਕ ਤੱਤ ਦੀ ਵਰਤੋਂ ਇਹਨਾਂ ਰੂਪਾਂ ਵਿਚ ਹੋਈ ਮਿਲਦੀ ਹੈ:-

1. ਪੌਰਾਣਿਕ-ਕਥਾਵਾਂ
2. ਪੌਰਾਣਿਕ ਸ਼ਬਦਾਵਲੀ ਅਤੇ ਸੰਕੇਤ
3. ਅਵਤਾਰਾਂ ਦੇ ਰੂਪ ਵਿਚ ਇਤਿਹਾਸਕ ਪਾਤਰ

ਪੌਰਾਣਿਕ-ਕਥਾਵਾਂ:- ਭਾਈ ਗੁਰਦਾਸ ਨੇ ਕਿਸੇ ਵਿਚਾਰ ਨੂੰ ਸਿਧ ਕਰਨ ਲਈ ਪੌਰਾਣਿਕ-ਕਥਾਵਾਂ ਨੂੰ ਪ੍ਰਮਾਣ ਦੇ ਤੌਰ ਤੇ ਵਰਤਿਆ ਹੈ। ਆਪ ਨੇ ਪੌਰਾਣਿਕ-ਕਥਾ ਨੂੰ ਬੜੇ ਸੰਖੇਪ ਨਾਲ 8 ਜਾਂ 9 ਤੁਕਾਂ ਵਿਚ ਬਿਆਨ ਕਰ ਕੇ ਅਖ਼ੀਰਲੀ ਤੁਕ ਵਿਚ ਸਿੱਟਾ ਕਢ ਵਿਖਾਇਆ ਹੈ। ਆਪ ਦੀ ਦਸਵੀਂ ਵਾਰ ਵਿਚ ਬਹੁਤ ਸਾਰੀਆਂ ਪੌਰਾਣਿਕ-ਕਥਾਵਾਂ ਪਉੜੀ ਰੂਪ ਵਿਚ ਸ਼ਬਦ-ਬਧ ਕੀਤੀਆਂ ਮਿਲਦੀਆਂ ਹਨ। ਇਹਨਾਂ ਪੌਰਾਣਿਕ-ਕਥਾਵਾਂ ਦਾ ਬਿਆਨ ਬੜਾ ਰੋਚਕ ਹੈ। ਇਹਨਾਂ ਵਿਚ ਨਾਟਕੀ ਤੱਤ-ਕਹਾਣੀ, ਕਾਰਜ, ਵਾਰਤਾਲਾਪ, ਸਭ ਕੁਝ ਪ੍ਰਾਪਤ ਹੈ। ਉਦਾਹਰਣ ਵਜੋਂ ਇਸ ਪਉੜੀ ਵਿਚਲੀ ਕਥਾ ਵੇਖੋ:-

---

1. ਆਦਿ ਗ੍ਰੰਥ, ਪੰਨਾ 1408.

ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨ ਹੋਇ ਰੁੱਖਾ।
ਘਰ ਅਸਾਡਾ ਛੱਡ ਕੇ ਗੋਲੇ ਦੇ ਘਰ ਜਾਹਿ ਕੇ ਸੁੱਖਾ।
ਭੀਖਮ ਦ੍ਰੋਣਾ ਕਰਣ ਤਜ ਸਭਾ ਸੀਂਗਾਰ ਵਡੇ ਮਾਨੁੱਖਾ।
ਝੁੱਗੀ ਜਾਇ ਵਲਾਇਓਨ ਸਭਨਾਂ ਦੇ ਜੀਅ ਅੰਦਰ ਧੁੱਖਾ।
ਹਸ ਬੋਲੇ ਭਗਵਾਨ ਜੀ, ਸੁਣਿਹੋ ਰਾਜਾ ਹੋਇ ਸਨਮੁੱਖਾ।
ਤੇਰੇ ਭਾਉ ਨ ਦਿੱਸਈ, ਮੇਰੇ ਨਾਹੀ ਅਪਦਾ ਦੁੱਖਾ।
ਭਾਉ ਜਿਵੇਹਾ ਬਿਦਰ ਦੇ, ਹੋਰੀ ਦੇ ਚਿਤ ਚਾਉ ਨ ਚੁੱਖਾ।
ਗੋਬਿੰਦ ਭਾਉ ਭਗਤ ਦਾ ਭੁੱਖਾ। (ਵਾਰ 10, ਪਉੜੀ 7)

ਭਾਈ ਸਾਹਿਬ ਨੇ "ਬਿਦਰ ਉਧਾਰਿਓ ਦਾਸਤ ਭਾਇ" ਨੂੰ ਸਿਧ ਕਰਨਾ ਸੀ ਤੇ ਨਾਲੇ ਦੱਸਣਾ ਸੀ ਕਿ ਪ੍ਰਭੂ ਤਾਂ ਪ੍ਰੇਮ ਦਾ ਭੁੱਖਾ ਹੈ, ਜਿੱਥੇ ਪ੍ਰੇਮ ਨਹੀਂ ਉਥੇ ਸੰਤ-ਜਨ ਨਹੀਂ ਠਹਿਰਦੇ।

ਇਸ ਤਰ੍ਹਾਂ ਹੋਰ ਵੀ ਕਈ ਪਉੜੀਆਂ ਵਿਚ ਅਜਿਹੇ ਪੌਰਾਣਿਕ ਪ੍ਰਸੰਗਾਂ ਨੂੰ ਬੀੜ ਕੇ ਇਹਨਾਂ ਵਿਚਲੇ ਕਿਸੇ ਗੁਣ ਦੀ ਅੰਸ ਲੈ ਕੇ ਸ਼ੁਭ ਉਪਦੇਸ਼ ਦਾ ਭਾਵ ਵਰਣਨ ਕੀਤਾ ਹੈ, ਜਿਵੇਂ ਕਿ:- ਧ੍ਰੂ ਭਗਤ (ਵਾਰ 10/1 ਪਉੜੀ), ਪ੍ਰਹਿਲਾਦ ਭਗਤ (10/2), ਬਲਿ ਰਾਜਾ (10/3, 23/6, 25/7); ਅੰਬਰੀਕ ਭਗਤ (10/4) ਰਾਜਾ ਜਨਕ (10/5;) ਰਾਜਾ ਹਰੀ ਚੰਦ ਸਤਿਵਾਦੀ (10/6) ਦ੍ਰੋਪਦੀ (10/8), ਸੁਦਾਮਾ ਤੇ ਕ੍ਰਿਸ਼ਨ ਮਹਾਰਾਜ (10/9); ਗੋਮਤ-ਅਹਿਲਿਆ (10/18), ਬਾਲਮੀਕ (10/19) ਅਜਾਮਲ (10/20), ਗਨਿਕਾ (10/21), ਪੂਤਨਾ ਤੇ ਕ੍ਰਿਸ਼ਨ ਮਹਾਰਾਜ (10/22), ਬਧਿਕ-ਕ੍ਰਿਸ਼ਨ ਮਹਾਰਾਜ(10/23); ਬ੍ਰਹਮਾ (12/7) ਵਿਸ਼ਨੂੰ ਦੇ ਦਸ ਅਵਤਾਰ (12-8)23/10, 39/18), ਮਹਾਦੇਵ (12/9, 39/16) ਇੰਦਰ ਤੇ ਬ੍ਰਹਮਾ (12/10), ਨਾਰਦ-ਸੁਕਦੇਵ (12/11); ਪਰਸਰਾਮ(23/7); ਰਾਮ ਚੰਦਰ (23/8) ਕ੍ਰਿਸ਼ਨ (23/9), ਸੁਕਦੇਵ (25/10), ਧਰਮ ਰਾਜ (31/5); ਰਾਵਣ-ਕਥਾ (31/19); ਰਾਮ ਚੰਦ-ਕਥਾ (31/20); ਆਦਿ।

ਪੌਰਾਣਿਕ ਸ਼ਬਦਾਵਲੀ ਅਤੇ ਸੰਕੇਤ:- ਭਾਈ ਗੁਰਦਾਸ ਨੇ ਪੌਰਾਣਿਕ ਸ਼ਬਦਾਵਲੀ ਤੇ

ਪੌਰਾਣਿਕ-ਸੰਕੇਤਾਂ ਦੀ ਚੰਗੀ ਚੋਖੀ ਵਰਤੋਂ ਕੀਤੀ ਹੈ। ਆਪ ਦੀ ਪਹਿਲੀ ਤੇ ਦਸਵੀਂ ਵਾਰ ਵਿਚ ਤਾਂ ਖ਼ਾਸ ਕਰ ਇਹ ਵੇਖਣ ਯੋਗ ਹੈ। ਵਾਰਾਂ ਵਿਚ ਵਰਤੇ ਪੌਰਾਣਿਕ ਸ਼ਬਦਾਂ ਦੀ ਇਕ ਸੂਚੀ ਬਣ ਸਕਦੀ ਹੈ। ਉਦਾਹਰਣ ਵਜੋਂ ਵੇਖੋ- ਦਸ-ਅਵਤਾਰ, ਵੇਦ-ਵਿਆਸ, ਹੰਸ-ਅਵਤਾਰ, ਮਛ-ਅਵਤਾਰ, ਕਛ-ਅਵਤਾਰ, ਬੈਰਾਹ-ਅਵਤਾਰ, ਬ੍ਰਹਮਾ, ਸੂਰਜ ਵੰਸੀ, ਦੁਆਪਰ, ਕਲਿਜੁਗ, ਸ਼ਾਸ਼ਤਰ, ਗੌਤਮ, ਭਾਗਵਤ, ਧਰਮ ਰਾਜ, ਵੇਦ, ਪੁਰਾਣ, ਕਪਲ ਰਿਸ਼ੀ, ਕੌਨਵ ਰਿਸ਼ੀ, ਸ਼ੇਸ਼ਨਾਗ, ਗਣ, ਗੰਧਰਵ, ਕਿੰਨਰ, ਅਪਸਰਾ, ਰਾਖਸ਼, ਦਾਨਵ, ਵਿਸ਼ਨੂੰ, ਮਹਾਂਦੇਵ, ਸ਼ਿਵ, ਵਾਸਦੇਵ, ਸ਼ਿਵ-ਸ਼ਕਤੀ, ਮਹੇਸ਼, ਗੋਵਿੰਦ, ਕ੍ਰਿਸ਼ਨ, ਧ੍ਰੂ, ਪ੍ਰਹਿਲਾਦ, ਹਰਨਾਖਸ਼, ਨਰਸਿੰਘ ਬਲਿ ਰਾਜਾ, ਦੁਰਬਾਸ਼ਾ ਰਿਸ਼ੀ, ਸੁਦਰਸ਼ਨ ਚੱਕਰ, ਜਨਕ, ਬਿਦਰ, ਦੁਰਜੋਧਨ, ਭੀਸ਼ਮ, ਦ੍ਰੋਣਾ, ਕਰਨ, ਦੁਸ਼ਾਸ਼ਨ, ਦ੍ਰੋਪਦੀ, ਸੁਦਾਮਾ, ਅਹਿਲਿਆ, ਗੋਤਮ, ਬਾਲਮੀਕ, ਇੰਦਰਪੁਰੀ, ਪਰਸਰਾਮ, ਰਾਮ, ਰਾਮਾਇਣ, ਨਾਰਦ ਮੁਨੀ, ਪੂਤਨਾ, ਬਧਿਕ, ਬਭੀਖਨ, ਕਾਮਧੇਨ, ਪਾਰਜਾਤ, ਦਸ਼ਰਥ, ਕੌਸ਼ਲਿਆ, ਵਸ਼ਿਸ਼ਠ, ਦਸਮ ਸਕੰਧ, ਇੰਦ੍ਰਾਸਨ, ਸੁਕਦੇਵ, ਖੀਰ ਸਮੁੰਦਰ, ਮਣੀ, ਲਖਮੀ, ਸੰਖ, ਸਾਰੰਗ, ਧਨੁਖ, ਕਾਲਕੂਟ; ਚੰਦਰਮਾ, ਸੂਰਜ, ਅਸ਼ਵ, ਮਦ, ਅੰਮ੍ਰਿਤ ਧਨਵੰਤਰ, ਪਾਂਡਵ, ਕੌਰਵ, ਯੁਧਿਸ਼ਟਰ, ਰਾਵਨ, ਲੰਕਾ, ਕੁੰਭਕਰਨ, ਸੀਤਾ, ਲਛਮਨ, ਹਨੂਮਾਨ, ਤ੍ਰਿਬੇਣੀ, ਸ਼ਿਸ਼ਪਾਲ, ਕੰਸ, ਜਸੋਧਾ, ਸਹਸ੍ਰਬਾਹੂ, ਰੇਨੁਕਾ, ਆਦਿ।

ਇਸੇ ਤਰ੍ਹਾਂ ਵਾਰਾਂ ਵਿਚ ਪੌਰਾਣਿਕ-ਸੰਕੇਤ ਵੀ ਉਪਲਬਧ ਹਨ। ਕਈ ਵਾਰੀ ਤਾਂ ਇਕੋ ਇਕ ਪਉੜੀ ਵਿਚ ਕਈ ਕਈ ਪੌਰਾਣਿਕ ਸੰਕੇਤਾਂ ਨੂੰ ਵਰਤ ਕੇ ਆਪਣੇ ਭਾਵ ਦੀ ਪੁਸ਼ਟੀ ਕੀਤੀ ਹੈ। ਭਾਈ ਸਾਹਿਬ ਨੇ ਸਮਝਾਣਾ ਹੈ ਕਿ 'ਵਾਹਿਗੁਰੂ ਪਤਿਤ ਉਧਾਰਨ ਹੈ' ਤੇ ਇਸ ਵਿਚ ਕੋਈ ਸ਼ਕ ਨਹੀਂ, ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਜ਼ਰੂਰ ਹੀ ਪਾਪਾਂ ਨਾਲ ਪ੍ਰੀਤ ਕਰੀਏ, ਇਸ ਭਰੋਸੇ ਤੇ ਰਹਿਣਾ ਚੰਗਾ ਨਹੀਂ। ਇਸ ਸੰਬੰਧ ਵਿਚ ਇਹ ਉਦਾਹਰਣ ਵੇਖੋ:-

ਜੇ ਕਰ ਉਧਰੀ ਪੂਤਨਾ, ਵਿਹੁ ਪੀਆਲਨ ਕੰਮ ਨ ਚੰਗਾ।  
ਗਨਿਕਾ ਉਧਰੀ ਆਖੀਐ, ਪਰ ਘਰ ਜਾਇ ਨ ਲਈਐ ਪੰਗਾ।  
ਬਾਲਮੀਕ ਨਿਸਤਾਰਿਆ ਮਾਰੈ ਵਾਟ ਨ ਹੋਇ ਨਿਸੰਗਾ।  
ਬੱਧਕ ਉਧਰੇ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ। (ਵਾਰ 31, ਪਉੜੀ 9)

ਅਵਤਾਰਾਂ ਦੇ ਰੂਪ ਵਿਚ ਇਤਿਹਾਸਕ ਪਾਤਰ:- ਜਿਵੇਂ ਭੱਟਾਂ ਨੇ ਆਪਣੀ ਰਚਨਾ ਵਿਚ ਦੂਜੇ, ਤੀਜੇ, ਚੌਥੇ ਤੇ ਪੰਜਵੇਂ ਗੁਰੂ ਜੀ ਨੂੰ ਗੁਰੂ ਨਾਨਕ ਦੇਵ ਦੀ ਜੋਤਿ ਜਾਂ ਗੁਰੂ ਨਾਨਕ ਦੇਵ ਦਾ ਅਵਤਾਰ ਬਿਆਨਿਆ ਹੈ, "ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ" ਵਿਚ ਵੀ ਇਹੀ ਵਿਚਾਰ ਪਰਗਟ ਕੀਤਾ ਗਿਆ ਹੈ:-

"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ।"[1]

ਇਵੇਂ ਹੀ ਭਾਈ ਗੁਰਦਾਸ ਨੇ ਵੀ ਗੁਰੂ ਨਾਨਕ ਦੇਵ ਦੀ ਜੋਤਿ ਨੂੰ ਅਗੋਂ ਆਉਂਦੇ ਗੁਰੂ ਸਾਹਿਬਾਨ ਵਿਚ ਪਰਵੇਸ਼ ਕਰਦੀ ਪ੍ਰਤੀਤ ਕੀਤਾ ਹੈ:-

ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰ ਛਤ੍ਰ ਫਿਰਾਯਾ।
ਜੋਤੀ ਜੋਤਿ ਮਿਲਾਇਕੇ ਸਤਿਗੁਰ ਨਾਨਕ ਰੂਪ ਵਟਾਯਾ।
(ਵਾਰ 1, ਪਉੜੀ 45)

ਲਹਿਣੇ ਪਾਈਨਾਨਕੋਂ ਦੇਣੀ ਅਮਰਦਾਸ ਘਰ ਆਈ।
(ਵਾਰ 1, ਪਉੜੀ 46)

ਦਿਚੈ ਪੂਰਬ ਦੇਵਣਾ ਜਿਸ ਦੀ ਵਸਤ ਤਿਸੇ ਘਰ ਆਵੈ।
ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ।
...............................
...............................
ਫਿਰ ਆਈ ਘਰ ਅਰਜਨੇ ਪੁਤ ਸੰਸਾਰੀ ਗੁਰੂ ਕਹਾਵੈ।
(ਵਾਰ 1, ਪਉੜੀ 46)

ਪੰਜ ਪਿਆਲੇ ਪੰਜ ਪੀਰ ਛਟਮਾਂ ਪੀਰ ਬੈਠਾ ਗੁਰਭਾਰੀ।
ਅਰਜਨ ਕਾਇਆਂ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ।
(ਵਾਰ 1, ਪਉੜੀ 48)

---

1. ਆਦਿ ਗ੍ਰੰਥ, ਪੰਨਾ 966-67.

ਪੁਨਾ:-

ਪਾਰਬ੍ਰਹਮ ਪੂਰਨ ਬ੍ਰਹਮ ਗੁਰ ਨਾਨਕ ਦੇਉ।
ਗੁਰ ਅੰਗਦ ਗੁਰ ਅੰਗ ਤੇ ਸਚ ਸ਼ਬਦ ਸਮੇਉ।
ਅਮਰਾਪਦ ਗੁਰ ਅੰਗਦਹੁੰ ਅਤਿ ਅਲਖ ਅਮੇਉ।
ਗੁਰ ਅਮਰਹੁੰ ਗੁਰ ਰਾਮਦਾਸ ਗਤਿ ਅਛਲ ਛਲੇਉ।
ਰਾਮ ਦਾਸ ਅਰਜਨ ਗੁਰੂ ਅਬਿਚਲ ਅਰਖੇਉ।
ਹਰਿਗੋਬਿੰਦ ਗੋਬਿੰਦ ਗੁਰ ਕਾਰਣ ਕਰਨੇਉ।[1]

(3) ਵਾਰਾਂ ਵਿਚ ਪੌਰਾਣਿਕ-ਕਥਾਵਾਂ

ਭਾਈ ਗੁਰਦਾਸ ਨੇ ਦਸਵੀਂ ਵਾਰ ਵਿਚ ਸਤਿਜੁਗ, ਤ੍ਰੇਤਾ ਤੇ ਦੁਆਪਰ ਵਿਚ ਹੋਏ ਭਗਤਾਂ ਦਾ ਮਿਥਿਹਾਸਕ ਵੇਰਵਾ ਦਿਤਾ ਹੈ ਜਿਨ੍ਹਾਂ ਦਾ ਆਧਾਰ ਇਤਿਹਾਸ (ਰਾਮਾਇਨ ਅਤੇ ਮਹਾਂਭਾਰਤ) ਅਤੇ ਪੁਰਾਣ ਹਨ। ਇਹ ਭਗਤ ਇਸ ਪ੍ਰਕਾਰ ਹਨ:-

ਭਗਤ ਧ੍ਰੂ, ਪ੍ਰਹਿਲਾਦ, ਰਾਜਾ ਬਲ, ਅੰਬਰੀਕ, ਦੁਰਵਾਸਾ, ਰਾਜਾ ਜਨਕ, ਰਾਜਾ ਹਰੀ ਚੰਦ, ਰਾਣੀ ਤਾਰਾ ਲੋਚਨ, ਭਗਤ ਬਿਦੁਰ, ਰਾਣੀ ਦ੍ਰੋਪਤੀ ਤੇ ਸੁਦਾਮਾ ਬ੍ਰਾਹਮਣ।

ਇਹਨਾਂ ਭਗਤਾਂ ਦੇ ਹਵਾਲੇ ਗੁਰਬਾਣੀ ਵਿਚ ਵੀ ਆਏ ਹਨ। ਇਤਿਹਾਸਾਂ ਅਤੇ ਪੁਰਾਣਾਂ ਵਿਚ ਇਹਨਾਂ ਭਗਤਾਂ ਦੀਆਂ ਜੀਵਨ ਘਟਨਾਵਾਂ, ਕਥਾਵਾਂ ਦੇ ਰੂਪ ਵਿਚ ਮਿਲਦੀਆਂ ਹਨ। ਇਹਨਾਂ ਘਟਨਾਵਾਂ ਜਾਂ ਘਟਨਾਵਾਂ ਦੁਆਲੇ ਰਚੀਆਂ ਕਥਾਵਾਂ ਰਾਹੀਂ ਮਨੁੱਖ-ਮਾਤਰ ਨੂੰ ਦੇਵਭਗਤੀ, ਰਾਮ-ਭਗਤੀ ਜਾਂ ਕ੍ਰਿਸ਼ਨ ਭਗਤੀ ਵਿਚ ਲਿਵ-ਲੀਨ ਕਰਨ ਦਾ ਜਤਨ ਕੀਤਾ ਗਿਆ ਜਾਪਦਾ ਹੈ। ਇਹਨਾਂ ਕਥਾਵਾਂ ਵਿਚਲੀ ਅਪੀਲ ਮਨੁੱਖੀ ਹਿਰਦੇ ਤੇ ਡੂੰਘਾ ਅਸਰ ਕਰਦੀ ਪ੍ਰਤੀਤ ਹੁੰਦੀ ਹੈ। ਅਸਲ ਵਿਚ ਨੇਕੀ ਤੇ ਬਦੀ ਦੀ ਜੰਗ ਸ੍ਰਿਸ਼ਟੀ ਦੇ ਅਰੰਭ ਤੋਂ ਹੀ ਹੁੰਦੀ ਆਈ ਹੈ ਤੇ ਨੇਕੀ ਕਰਨ ਵਾਲਿਆਂ ਨੂੰ ਇਸ ਜੰਗ ਵਿਚ ਜਿਤਦਾ ਹੀ ਵਿਖਾਇਆ ਜਾਂਦਾ ਰਿਹਾ ਹੈ। ਇਉਂ ਹੀ ਲੋਕਾਂ ਨੂੰ ਨੇਕੀ ਦੇ ਰਸਤੇ ਤੇ ਚਲਾਇਆ ਜਾ ਸਕਦਾ ਸੀ। ਦੇਵਤਿਆਂ ਦੇ ਵਿਰੁਧ ਦੈਂਤਾਂ, ਰਿਸ਼ੀਆਂ ਮੁਨੀਆਂ

1. ਵਾਰਾਂ ਭਾਈ ਗੁਰਦਾਸ, ਵਾਰ 13, ਪਉੜੀ 25.

ਦੇ ਹਵਨ ਯਗ ਨੂੰ ਭੰਗ ਕਰਨ ਵਾਲੇ ਰਾਕਸ਼ਾਂ ਦਾ ਹਾਲ, ਚਾਹੇ ਇਹ ਮਿਥਿਹਾਸਕ ਹੀ ਹੈ, ਆਮ ਸੁਣਨ ਵਿਚ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਰਚਿਤ 'ਚੰਡੀ ਦੀ ਵਾਰ' ਵਿਚ ਅਜਿਹੀ ਜੰਗ ਦਾ ਵਰਣਨ ਹੈ। ਅਜਿਹੀਆਂ ਕਥਾਵਾਂ ਆਦਿ ਤੋਂ ਭਲੇ ਪਾਸੇ ਲਗਣ, ਨੇਕੀ ਕਰਨ; ਮਿਤੱਰਤਾ ਨਿਭਾਉਣ, ਪਿਆਰ ਭਾਉ ਵਾਲੇ ਗ਼ਰੀਬ ਨੂੰ ਗਲੇ ਲਗਾਉਣ ਤੇ ਹੰਕਾਰੀ ਤੋਂ ਕੰਨੀ ਕਤਰਾ ਕੇ ਉਸ ਨੂੰ ਸਬਕ ਸਿਖਾਉਣ ਆਦਿ ਸਦ-ਗੁਣਾਂ ਦੀ ਸਿਖਿਆ ਮਿਲਦੀ ਹੈ ਤੇ ਜੀਵਨ ਵਿਚ ਉਤਸ਼ਾਹ ਪੈਦਾ ਹੁੰਦਾ ਹੈ।

ਭਾਈ ਗੁਰਦਾਸ ਨੇ ਵੀ ਕੁਝ ਅਜਿਹੇ ਮੰਤਵ ਨੂੰ ਸਾਹਮਣੇ ਰਖ ਕੇ ਇਹਨਾਂ ਪੌਰਾਣਿਕ-ਕਥਾਵਾਂ ਨੂੰ ਕਵਿਤਾ ਵਿਚ ਗੁੰਦਿਆ ਹੈ। ਇਹ ਕਥਾਵਾਂ ਵਰਣਨ ਕਰਨ ਲਗਿਆਂ ਭਾਈ ਸਾਹਿਬ ਨੇ ਵਿਸਥਾਰ ਨਹੀਂ ਕੀਤਾ, ਸੰਕੋਚ ਤੋਂ ਕੰਮ ਲਿਆ ਹੈ। ਅਠ ਦਸ ਤੁਕਾਂ ਵਿਚ ਹੀ ਸਾਰੀ ਘਟਨਾ ਨੂੰ ਬਿਆਨ ਕਰ ਕੇ ਅਖ਼ੀਰਲੀ ਤੁਕ ਵਿਚ ਆਪਣਾ ਮਤ ਪੇਸ਼ ਕਰ ਦਿੱਤਾ ਹੈ। ਇਹ ਅਖ਼ੀਰਲੀ ਤੁਕ ਇਕ ਅਟੱਲ ਸਚਾਈ ਦੇ ਰੂਪ ਵਿਚ ਨਮੂਦਾਰ ਹੁੰਦੀ ਦਿਸਦੀ ਹੈ।

ਭਾਈ ਸਾਹਿਬ ਨੇ ਇਹਨਾਂ ਪੌਰਾਣਿਕ-ਕਥਾਵਾਂ ਦੇ ਵਰਣਨ ਉਤੇ ਆਪਣੀ ਕਲਾ ਦੀ ਛਾਪ ਲਾਈ ਹੈ। ਇਹਨਾਂ ਨੂੰ ਹੂ-ਬ-ਹੂ ਉਸੇ ਤਰ੍ਹਾਂ ਬਿਆਨ ਨਹੀਂ ਕੀਤਾ ਜਿਵੇਂ ਕਿ ਇਹ ਇਤਿਹਾਸਾਂ ਅਤੇ ਪੁਰਾਣਾਂ ਵਿਚ ਲਿਖੀਆਂ ਹਨ। ਭਾਈ ਸਾਹਿਬ ਨੇ ਇਹਨਾਂ ਘਟਨਾਵਾਂ ਦੇ ਕਹਾਣੀ-ਰਸ ਵਿਚ ਕਾਰਜ, ਵਾਰਤਾਲਾਪ ਆਦਿ ਨਾਟਕੀ ਗੁਣ ਭਰ ਕੇ ਇਹਨਾਂ ਨੂੰ ਹੋਰ ਵੀ ਰੋਚਕ ਤੇ ਪ੍ਰਭਾਵਸ਼ਾਲੀ ਬਣਾ ਦਿਤਾ ਹੈ। ਸੰਖੇਪਤਾ ਲਿਆਉਣ ਲਈ ਕੀਤੀ ਗਈ ਕਾਂਟ ਛਾਂਟ ਨੇ ਵੀ ਇਸ ਰੋਚਕਤਾ ਵਿਚ ਵਾਧਾ ਕੀਤਾ ਹੈ।

ਭਾਈ ਗੁਰਦਾਸ ਰਾਹੀਂ ਬਿਆਨ ਹੋਈਆਂ ਇਹਨਾਂ ਕਥਾਵਾਂ ਨੂੰ ਇਹਨਾਂ ਦੇ ਪੌਰਾਣਿਕ ਵਰਣਨ ਦੇ ਟਾਕਰੇ ਤੇ ਰਖ ਕੇ ਪੜ੍ਹਿਆਂ ਹੀ ਭਾਈ ਸਾਹਿਬ ਦੇ ਸੰਕੋਚਵੇਂ ਵਰਣਨ ਢੰਗ, ਨਾਟਕੀ ਤਰਜ਼-ਬਿਆਨ ਦਾ ਸੁਆਦ ਮਾਣਿਆ ਜਾ ਸਕਦਾ ਹੈ। ਉਦਾਹਰਣ ਤੇ ਤੌਰ ਤੇ ਇਕ ਦੋ ਕਥਾਵਾਂ ਪੜ੍ਹ ਕੇ ਵੇਖੋ:-

ਧ੍ਰੂ ਭਗਤ ਦੀ ਕਥਾ:- ਧ੍ਰੂ ਭਗਤ ਦਾ ਬਿਰਤਾਂਤ ਭਗਵਤ ਤੇ ਵਿਸ਼ਨੂੰ ਪੁਰਾਣ ਵਿਚ ਇਸ ਤਰ੍ਹਾਂ ਅੰਕਿਤ ਕੀਤਾ ਮਿਲਦਾ ਹੈ:-

ਰਾਜੇ ਉਤਾਨਪਾਦ ਦੀਆਂ ਦੋ ਰਾਣੀਆਂ ਸਨ। ਇਕ ਦਾ ਨਾਂ ਸੀ 'ਸੁਰਿਚੀ' ਤੇ ਦੂਜੀ ਦਾ ਨਾਂ ਸੀ 'ਸੁਨੀਤੀ'। ਸੁਰਿਚੀ, ਉਤਾਨਪਾਦ ਨੂੰ ਬਹੁਤ ਪਿਆਰੀ ਸੀ। ਸੁਰਿਚੀ ਤੋਂ 'ਉਤਮ' ਤੇ ਸੁਨੀਤੀ ਤੋਂ 'ਧ੍ਰੂ' ਦੋ ਪੁੱਤਰ ਪੈਦਾ ਹੋਏ। ਪਹਿਲੇ ਧ੍ਰੂ ਹੀ ਪੈਦਾ ਹੋਇਆ ਸੀ। ਸੁਰਿਚੀ ਨੇ ਰਾਜੇ ਦੀ ਗੋਦ ਵਿਚ ਬੈਠੇ ਧ੍ਰੂ ਨੂੰ, ਨਿਰਾਦਰੀਕਰ ਕੇ, ਉਠਾ ਦਿਤਾ। ਧ੍ਰੂ ਆਪਣੀ ਮਾਤਾ ਸੁਨੀਤੀ ਤੋਂ ਇਸ ਨਿਰਾਦਰੀ ਦਾ ਕਾਰਨ ਪੁਛ ਕੇ ਤੇ ਆਦਰ ਪ੍ਰਾਪਤ ਕਰਨ ਦੀ ਇੱਛਾ ਲੈ ਕੇ ਆਪਣੀ ਮਾਤਾ ਦੀ ਰਾਏ ਅਨੁਸਾਰ, ਪੰਜ ਸਾਲ ਦੀ ਛੋਟੀ ਜਿਹੀ ਅਵੱਸਥਾ ਵਿਚ ਤਪੱਸਿਆ ਕਰਨ ਲਈ 'ਮਧੁਵਨ' ਜੰਗਲ ਨੂੰ ਚਲ ਪਿਆ। ਉਸ ਨੂੰ ਰਸਤੇ ਵਿਚ ਸਤ ਰਿਸ਼ੀ- ਨਾਰਦ, ਮਰੀਚ, ਅੱਤ੍ਰੀ, ਅੰਗਰਾ, ਪੁਲਸਤ, ਪਲਹਿ, ਬਸਿਸਟ ਕ੍ਰਿਤ- ਮਿਲੇ। ਇਹਨਾਂ ਰਿਸ਼ੀਆਂ ਵਿਚੋਂ ਨਾਰਦ ਨੇ ਇਸ ਛੋਟੇ ਜਿਹੇ ਬਾਲਕ ਤੋਂ ਜੰਗਲ- ਵਾਸ ਦਾ ਕਾਰਨ ਪੁਛ ਕੇ ਪਹਿਲਾਂ ਤਾਂ ਪਰਖ ਕਰਨ ਲਈ ਉਸ ਨੂੰ ਡਰਾਇਆ, ਪਰ ਮਗਰੋਂ ਬਾਲਕ ਦਾ ਪੱਕਾ, ਅਟੱਲ ਤੇ ਅਡੋਲ ਨਿਸਚਾ ਵੇਖ ਕੇ ਉਸ ਨੂੰ ਗੁਰ- ਮੰਤ੍ਰ ਦਿੱਤਾ।

ਨਾਰਦ ਨੇ ਰਾਜੇ ਨੂੰ ਧ੍ਰੂ ਦੇ ਜੰਗਲਾਂ ਨੂੰ ਜਾਣ ਦੀ ਗੱਲ ਦੱਸੀ ਤਾਂ ਰਾਜੇ ਨੇ ਧ੍ਰੂ ਨੂੰ ਵਾਪਸ ਲਿਆਉਣ ਲਈ ਆਪਣੇ ਵਡੇ ਵਡੇ ਦਰਬਾਰੀ ਉਸ ਦੇ ਪਿਛੇ ਭੇਜੇ ਤੇ ਅੱਧੇ ਜਾਂ ਸਾਰੇ ਰਾਜ ਦਾ ਲਾਲਚ ਵੀ ਦਿੱਤਾ। ਪਰ ਧ੍ਰੂ ਨੂੰ ਗਿਆਨ ਹੋ ਚੁਕਾ ਸੀ ਕਿ ਹੁਣ ਚਲਾਏਮਾਨ ਰਾਜ ਨਹੀਂ ਲੈਣਾ, ਅਟੱਲ ਰਾਜ ਦੀ ਪ੍ਰਾਪਤੀ ਕਰਨੀ ਹੈ। ਇਸ ਲਈ ਉਹ ਵਾਪਸ ਨਾ ਮੁੜਿਆ ਤੇ ਜੰਗਲਾਂ ਵਿਚ ਜਾ ਕੇ ਘੋਰ ਤਪਸਿਆ ਕੀਤੀ।

ਧ੍ਰੂ ਦਾ ਇਕ ਭਰਾ ਯਖ਼ਾਂ ਨੇ ਮਾਰ ਦਿੱਤਾ। ਧ੍ਰੂ ਦੀਆਂ ਦੋ ਇਸਤ੍ਰੀਆਂ ਸਨ- 'ਭ੍ਰਮੀ' ਤੇ 'ਇਲਾ'। ਭ੍ਰਮੀ ਤੋਂ ਦੋ ਪੁੱਤਰ, 'ਕਲਪ' ਤੇ 'ਵਤਸਰ' ਪੈਦਾ ਹੋਏ ਅਤੇ ਇਲਾ ਤੋਂ ਇਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਸੀ 'ਉਤਕਲ'।

ਧ੍ਰੂ ਨੇ 36 ਹਜ਼ਾਰ ਸਾਲ ਰਾਜ ਕੀਤਾ।

ਹੁਣ ਇਸ ਪੌਰਾਣਿਕ ਵਰਣਨ ਦੇ ਟਾਕਰੇ ਤੇ ਜ਼ਰਾ ਭਾਈ ਸਾਹਿਬ ਰਾਹੀਂ ਇਸ ਦਾ ਵਰਣਨ ਵੇਖੋ:-

ਧ੍ਰੂ ਹਸਦਾ ਘਰ ਆਇਆ ਕਰ ਪਿਆਰ ਪਿਉ ਕੁਛੜ ਲੀਤਾ।
ਬਾਹੋਂ ਪਕੜ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ।
ਡਡਹੁ ਲਿਕਾ ਮਾਂ ਪੁਛੈ ਤੂੰ ਸਵਾਣੀ ਹੈ ਕਿ ਸਰੀਤਾ।
ਸਵਾਣੀ ਹਾਂ ਮੈ ਜਨਮ ਦੀ ਨਾਮ ਨ ਭਗਤੀ ਕਰਮ ਦ੍ਰਿੜੀਤਾ।
ਕਿਸ ਉਦਮ ਤੇ ਰਾਜ ਮਿਲੈ ਸ਼ਤ੍ਰੂ ਤੇ ਸਭ ਹੋਵਣ ਮੀਤਾ।
ਪਰਮੇਸੁਰ ਆਰਾਧੀਐ ਜਿਦੂੰ ਹੋਈਐ ਪਤਿਤ ਪੁਨੀਤਾ।
ਬਾਹਰ ਚਲਿਆ ਕਰਣ ਤਪ ਮਨ ਬੈਰਾਗੀ ਹੋਇ ਅਤੀਤਾ।
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਓ ਰਸ ਪੀਤਾ।
ਪਿਛੋਂ ਰਾਜੇ ਸਦਿਆ ਅਬਚਲ ਰਾਜ ਕਰਹੁ ਨਿਤ ਨੀਤਾ।
ਹਾਰ ਚਲੇ ਗੁਰਮੁਖ ਜਗ ਜੀਤਾ।

ਇਸ ਬਿਆਨ ਵਿਚ ਰਾਜੇ, ਰਾਣੀਆਂ ਤੇ ਰਿਸ਼ੀਆਂ ਦੇ ਨਾਵਾਂ ਦਾ ਕੋਈ ਵੇਰਵਾ ਨਹੀਂ ਤੇ ਨਾ ਹੀ ਧ੍ਰੂ ਦੇ, ਤਪੱਸਿਆ ਤੋਂ ਮਗਰੋਂ ਦੇ, ਜੀਵਨ ਜਾਂ ਉਸ ਦੀਆਂ ਇਸਤ੍ਰੀਆਂ, ਪੁਤਰਾਂ ਜਾਂ ਉਸ ਦੇ ਰਾਜ ਦੇ ਲੰਮੀ ਸਮੇ ਦਾ ਕੋਈ ਜ਼ਿਕਰ ਹੈ। ਜਿਤਨੀ ਕੁ ਮਤਲਬ ਦੀ ਗੱਲ ਸੀ, ਉਹ ਭਾਈ ਸਾਹਿਬ ਨੇ ਲੈ ਲਈ ਹੈ ਤੇ ਬਾਕੀ ਦਾ ਵਾਧੂ, ਬੇ ਲੋੜਾ ਵਿਸਥਾਰ ਕਾਂਟ ਛਾਂਟ ਕਰ ਦਿੱਤਾ ਹੈ। ਹਾਂ, ਇਸ ਵਿਚ ਧ੍ਰੂ ਦੇ ਹਸਦੇ ਆਉਣ ਦਾ, ਪਿਤਾ ਦੀ ਗੋਦ ਵਿਚ ਬੈਠਣ ਦਾ ਤੇ ਬਾਹੋਂ ਫੜ ਕੇ, ਖਿਚ ਧੂ ਕੇ ਉਠਾਏ ਜਾਣ ਦਾ ਭਰਪੂਰ ਨਾਟਕੀ ਕਾਰਜ ਜ਼ਰੂਰ ਭਰ ਦਿੱਤਾ ਹੈ। ਫੇਰ, ਮਨ ਦੇ ਉਤਰਾ ਚੜ੍ਹਾ ਦਾ ਦ੍ਰਿਸ਼ ਵੀ ਵਿਖਾਇਆ ਹੈ- ਮਤ੍ਰੇਈ ਦੇ ਮਨ ਵਿਚ ਰੋਸ ਪਰਗਟ ਹੋ ਗਿਆ ਹੈ, ਬਾਲਕ ਧ੍ਰੂ ਨਿਰਾਦਰ ਨਾ ਸਹਾਰ ਕੇ ਰੋਂਦਾ ਦਿਸਦਾ ਹੈ, ਸੱਕੀ ਮਾਂ ਨੂੰ ਆਪਣੇ ਨੀਵੇਂ ਥਾਂ ਦਾ ਕਾਰਨ ਪਤਾ ਹੈ ਤੇ ਅਫ਼ਸੋਸ ਵੀ ਹੈ, ਬਾਲਕ ਦੇ ਮਨ ਦਾ ਹਠ ਵੀ ਉਜਾਗਰ ਹੈ । ਹੋਰ, ਇਸ ਵਰਣਨ ਵਿਚ ਵਾਰਤਾਲਾਪ ਹੈ, ਉਤਰ ਪ੍ਰਸ਼ਨ ਹਨ, ਸੁਝਾਉ ਹੈ, ਨੇਕ ਰਾਏ ਹੈ, ਉਸ ਉਤੇ ਦ੍ਰਿੜ੍ਹ ਵਿਸ਼ਵਾਸ਼ ਨਾਲ ਅਮਲ ਹੁੰਦਾ ਦਿਸਦਾ ਹੈ। ਨਾਰਦ ਜਿਹੇ ਰਿਸ਼ੀ ਦੀ ਸੁਹਿਰਦਤਾ ਦੇ ਦਰਸ਼ਨ ਹੁੰਦੇ ਹਨ, ਰਾਜੇ ਵਿਚ ਪੁੱਤਰ-ਪਿਆਰ ਜਾਗਦਾ ਹੈ । ਬਿਆਨ ਦੀ ਚਾਲ ਤੇਜ਼ ਹੈ, ਉਤਸਕਤਾ ਭਰਪੂਰ ਹੈ, ਉਜ ਸਾਦਗੀ ਸੰਪੰਨ ਹੈ।

ਅੰਤ ਉਤੇ ਤੱਤ ਕਢਿਆ ਹੈ, ਸਿਖਿਆ ਦਿੱਤੀ ਹੈ, ਉਪਦੇਸ਼ ਕੀਤਾ ਹੈ ਕਿ ਹਾਰ ਕੇ ਚਲਣ ਵਾਲੇ, ਨਿਮਰਤਾ ਵਿਚ ਰਹਿਣ ਵਾਲੇ, ਹੀ ਜਗਤ ਨੂੰ ਜਿਤਦੇ ਹਨ।

ਭਾਈ ਸਾਹਿਬ ਨੇ ਇਸੇ ਰੰਗ ਵਿਚ, ਇਸੇ ਲੈ ਵਿਚ ਤੇ ਇਸੇ ਸੁਰ ਵਿਚ ਹੋਰ ਪੌਰਾਣਿਕ-ਕਥਾਵਾਂ ਵੀ ਇਸ ਵਾਰ ਵਿਚ ਗੁੰਦੀਆਂ ਹਨ।

ਭਗਤਾਂ ਸੰਬੰਧੀ ਪੌਰਾਣਿਕ-ਕਥਾਵਾਂ ਤੋਂ ਇਲਾਵਾ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਦੇਵਤਿਆਂ ਬਾਰੇ ਪੌਰਾਣਿਕ-ਕਥਾਵਾਂ ਦਾ ਵਰਨਨ ਵੀ ਇਹਨਾਂ ਵਾਰਾਂ ਵਿਚ ਮਿਲਦਾ ਹੈ। ਇਹਨਾਂ ਕਥਾਵਾਂ ਤੋਂ ਵੀ ਤੱਤ ਇਹੀ ਕਢਿਆ ਹੈ ਕਿ ਵਾਹਿਗੁਰੂ ਬੇਅੰਤ ਹੈ ਤੇ ਦੇਵਤੇ ਵੀ ਉਸ ਦਾ ਅੰਤ ਨਹੀਂ ਪਾ ਸਕੇ[1], ਹਉਮੈ ਦੇ ਵਸ ਆਏ ਹੋਏ ਦੇਵਤੇ ਵੀ ਭੈੜੇ ਕੰਮ ਕਰਨ ਲਗ ਜਾਂਦੇ ਹਨ[2], ਸਤੋ-ਗੁਣ ਤਾਂ ਗੁਰਮੁਖ ਬਣ ਕੇ ਸਾਧ ਸੰਗਤ ਕੀਤਿਆਂ ਹੀ ਪ੍ਰਾਪਤ ਹੁੰਦੇ ਹਨ।[3]

ਵਾਰ ਨੰ: 12 ਦੀ ਪਉੜੀ ਨੰ: 7 ਵਿਚ ਬ੍ਰਹਮਾਂ ਸੰਬੰਧੀ ਪੌਰਾਣਿਕ-ਕਥਾ ਦਾ ਵਰਣਨ ਹੈ ਕਿ ਕਿਵੇਂ ਹੰਕਾਰ ਕਾਰਨ ਬ੍ਰਹਮਾ ਨੂੰ ਕਮਲ ਦੀ ਨਾਲ ਵਿਚ ਰਹਿ ਕੇ ਕਈ ਜੁਗ ਭਟਕਣਾ ਪਿਆ, ਭਾਵੇਂ ਉਹ ਚੌਹਾਂ ਵੇਦਾਂ ਦਾ ਗਿਆਤਾ ਸੀ ਤੇ ਲੋਕਾਂ ਨੂੰ ਉਪਦੇਸ਼ ਦੇਂਦਾ ਸੀ ਪਰ ਆਪ ਸੁਰਸਵਤੀ ਦੇ ਰੂਪ ਨੂੰ ਵੇਖ ਕੇ ਭਰਮ ਗਿਆ, ਆਦਿ । ਇਸ ਸਭ ਕੁਝ ਨੂੰ ਭਾਈ ਸਾਹਿਬ ਨੇ ਹੇਠ ਲਿਖੀਆਂ ਕੇਵਲ 6 ਤੁਕਾਂ ਵਿਚ ਬਿਆਨ ਕਰ ਦਿੱਤਾ ਹੈ:-

ਬ੍ਰਹਮਾ ਵਡਾ ਅਖਾਇੰਦਾ ਨਾਭ ਕਵਲ ਦੀ ਨਾਲਿ ਸਮਾਣਾ।
ਆਵਾਗਵਣ ਅਨੇਕ ਜੁਗ ਓੜਕ ਵਿਚ ਹੋਆ ਹੈਰਾਣਾ।
ਓੜਕ ਕੀਤੋਸੁ ਆਪਣਾ ਆਪ ਗਣਾਇਐ ਭਰਮ ਭੁਲਾਣਾ।
ਚਾਰੇ ਵੇਦ ਵਖਾਣਦਾ ਚਤੁਰ ਮੁਖੀ ਹੋਇ ਖਰਾ ਸਿਆਣਾ।
ਲੋਕਾਂ ਨੂੰ ਸਮਝਾਇੰਦਾ ਵੇਖ ਸੁਰਸਤੀ ਰੂਪ ਲੁਭਾਣਾ।
ਚਾਰੇ ਵੇਦ ਗਵਾਇਕੈ ਗਰਬ ਗਰੂਰੀ ਕਰ ਪਛੁਤਾਣਾ।

ਤੇ ਤੱਤ ਦੀ ਗੱਲ ਸਤਵੀਂ ਤੁਕ ਵਿਚ ਆਖ ਕੇ ਕਿ

'ਅਕਥ ਕਥਾ ਨੇਤ ਨੇਤ ਵਖਾਣਾ।'

ਇਹ ਸਿਧ ਕੀਤਾ ਹੈ ਕਿ ਪ੍ਰਭੂ ਦੀ ਕਥਾ ਬੇਅੰਤ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 7.
2. ਉਹੀ, ਵਾਰ 12, ਪਉੜੀ 8.
3. ਉਹੀ, ਵਾਰ 12, ਪਉੜੀ 9.

ਇਸ ਉਪਰੋਕਤ ਵਿਚਾਰ ਤੋਂ ਇਕ ਗੱਲ ਸਾਹਮਣੇ ਆਉਂਦੀ ਹੈ ਕਿ ਭਾਈ ਸਾਹਿਬ ਨੇ ਇਹਨਾਂ ਪੌਰਾਣਿਕ-ਕਥਾਵਾਂ ਤੋਂ, ਚਾਹੇ ਇਹ ਭਗਤਾਂ ਸੰਬੰਧੀ ਹਨ ਤੇ ਚਾਹੇ ਦੇਵਤਿਆਂ ਸੰਬੰਧੀ, ਗੁਰਮਤ ਸਿਧਾਂਤ ਹੀ ਦ੍ਰਿੜ੍ਹ ਕਰਾਏ ਹਨ, ਨਾ ਕਿ, ਜਿਵੇਂ ਕਿ ਗਿਆਨੀ ਲਾਲ ਸਿੰਘ ਨੇ "ਗੁਰਦਾਸ-ਦਰਸ਼ਨ" ਵਿਚ ਲਿਖਿਆ ਹੈ, ਪੱਥਰ ਪੂਜਾ ਜਾਂ ਵੈਸ਼ਨਵ ਮਤ ਦੇ ਸਿਧਾਂਤਾਂ ਦੀ ਪ੍ਰੋੜ੍ਹਤਾ ਕੀਤੀ ਹੈ।[1] ਜੇ ਗਿਆਨੀ ਲਾਲ ਸਿੰਘ ਦੀ ਗੱਲ ਮੰਨ ਲਈ ਜਾਵੇ ਤਾਂ "ਚੰਡੀ ਦੀ ਵਾਰ" ਵਿਚ ਗੁਰੂ ਗੋਬਿੰਦ ਸਿੰਘ ਦਾ ਦੁਰਗਾ ਦੀ ਬਹਾਦਰੀ ਦੀ ਵਡਿਆਈ ਕਰਨਾ ਵੀ ਇਸੇ ਜੁਮਰੇ ਵਿਚ ਸ਼ਾਮਲ ਕੀਤਾ ਜਾਵੇਗਾ ਤੇ ਇਹ ਇਕ ਅਨੁਚਿਤ ਗੱਲ ਹੋਵੇਗੀ। ਕਵੀ ਇਹੋ ਜਿਹੀਆਂ ਪੁਰਾਤਨ ਕਥਾ-ਕਹਾਣੀਆਂ ਨੂੰ ਪਿਛੋਕੜ ਬਣਾ ਕੇ ਤੇ ਟੂਕ ਦੇ ਤੌਰ ਤੇ ਵਰਤ ਕੇ ਆਪਣਾ ਮਤ ਸਿਧ ਕਰਦਾ ਹੈ। ਭਾਈ ਗੁਰਦਾਸ ਨੇ ਵੀ ਪੌਰਾਣਿਕ ਮਸਾਲੇ ਵਿਚੋਂ ਕਥਾਵਾਂ ਚੁਣੀਆਂ ਤੇ ਇਹ ਕਥਾਵਾਂ ਵਧੇਰੇ ਕਰ ਕੇ ਉਹੀ ਹਨ ਜਿਨ੍ਹਾਂ ਦੇ ਹਵਾਲੇ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾਂ ਆ ਚੁਕੇ ਸਨ ਤੇ ਆਪਣੇ ਹਥੀਂ ਬੀੜ ਲਿਖਣ ਦੀ ਸੇਵਾ ਕਰਨ ਕਰ ਕੇ ਭਾਈ ਸਾਹਿਬ ਦੇ ਗਿਆਨ ਦਾ ਹਿੱਸਾ ਬਣ ਚੁਕੇ ਸਨ। ਸੋ, ਇਹ ਕਥਾਵਾਂ ਲਿਖਣ ਸਮੇਂ ਭਾਈ ਸਾਹਿਬ ਆਪਣੇ ਆਸ਼ੇ ਵਿਚ ਬੜੇ ਸਪੱਸ਼ਟ ਜਾਪਦੇ ਹਨ। ਆਪ ਨੇ ਇਹਨਾਂ ਪੌਰਾਣਿਕ-ਕਥਾਵਾਂ ਦੀ ਵਰਤੋਂ ਨਿਸਚੇ ਦੇ ਰੂਪ ਵਿਚ ਨਹੀਂ ਕੀਤੀ, ਕੇਵਲ ਪ੍ਰਮਾਣ ਰੂਪ ਵਿਚ ਹੀ ਕੀਤੀ ਹੈ। ਉਨ੍ਹਾਂ ਨੂੰ ਇਨ੍ਹਾਂ ਸਾਖੀਆਂ ਦੇ ਸੱਚੇ ਜਾਂ ਝੂਠੇ ਹੋਣ ਨਾਲ ਵੀ ਕੋਈ ਸਰੋਕਾਰ ਨਹੀਂ ਸੀ ਤੇ ਨਾ ਹੀ ਉਹ ਇਹਨਾਂ ਸਾਖੀਆਂ ਦੇ ਬਹੁਤੇ ਕਾਇਲ ਜਾਪਦੇ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਜਿਸ ਸੱਚਾਈ ਨੂੰ ਭਾਈ ਸਾਹਿਬ ਦ੍ਰਿੜ੍ਹ ਕਰਾਉਣਾ ਚਾਹੁੰਦੇ ਸਨ, ਜੇ ਉਹ ਸੱਚਾਈ ਕਿਸੇ ਧਰਮ ਦੇ ਆਪਣੇ ਹੀ ਇਤਿਹਾਸ ਵਿਚੋਂ ਸਿਧ ਹੁੰਦੀ ਹੋਵੇ ਤਾਂ ਉਸ ਨੂੰ ਖ਼ਾਹ-ਮਖ਼ਾਹ ਝੁਠਲਾਣ ਨਾਲੋਂ, ਉਸੇ ਰਾਹੀਂ ਹੀ ਉਸ ਸੱਚਾਈ ਦਾ ਗਿਆਨ ਦੇ ਦਿੱਤਾ ਗਿਆ ਹੈ। ਮਤਲਬ ਤਾਂ ਸੱਚ ਦੇ ਉਪਦੇਸ਼ ਦਾ ਹੈ, ਕਿਸੇ ਦੀ ਹੇਠੀ ਕਰ ਕੇ ਆਪਣੇ ਆਸ਼ੇ ਨੂੰ ਉਚੇਰਾ ਸਿਧ ਕਰਨ ਦਾ ਨਹੀਂ। ਉੱਤਮ ਪੁਰਸ਼ ਫਲ ਲੋਚਦੇ ਹਨ, ,ਕੰਡੇ ਨਹੀਂ ਬੋਚਦੇ।

---

1. ਗੁਰਦਾਸ ਦਰਸ਼ਨ, ਪੰਨਾ 86.

ਅਧਿਆਇ ਪੰਜਵਾਂ

## ਭਾਈ ਗੁਰਦਾਸ ਦੀ ਸੌਂਦਰਯ ਚੇਤਨਾ

(ੳ) ਆਦਿਕਾ

(ਅ) ਵਾਰਾਂ ਵਿੱਚ ਵਰਤੇ ਕਾਵਿ- ਰਸ

(ੲ) ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਵਰਤੇ ਅਲੰਕਾਰ

(ਸ) ਭਾਈ ਗੁਰਦਾਸ ਦੀ ਕਾਵਿ- ਰਚਨਾ ਵਿੱਚ ਸ਼ਬਦ- ਸ਼ਕਤੀਆਂ

(ਹ) ਕਾਵਿ- ਗੁਣ

# ਭਾਈ ਗੁਰਦਾਸ ਦੀ ਸੌਂਦਰਯ ਚੇਤਨਾ

## (ੳ) ਭੂਮਿਕਾ

ਮਨੁੱਖ ਕੇਵਲ ਇਕ ਕਾਮਾ ਹੀ ਨਹੀਂ, ਉਹ ਪ੍ਰੇਮੀ ਵੀ ਹੈ। ਸਰੀਰਕ ਲੋੜਾਂ ਦੀ ਪੂਰਤੀ ਲਈ ਉਹ ਅਣਥੱਕ ਮਿਹਨਤ ਕਰਦਾ ਹੈ। ਪਰ ਆਤਮਾ ਦਾ ਆਹਾਰ ਤਾਂ ਸੌਂਦਰਯ ਹੈ। ਸੁੰਦਰਤਾ ਦਾ ਦੀਦਾਰ ਮਨੁੱਖ ਨੂੰ ਭੌਤਿਕ ਮਜ਼ਬੂਰੀਆਂ ਤੋਂ ਵਿਮੁਕਤ ਕਰ ਦੇਂਦਾ ਹੈ। ਮਨੁੱਖ ਆਪਣੇ ਜੀਵਨ ਨੂੰ ਤਦੋਂ ਹੀ ਭਰਪੂਰ ਤੇ ਰਜਿਆ-ਪੁਜਿਆ ਪਰਤੀਤ ਕਰਦਾ ਹੈ ਜਦੋਂ ਉਸ ਨੂੰ ਜੀਵਨ ਦੀਆਂ ਪਰਮ-ਉਚ ਕਦਰਾਂ ਕੀਮਤਾਂ, ਸਤਿਤੋਂਸ਼ਿਵ ਤੇ ਸੁੰਦਰ Beauty and Goodness and Truth ਭਾਵ ਸਚਾਈ ਤੇ ਨੇਕੀ ਤੇ ਸੁਹਜ ਦੀ ਅਨੁਭਵਤਾ ਹੁੰਦੀ ਹੈ, ਅਤੇ ਜਦੋਂ ਉਹ ਸੌਂਦਰਯ ਦੇ ਦੀਦਾਰ, ਅਨੁਭਵ ਤੇ ਅਨੰਦ ਦੇ ਖੇਤਰ ਵਿਚ ਪੁਜ ਜਾਂਦਾ ਹੈ।

ਮਾਨਵ ਜੀਵਨ ਦੀ ਵਿਸ਼ੇਸ਼ਤਾ, ਸਤਿਤੋਂਸ਼ਿਵ ਤੇ ਸੁੰਦਰ ਲਈ ਅਸਗਾਹ ਪ੍ਰੇਮ ਦੇ ਕਾਰਨ ਹੀ ਤਾਂ ਹੈ। ਪਸ਼ੂ ਜੀਵਨ ਤੇ ਪੰਛੀ ਜੀਵਨ, ਆਹਾਰ-ਭੁਖ ਤੇ ਕਾਮ-ਭੁੱਖ ਦੇ ਬੰਧਨਾਂ ਵਿਚ ਜਕੜਿਆ ਹੋਇਆ ਹੈ ਤੇ ਸੁੰਦਰਤਾ ਦੀ ਛੱਬ ਵੀ ਕੇਵਲ ਕਾਮਵਾਸ਼ਨਾ ਉਪਜਾਉਣ ਤਕ ਹੀ ਸੀਮਤ ਰਹਿੰਦੀ ਹੈ। ਪਰ ਮਨੁੱਖ ਦਾ ਸਤਿ-ਪ੍ਰੇਮ, ਕੇਵਲ ਸਤਿ ਦੀ ਖ਼ਾਤਰ ਹੀ ਹੈ, ਉਸ ਦੀ ਨੇਕੀ ਆਪ-ਮਹਿਸੂਸੀ ਆਚਰਣਕ ਕਾਨੂੰਨ ਉਤੇ ਆਧਾਰਿਤ ਹੈ; ਅਤੇ ਉਸ ਦਾ ਸੌਂਦਰਯ-ਪ੍ਰੇਮ ਬੇਲਾਗ ਤੇ ਤੀਬਰ ਤੇ ਆਤਮਕ ਹੈ। ਇਹਨਾਂ ਮੁਢਲੇ ਕੁਦਰਤੀ ਜਜ਼ਬਿਆਂ ਵਿਚੋਂ ਸੌਂਦਰਯ-ਪ੍ਰੇਮ ਸਭ ਤੋਂ ਵਧੀਕ ਬੁਨਿਆਦੀ ਜਜ਼ਬਾ ਹੈ।

ਰਚਣਾਤਮਕ ਕਲਾ ਵਿਚ, ਸੌਂਦਰਯ-ਪ੍ਰੇਮ ਤੇ ਇਸ ਦਾ ਪਰਗਟਾ ਮਾਨਵ-ਸੁਭਾਵ ਦਾ ਆਪ-ਮੁਹਾਰਾ ਪਰਗਟਾ ਹੈ। ਮਨੁੱਖ ਦੇ ਗਿਆਨ-ਇੰਦਰੇ ਬਾਹਰੀ ਸੁੰਦਰਤਾ ਦੀ ਦਸ ਪਾਂਦੇ ਹਨ; ਇਸ ਦੀਦਾਰ ਕਾਰਨ ਦਿਲ ਵਿਚ ਮਸਤੀ ਉਪਜਦੀ ਹੈ; ਮਨ ਇਸ ਨੂੰ ਸਪਸ਼ਟ ਰੂਪ ਵਿਅਕਤ ਕਰਦਾ ਹੈ; ਅਤੇ ਆਤਮਾ ਇਸ ਨੂੰ ਇਸ ਦੇ ਅੰਦਰਲੇ ਸੁਭਾਵਿਕ ਤੇਜ-ਪਰਤਾਪ ਨਾਲ ਪਰਜਵਲਤ

ਕਰਦੀ ਹੈ। ਅਸਲ ਗੱਲ ਇਹ ਹੈ ਕਿ ਮਨ ਆਪ-ਮੁਹਾਰਾ ਹੀ, ਆਤਮਾ ਦੇ ਆਹਾਰ, ਸੁੰਦਰਤਾ ਵੱਲ ਖਿਚਿਆ ਜਾਂਦਾ ਹੈ।

ਕਲਾ ਦਾ ਮੁੱਖ ਉਦੇਸ਼ ਵਲਵਲਾ ਤੇ ਕਰਤਾਰੀ ਕਲਪਨਾ ਹੈ। ਕਲਾ ਦੀ ਸੁੱਚੀ ਰਚਨਾ ਮਨੁੱਖ ਨੂੰ ਇਸ ਯੋਗ ਬਣਾਂਦੀ ਹੈ ਕਿ ਉਹ ਪ੍ਰਭੂ ਨੂੰ ਸੌਂਦਰਯ ਦੇ ਰੂਪ ਵਿਚ ਅਨੁਭਵ ਕਰੇ ਤੇ ਪਰਗਟਾਵੇ। ਮਨੁੱਖ ਨਾਲ ਕਲਾ ਦਾ ਸੰਬੰਧ, ਧਰਮ ਵਾਂਗ ਹੀ, ਬੜੇ ਪ੍ਰਾਚੀਨ ਕਾਲ ਤੋਂ ਚਲਿਆ ਆ ਰਿਹਾ ਹੈ। ਸੁਹਜ-ਸੁਆਦ ਤੇ ਅਧਿਆਤਮਵਾਦ ਮਨੁੱਖ ਦੇ ਕਦੀਮੀ ਰਖਿਅਕ ਫਰਿਸ਼ਤੇ ਹਨ।[1] ਜੇ ਸਾਡਾ ਸੁਹਜ-ਸੁਆਦ ਸੱਚਾ ਤੇ ਸੁੱਚਾ ਨਹੀਂ ਹੋਵੇਗਾ ਤਾਂ ਅਸੀਂ ਨਾ ਤਾਂ ਸੁੰਦਰਤਾ ਅਨੁਭਵ ਹੀ ਕਰ ਸਕਾਂਗੇ ਤੇ ਨਾ ਹੀ ਇਸ ਨੂੰ ਪਰਗਟਾ ਸਕਾਂਗੇ। ਸੋ, ਪਾਰਬ੍ਰਹਮ ਅਤੇ ਮਾਨਵ ਦੇ ਮਹਾਨ ਜਲਵੇ ਲਈ, ਸੌਂਦਰਯ ਨੂੰ ਅਜੋਕੇ ਜੀਵਨ ਵਿਚ ਬਚਾ ਕੇ ਰਖਣ ਲਈ, ਅਤੇ ਕਲਾ ਨੂੰ ਪਤਿਤ ਹੋਣ ਤੋਂ ਰੋਕਣ ਲਈ, ਸਹੀ ਸੁਹਜ-ਸੁਆਦ ਇਕ ਲਾਜ਼ਮੀ ਸ਼ਰਤ ਹੈ।

ਇਉਂ ਸੁਹਜ-ਸੁਆਦ ਸੌਂਦਰਯ ਦਾ ਦਰਸ਼ਨ ਹੈ। ਸੁਹਜ-ਸੁਆਦੀ ਅਨੁਭਵ ਤਾਂ ਸੌਂਦਰਯ ਦਾ ਅਨੰਦ ਜਾਂ ਸੁਆਦ ਹੈ। ਸੁਹਜ-ਸੁਆਦੀ ਵਲਵਲਾ, ਉਤੇਜਕ ਨਾ ਹੋ ਕੇ, ਅਨੰਦ ਦਾ ਇਕ ਸੁੱਚਾ ਤੇ ਸ਼ਾਂਤ ਅਨੁਭਵ ਹੈ। ਇਹ ਸੁਹਜ-ਸੁਆਦੀ ਅਨੰਦ ਵੰਡਿਆਂ, ਸਾਂਝਾ ਕੀਤਿਆਂ ਘਟਦਾ ਨਹੀਂ, ਵਧਦਾ ਹੈ।[2]

ਭਾਰਤੀ ਸਮੀਖਿਆ ਅਨੁਸਾਰ ਕਾਵਿ ਸੰਬੰਧੀ ਸੁਹਜ-ਸੁਆਦ ਦੀਆਂ ਕਈ ਸੰਪਰਦਾਵਾਂ ਹਨ। ਹਰੇਕ ਸੰਪਰਦਾ ਦਾ ਕਾਵਿ ਦਾ ਸੰਕਲਪ ਭਿੰਨ ਭਿੰਨ ਹੈ। ਇਹ ਭਿੰਨਤਾ ਵਧੇਰੇ ਕਰ ਕੇ ਇਸ ਪ੍ਰਸ਼ਨ ਬਾਰੇ ਹੈ ਕਿ 'ਕਾਵਿ ਦੀ ਆਤਮਾ ਜਾਂ ਮੁੱਖ ਤੱਤ ਕੀ ਹੈ?[3] ਵੱਖ-ਵੱਖ ਆਚਾਰੀਆਂ ਨੇ ਕਾਵਿ ਦੀ ਪਰਿਭਾਸ਼ਾ ਦੇਂਦਿਆਂ ਰਸ, ਅਲੰਕਾਰ, ਧੁਨੀ, ਰੀਤੀ ਆਦਿ ਨੂੰ ਸੌਂਦਰਯ ਦਾ ਰੂਪ ਮੰਨਿਆ ਤੇ ਕਾਵਿ ਦੇ ਸੁਹਜ ਪੱਖ ਨੂੰ ਉਜਾਗਰ ਕੀਤਾ। ਪਰ ਸਾਰੇ ਵਿਦਵਾਨਾਂ ਨੇ ਹੀ ਰਸ ਨੂੰ

---

1. 'Aesthetics and metaphysics are his ancient guardian angels.' The Indian Concept of The Beautiful, K.S.Ramaswami Sastri, p.7.

2. ਉਹੀ ਪੰਨਾ 8-9

"Aesthetics is thus the p hilosophy of the beautiful. Aesthetic experience is the enjoyment of beauty. Aesthetic emotion is not passion but a pure and calm feeling of delight... but aesthetic, like spiritual satisfactions, grow by such sharing"

3. But the difference generally refers to the question:- "What is the soul or essence of poetry? "Comparative Aesthetics Vol.I) K.C.Pandey, P.489.

ਕਿਸੇ ਨਾ ਕਿਸੇ ਰੂਪ ਵਿਚ, ਕਾਵਿ ਦਾ ਵਿਸ਼ੇਸ਼ ਗੁਣ ਪਰਵਾਨ ਕੀਤਾ ਹੈ। ਰਸ ਦੇ ਅੰਤਰਗਤ ਅੰਨਦ ਤੱਤ ਵਿਦਮਾਨ ਹੈ।

ਰਸ, ਅਲੰਕਾਰ, ਸ਼ਬਦ-ਸ਼ਕਤੀਆਂ, ਕਾਵਿ-ਗੁਣ ਆਦਿ ਕਾਵਿ ਵਿਚ ਸੁਹਜ-ਸੁਆਦੀ ਤੱਤ ਭਰਦੇ ਹਨ ਤੇ ਇਹ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ ਮੌਜੂਦ ਹਨ।

(ਅ) <u>ਵਾਰਾਂ ਵਿਚ ਵਰਤੇ ਕਾਵਿ-ਰਸ</u>

ਭਾਰਤੀ ਆਲੋਚਨਾ ਵਿਚ ਰਸ ਨੂੰ ਇਕ ਮਹਾਨ ਸਥਾਨ ਪ੍ਰਾਪਤ ਹੈ। ਸੰਸਕ੍ਰਿਤ ਵਿਚ ਕਾਵਿ ਦੀ ਆਤਮਾ ਜਾਂ ਮੁਖ ਤੱਤ ਬਾਰੇ ਧੁਨੀ, ਅਲੰਕਾਰ, ਰੀਤੀ, ਆਦਿ ਕਈ ਸੰਪਰਦਾਵਾਂ ਮੌਜੂਦ ਹਨ, ਪਰ 'ਰਸ' ਸੰਪਰਦਾ ਨੂੰ ਵਧੇਰਾ ਮਾਨ ਪ੍ਰਾਪਤ ਹੈ। ਰਸ ਦਾ ਸੰਬੰਧ ਭੌਤਿਕ ਚੇਤਨਾ ਨਾਲ ਵੀ ਹੈ ਤੇ ਮਨੋ-ਚੇਤਨਾ ਨਾਲ ਵੀ। ਕਵਿਤਾ ਦਾ ਸੰਬੰਧ ਵਧੇਰੇ ਕਰ ਕੇ ਜਜ਼ਬੇ ਨਾਲ ਹੈ, ਜਜ਼ਬਾ ਕਵਿਤਾ ਦਾ ਜ਼ਰੂਰੀ ਅੰਗ ਹੈ, ਕਵਿਤਾ ਵਿਚਲਾ ਇਹ ਜਜ਼ਬਾ ਹੀ ਮਨੁੱਖੀ ਮਨ ਵਿਚ ਵੱਖ ਵੱਖ ਭਾਵ ਜਗਾਉਂਦਾ ਹੈ। ਇਹ ਵਖਰੇ ਵਖਰੇ ਭਾਵ ਹੀ ਕਵਿਤਾ ਵਿਚ ਰਸ ਬਣ ਜਾਂਦੇ ਹਨ ਜਿਵੇਂ ਪ੍ਰੇਮ-ਭਾਵ, ਬੀਰ-ਭਾਵ, ਕਰੁਣਾ-ਭਾਵ ਆਦਿ। ਰਸ-ਸਿਧਾਂਤ ਰਾਹੀਂ ਜਜ਼ਬਿਆਂ ਦਾ ਵਿਸ਼ਲੇਸ਼ਣ ਕੀਤਾ ਜਾਂਦਾ ਹੈ, ਇਸੇ ਲਈ ਇਸ ਨੂੰ ਮਹਾਨਤਾ ਪ੍ਰਾਪਤ ਹੈ।

ਰਸ-ਸਿਧਾਂਤ ਆਪਣੇ ਆਪ ਵਿਚ ਵਿਗਿਆਨਿਕ ਹੈ, ਲੋਕ-ਪ੍ਰਿਅ ਹੈ ਤੇ ਗੰਭੀਰ ਹੈ। ਇਸ ਦੇ ਇਹਨਾਂ ਗੁਣਾਂ ਕਾਰਨ ਸੰਸਕ੍ਰਿਤ ਦੇ ਵਿਦਵਾਨਾਂ ਨੇ 'ਰਸ' ਨੂੰ ਕਵਿਤਾ ਦੀ ਆਤਮਾ' ਮੰਨਿਆ ਹੈ। ਭਰਤ ਮੁਨੀ ਰਸ ਹੀਨ ਕਵਿਤਾ ਨੂੰ ਕਵਿਤਾ ਹੀ ਨਹੀਂ ਮੰਨਦਾ[1], ਵਿਸ਼ਵਾ ਨਾਥ ਅਨੁਸਾਰ "ਰਸਾਤਮਕ ਵਾਕ ਹੀ ਕਾਵਿ" ਹੈ ਜਿਸ ਦਾ ਭਾਵ ਇਹ ਹੈ ਕਿ ਕਾਵਿ ਦੇ ਜੀਵਨ ਰੂਪ ਵਿਚ ਸਥਿਤ 'ਰਸ' ਹੀ ਉਸ ਦੀ ਆਤਮਾ ਹੈ।[2] ਇਉਂ ਰਸ ਨੂੰ ਕਾਵਿ-ਕਲਾ ਦੀ ਨੀਂਹ ਬਣਾ ਦਿੱਤਾ ਗਿਆ ਹੈ। ਮੰਮਟ ਕਹਿੰਦਾ ਹੈ ਕਿ ਕਵਿਤਾ ਵਿਚਲਾ ਰਸ ਪਰਗਟ ਹੁੰਦੇ ਸਾਰ ਹੀ ਸਾਡੇ ਹਿਰਦੇ ਨੂੰ ਜਾ ਹਿਲੂਣਦਾ ਹੈ ਤੇ ਆਪਣੇ ਜਾਦੂ ਨਾਲ ਚਵ੍ਹਾਂ ਪਾਸਿਉਂ ਜਕੜ ਲੈਂਦਾ ਹੈ, ਫਿਰ

---

1. ਨਾਟਯ ਸ਼ਾਸਤ੍ਰ, ਅਧਿਆਇ 6. नहि रसादृते कश्चिदर्थः प्रवर्तते
2. ਸਾਹਿਤਯ ਦਰਪਨ, ਪੰਨਾ 20. रस एवात्मा साररूपतया जीवनाधायकोऽस्य

ਸਾਰੇ ਝਗੜੇ ਝੰਬੇਲੇ, ਦੁਖ ਸੁਖ, ਹਰਖ ਸੋਗ ਅਲੋਪ ਹੋ ਜਾਂਦੇ ਹਨ।[1]

ਅਸੀਂ ਜਿਸ ਸਮੇਂ ਕਵਿਤਾ ਪੜ੍ਹਦੇ ਜਾਂ ਸੁਣਦੇ ਹਾਂ ਤਾਂ ਕਵਿਤਾ ਦੇ ਭਾਵ ਵਿਚ ਮੁਗਧ ਹੋ ਕੇ ਝੂਮਣ ਲਗੇ ਪੈਂਦੇ ਹਾਂ ਤੇ ਆਪ ਮੁਹਾਰੇ ਹੀ ਕਹਿ ਬੈਠਦੇ ਹਾਂ "ਬਈ ਸੁਆਦ ਆ ਗਿਆ"। ਇਹ ਸੁਆਦ ਹੀ ਤਾਂ 'ਰਸ' ਹੈ। ਭਰਤ ਮੁਨੀ ਅਨੁਸਾਰ ਰਸ ਸੁਆਦਯੋਗ ਹੈ।[2] ਬਲਦੇਵ ਉਪਾਧਿਆਇ ਕਹਿੰਦਾ ਹੈ, "ਕਵਿਤਾ ਦੇ ਪੜ੍ਹਨ ਜਾਂ ਸੁਣਨ ਕਾਰਨ ਪਾਠਕ ਜਾਂ ਸ੍ਰੋਤੇ ਦੇ ਚਿੱਤ ਵਿਚ ਜੋ ਵਿਲੱਖਣ ਆਨੰਦ ਪਰਗਟ ਹੁੰਦਾ ਹੈ, ਉਹ ਰਸ ਹੈ"।[3] ਕਵਿਤਾ ਵਿਚ ਅੰਕਿਤ ਕੀਤੇ ਭਾਵ ਭਾਵੇਂ ਕਰੁਣਾ ਮਈ ਹੋਣ, ਅਨੰਦ ਫੇਰ ਵੀ ਆਉਂਦਾ ਹੈ। ਕਵਿਤਾ ਪੜ੍ਹਦੇ ਜਾਂ ਸੁਣਦੇ ਸਮੇਂ ਅ ਅਸੀਂਆਪਣੀ ਹੋਂਦ ਦੇ ਇਹਸਾਸ ਤੋਂ ਉਚੇ ਉਠ ਗਏ ਹੁੰਦੇ ਹਾਂ। ਹੋਂਦ ਦਾ ਇਹਸਾਸ ਹੀ ਦੁਖ ਦੀ ਪ੍ਰਤੀਤੀ ਕਰਾਉਂਦਾ ਹੈ, ਜਦੋਂ ਇਹ ਨਾ ਰਿਹਾ ਤਾਂ ਹਿਰਦਾ ਮੁਕਤ ਅਵੱਸਥਾ ਵਿਚ ਪ੍ਰਵੇਸ਼ ਕਰ ਗਿਆ। ਰਾਮ ਚੰਦਰ ਸ਼ੁਕਲ ਨੇ ਹਿਰਦੇ ਦੀ ਇਸ ਮੁਕਤ ਅਵੱਸਥਾ ਨੂੰ ਰਸ-ਦਸ਼ਾ ਆਖਿਆ ਹੈ। ਇਸ ਦਸ਼ਾ ਵਿਚ ਪਾਠਕ ਜਾਂ ਸਰੋਤਾ ਉਹੀ ਕੁਝ ਅਨੁਭਵ ਕਰਦਾ ਹੈ ਜੋ ਕਵੀ ਨੇ ਕੀਤਾ ਸੀ। ਇਸੇ ਨੂੰ ਸਾਧਾਰਨੀਕਰਣ ਕਹਿੰਦੇ ਹਨ। ਇਸ ਸਾਧਾਰਨੀਕਰਣ ਦੇ ਕਾਰਨ ਹੀ ਘ੍ਰਿਣਾ, ਕ੍ਰੋਧ, ਸ਼ੋਕ, ਕਰੁਣਾ ਆਦਿ ਦੁਖਦਾਈ ਭਾਵ ਵੀ ਆਨੰਦ-ਮਈ ਬਣ ਜਾਂਦੇ ਹਨ। ਅਜਿਹੀ ਕਵਿਤਾ ਪੜ੍ਹ ਕੇ ਦੁਖ ਤਾਂ ਜ਼ਰੂਰ ਹੁੰਦਾ ਹੈ ਪਰ ਉਸ ਦੁਖ ਵਿਚੋਂ ਭੀ ਕੋਈ ਰਸ ਪ੍ਰਾਪਤ ਹੁੰਦਾ ਹੈ ਬਿਲਕੁਲ ਉਵੇਂ ਹੀ ਜਿਵੇਂ ਅਚਾਰੀ ਮਿਰਚ ਦੀ ਕੁੜੱਤਣ ਵਿਚੋਂ। ਸੋ ਰਸ ਤਾਂ ਅਨੰਦਮਈ ਚੇਤਨਾ ਹੈ।

ਇਸ ਰਸ ਦਾ ਸੰਬੰਧ ਹਿਰਦੇ ਨਾਲ ਹੈ, ਬੁੱਧੀ ਨਾਲ ਨਹੀਂ। ਇਸ ਅਨੰਦ ਨੂੰ ਬੌਧਿਕ ਪੱਧਰ ਤੇ ਨਹੀਂ ਮਾਣਿਆ ਜਾਂਦਾ, ਇਹ ਭਾਵੁਕ ਅਵੱਸਥਾ ਦੀ ਸ਼ੈ ਹੈ। ਕਵਿਤਾ ਨੂੰ ਬੁੱਧੀ ਦੀ ਸਾਣ ਤੇ ਚੜ੍ਹਾ ਕੇ ਰਸ ਦੀ ਪ੍ਰਾਪਤੀ ਨਹੀਂ ਹੋ ਸਕਦੀ, ਇਹ ਆਤਮਕ ਅਨੁਭਵ ਦੀ ਗੱਲ ਹੈ, ਇਸ ਦਾ ਪ੍ਰਭਾਵ ਰਸਿਕ ਹਿਰਦੇ ਤੇ ਪੈਂਦਾ ਹੈ ਤੇ ਰਸ ਦੀਆਂ ਤਰਬਾਂ ਛੇੜਦਾ ਹੈ।

ਨਾਟਯ ਸ਼ਾਸਤਰ ਦੇ ਕਰਤਾ ਭਰਤ ਮੁਨੀ ਨੇ ਰਸ ਦੀ ਉਤਪਤੀ ਬਾਰੇ ਲਿਖਿਆ ਹੈ ਕਿ ਰਸ ਦੀ 'ਨਿਸ਼ਪਤੀ' ਵਿਭਾਵ, ਅਨੁਭਾਵ ਤੇ ਵਿਭਚਾਰੀ ਜਾਂ ਸੰਚਾਰੀ ਭਾਵਾਂ ਦੇ ਸੰਜੋਗ ਤੋਂ

1. ਕਾਵਯ ਪ੍ਰਕਾਸ਼, ਪੰਨਾ 93.
2. ਨਾਟਯ ਸ਼ਾਸਤ੍ਰ 6/32
3. ਸੰਸਕ੍ਰਿਤ ਆਲੋਚਨਾ, ਪੰਨਾ 193.

ਹੁੰਦੀ ਹੈ।[1] (ਨਿਸਪਤੀ ਦੇ ਅਰਥ ਹਨ- ਉਤਪਤੀ, ਅਨੁਮਾਨ, ਭੁਕਤੀ, ਅਭਿਵਿਅਕਤੀ। ਅਭਿਵਿਅਕਤੀ ਇਹਨਾਂ ਵਿਚੋਂ ਵਧੇਰੇ ਪਰਵਾਨ ਅਰਥ ਹੈ ) । ਵਿਸ਼ਵਾਨਾਥ, ਮੰਮਟ ਆਦਿ ਵਿਦਵਾਨਾਂ ਨੇ ਭਰਤਮੁਨੀ ਦੇ ਇਸ ਵਿਚਾਰ ਨੂੰ ਆਧਾਰ ਮੰਨ ਕੇ ਆਪਣੇ ਵਿਚਾਰ ਲਿਖੇ ਹਨ।

<u>ਵਿਭਾਵ:-</u> ਭਰਤ ਮੁਨੀ ਅਨੁਸਾਰ ਵਿਭਾਵ ਵਿਸ਼ੇਸ਼ ਗਿਆਨ ਦਾ ਅਰਥ ਰਖਦਾ ਹੈ। ਵਿਭਾਵ, ਕਾਰਨ, ਹੇਤੂ, ਨਮਿੱਤ, ਇੱਕੋ ਜਿਹੇ ਅਰਥਾਂ ਵਾਲੇ ਸ਼ਬਦ ਹਨ। ਕਿਉਂਕਿ ਬੋਲਾਂ, ਅੰਗਾਂ ਮਨੋਬਿਰਤੀ, ਅਭਿਨੇ ਰਾਹੀਂ ਵਿਸ਼ੇਸ਼ ਤੌਰ ਤੇ ਭਾਵਿਤ ਹੁੰਦੇ ਹਨ, ਇਸ ਲਈ ਇਨ੍ਹਾਂ ਨੂੰ ਵਿਭਾਵ ਕਿਹਾ ਹੈ।[2] ਇਹ ਦੋ ਤਰ੍ਹਾਂ ਦੇ ਹੁੰਦੇ ਹਨ- ਆਲੰਬਨ, ਤੇ ਉਦੀਪਨ।[3] ਆਲੰਬਨ ਵਿਭਾਵ ਕਾਵਿ ਦੀ ਪ੍ਰੇਮਿਕਾ ਆਦਿ ਹੁੰਦੇ ਹਨ ਜਿਨ੍ਹਾਂ ਦੇ ਸਹਾਰੇ 'ਪਿਆਰ' ਭਾਵ ਪੈਦਾ ਹੁੰਦਾ ਹੈ। ਪਿਆਰ ਆਦਿ ਭਾਵ ਨੂੰ ਉਦੀਪਤ ਜਾਂ ਤੀਬਰ ਕਰਨ ਲਈ ਚੰਨ, ਚਾਨਣੀ, ਫੁੱਲ, ਠੰਡੀ ਹਵਾ, ਨਦੀ ਕਿਨਾਰਾ, ਤਾਰਿਆਂ ਲੱਦੀ ਰਾਤ ਆਦਿ ਦਾ ਬਿਆਨ ਕੀਤਾ ਜਾਂਦਾ ਹੈ।, ਇਹੀ ਉਦੀਪਨ ਵਿਭਾਵ ਹੁੰਦੇ ਹਨ।

<u>ਅਨੁਭਾਵ:-</u> ਅਨੁਭਾਵ ਬਾਰੇ ਵਿਸ਼ਵਾਨਾਥ ਨੇ ਕਿਹਾ ਹੈ ਕਿ "ਸੀਤਾ ਆਦਿ ਆਲੰਬਨ ਤੇ ਚੰਦਰਮਾ ਆਦਿ ਉਦੀਪਨ ਵਿਭਾਵਾਂ ਨਾਲ ਸ੍ਰੀ ਰਾਮ ਦੇ ਦਿਲ ਵਿਚ ਜਾਗਿਆ ਹੋਇਆ 'ਪਿਆਰ' ਜਦੋਂ ਸਰੀਰਕ ਅੰਗਾਂ ਦੀਆਂ ਚੇਸ਼ਟਾਵਾਂ ਵਿਚ ਪਰਗਟ ਹੁੰਦਾ ਹੈ ਤਾਂ ਉਹ ਅਨੁਭਾਵ ਹੈ। ਅਨੁਭਾਵ ਚਾਰ ਤਰ੍ਹਾਂ ਦੇ ਹਨ- ਕਾਇਕ, ਮਾਨਸਿਕ, ਆਹਾਰਯ ਤੇ ਸਾਤਵਿਕ।[4]

<u>ਸੰਚਾਰੀ ਭਾਵ:-</u> ਕਵੀ ਆਪਣੇ ਪਾਤਰਾਂ, ਨਾਇਕ ਨਾਇਕਾਵਾਂ, ਦੇ ਦਿਲ ਦੀਆਂ ਉਹਨਾਂ ਸਥਿਤੀਆਂ ਜਾਂ ਮਨੋਭਾਵਾਂ ਦਾ ਵਰਣਨ ਕਰਦਾ ਹੈ ਜੋ ਅਸਥਾਈ ਤੇ ਚੰਚਲ ਹੁੰਦੇ ਹਨ; ਬਸ, ਆਏ ਤੇ ਗਏ ਵਾਲੀ ਗੱਲ ਹੁੰਦੀ ਹੈ, ਪਰ ਉਹ ਰਸ ਦੇ ਪਰਗਟਾ ਵਿਚ ਸਹਾਈ ਹੁੰਦੇ ਹਨ। ਉਹੋ ਸੰਚਾਰੀ ਭਾਵ ਹਨ। ਇਹਨਾਂ ਦੀ ਗਿਣਤੀ ਤੇਤੀ ਹੈ।[5]

<u>ਸਥਾਈ ਭਾਵ:-</u> ਸਥਾਈ ਭਾਵ ਉਹ ਭਾਵ ਹਨ ਜੋ ਮਨੁੱਖ ਦੇ ਮਨ ਵਿਚ ਸਦੀਵੀ

---

1. विभावानुभाव व्यभिचारि संयोगाद्रस निष्पत्ति:
2. ਨਾਟਯ ਸ਼ਾਸਤ੍ਰ 7/3.
3. ਸਾਹਿਤਯ ਦਰਪਣ, ਵਿਸ਼ਵਨਾਥ, ਪੰਨਾ 91.
4. ਸਾਹਿਤਯ ਦਰਪਣ- ਪੰਨਾ 137.
5. ਕਾਵਯ ਪ੍ਰਕਾਸ਼, ਮੰਮਟ, ਪੰਨਾ 112, 16.

ਤੇ ਸਥਾਈ ਰਹਿੰਦੇ ਹਨ। ਪੰ: ਰਾਮ ਦਹਿਨ ਮਿਸ਼੍ਰ ਅਨੁਸਾਰ 'ਜੋ ਭਾਵ ਸੰਸਕਾਰ ਵਜੋਂ ਚਿਤ ਵਿਚ ਦੇਰ ਤਕ ਟਿਕਿਆ ਰਹਿੰਦਾ ਹੈ, ਉਸਨੂੰ ਸਥਾਈ ਭਾਵ ਕਹਿੰਦੇ ਹਨ।[1] ਇਹ ਸਥਾਈ ਭਾਵ ਬੜੇ ਸ਼ਕਤੀਸ਼ਾਲੀ ਹੁੰਦੇ ਹਨ ਤੇ ਵਿਰੋਧੀ ਜਾਂ ਸਹਿਯੋਗੀ ਭਾਵਾਂ ਨੂੰ ਆਪਣੇ ਵਿਚ ਸਮਾ ਲੈਂਦੇ ਹਨ। ਇਹ ਸਥਾਈ ਭਾਵ ਨਿਮਨ ਚੇਤਨ ਮਨ ਵਿਚ ਟਿਕੇ ਰਹਿੰਦੇ ਹਨ ਤੇ ਕਵਿਤਾ ਪੜ੍ਹਨ ਜਾਂ ਸੁਣਨ ਸਮੇਂ ਚੇਤੰਨ ਹੋ ਕੇ ਤਰੰਗਾਂ ਬਣ ਬਣ ਉਠਦੇ ਹਨ।

ਕਵਿਤਾ ਵਿਚ ਜਦੋਂ ਵਿਭਾਵ-ਅਨੁਭਾਵ- ਸੰਚਾਰੀ ਭਾਵਾਂ ਦਾ ਵਰਣਨ ਹੁੰਦਾ ਹੈ ਤਾਂ ਸਥਾਈ ਭਾਵ ਚੇਤੰਨ ਅਵੱਸਥਾ ਵਿਚ ਆ ਕੇ ਰਸ ਦਾ ਰੂਪ ਧਾਰਣ ਕਰ ਲੈਂਦਾ ਹੈ। ਸੋ ਕਿਸੇ ਵੀ ਰਸ ਦੇ ਪਰਗਟਾ ਲਈ ਇਹਨਾਂ ਚੋਹਾਂ ਤੱਤਾਂ ਦਾ ਹੋਣਾ ਜ਼ਰੂਰੀ ਹੈ। ਇਹ ਚਾਰੇ ਤੱਤ- ਵਿਭਾਵ, ਅਨੁਭਾਵ, ਸੰਚਾਰੀ ਭਾਵ ਤੇ ਸਥਾਈ ਭਾਵ- ਮਿਲ ਕੇ ਹੀ ਰਸ ਉਪਜਾ ਸਕਦੇ ਹਨ, ਇੱਕਲਾ ਇੱਕਲਾ ਤੱਤ ਰਸ ਨਹੀਂ ਬਣ ਸਕਦਾ। ਇਸੇ ਲਈ ਰਸ ਨੂੰ ਸਾਮੂਹਿਕ ਕਿਹਾ ਜਾਂਦਾ ਹੈ। ਰਸ ਅਨੰਦ ਰੂਪ ਹੈ। ਰਸ ਵਿਅੰਜਿਤ ਹੈ, ਬਿਆਨਿਆ ਨਹੀਂ ਜਾਂਦਾ ।

ਇਹ ਰਸ ਨੌ ਪਰਕਾਰ ਦੇ ਹਨ- ਸ਼ਿੰਗਾਰ ਰਸ, ਸ਼ਾਂਤ ਰਸ , ਹਾਸ ਰਸ, ਕਰੁਣਾ ਰਸ, ਰੌਦਰ ਰਸ, ਬੀਰ ਰਸ, ਭਯਾਨਕ ਰਸ, ਬੀਭਤਸ ਰਸ ਤੇ ਅਦਭੁੱਤ ਰਸ। ਕਈਆਂ ਨੇ ਇਹਨਾਂ ਨੌ ਰਸਾਂ ਨਾਲ ਵਤਸਲ ਰਸ ਤੇ ਭਗਤੀ ਰਸ ਵੀ ਸ਼ਾਮਲ ਕੀਤੇ ਹਨ।

ਕਿਸੇ ਸਾਹਿਤ ਰਚਨਾ ਵਿਚ ਉਸ ਦੇ ਵਿਸ਼ੇ ਅਨੁਸਾਰ ਕਿਸੇ ਇਕ ਰਸ ਦੀ ਮਾਤਰਾ ਬਹੁਤ ਜ਼ਿਆਦਾ ਹੋ ਸਕਦੀ ਹੈ ਜਾਂ ਇਉਂ ਵੀ ਕਹਿ ਸਕਦੇ ਹਾਂ ਕਿ ਇਕ ਖ਼ਾਸ ਕਿਸਮ ਦੇ ਵਿਸ਼ੇ ਲਈ ਖ਼ਾਸ ਰਸ ਦੀ ਵਰਤੋਂ ਕੀਤੀ ਜਾਂਦੀ ਹੈ ਤੇ ਉਸ ਰਚਨਾ ਵਿਚ ਉਹੀ ਰਸ ਪ੍ਰਮੁਖ ਹੁੰਦਾ ਹੈ ਜਿਵੇਂ ਯੁਧ-ਕਾਵਿ ਵਿਚ ਬੀਰ ਰਸ, ਪ੍ਰੇਮ-ਕਾਵਿ ਜਾਂ ਕਿੱਸਿਆਂ ਵਿਚ ਸ਼ਿੰਗਾਰ ਰਸ, ਭਗਤੀ-ਕਾਵਿ ਵਿਚ ਸ਼ਾਂਤ ਰਸ ਆਦਿ। ਬਾਕੀ ਰਸ ਲੋੜ ਅਨੁਸਾਰ ਵਰਤੇ ਮਿਲਣਗੇ।

ਭਾਈ ਗੁਰਦਾਸ ਦੀਆਂ ਵਾਰਾਂ ਦਾ ਵਿਸ਼ਾ ਅਧਿਆਤਮਕ ਤੇ ਦਾਰਸ਼ਨਿਕ ਹੈ। ਪੰਜਾਬੀ ਸਾਹਿਤ ਵਿਚ ਦੋ ਪ੍ਰਕਾਰ ਦੀਆਂ ਵਾਰਾਂ ਮਿਲਦੀਆਂ ਹਨ- ਬੀਰ ਰਸੀ ਵਾਰਾਂ ਅਤੇ

---

1. ਕਾਵਯ ਦਰਪਣ, ਪੰਨਾ 93.

ਧਾਰਮਕ ਵਾਰਾਂ । ਧਾਰਮਕ ਵਾਰਾਂ ਦੀ ਪ੍ਰਥਾ ਗੁਰੂ ਨਾਨਕ ਦੇਵ ਤੋਂ ਚਲਦੀ ਹੈ। ਜਿਵੇਂ ਸੰਸਾਰਕ ਰਣ-ਖੇਤਰ ਵਿਚ ਸੂਰਬੀਰ ਯੋਧੇ ਜੂਝਦੇ ਹਨ ਅਤੇ ਵੈਰੀਆਂ ਉਤੇ ਜਿੱਤ ਪ੍ਰਾਪਤ ਕਰਦੇ ਹਨ ਉਵੇਂ ਹੀ ਧਾਰਮਕ ਅਤੇ ਅਧਿਆਤਮਕ ਵਾਰਾਂ ਵਿਚ ਅਧਿਆਤਮਕ ਰਣ ਭੂਮੀ ਵਿਚ ਜਿਗਿਆਸੂ ਨਿਤਰਦੇ ਹਨ ਅਤੇ ਕਾਮ ਆਦਿਕ ਵਿਕਾਰਾਂ ਦਾ ਟਾਕਰਾ ਕਰਦੇ ਹੋਏ ਉਹਨਾਂ ਉਤੇ ਫ਼ਤਹਿ ਪ੍ਰਾਪਤ ਕਰਦੇ ਵਿਖਾਏ ਜਾਂਦੇ ਹਨ। ਭਾਈ ਗੁਰਦਾਸ ਦੀਆਂ ਵਾਰਾਂ ਧਾਰਮਕ ਵਾਰਾਂ ਦੀ ਸ਼੍ਰੇਣੀ ਵਿਚ ਆਉਂਦੀਆਂ ਹਨ। ਇਹਨਾਂ ਵਿਚ ਬੀਰ ਰਸ ਦੀ ਥਾਂ ਸ਼ਾਂਤ ਰਸ ਦੀ ਪ੍ਰਧਾਨਤਾ ਹੈ। ਪ੍ਰਸੰਗ ਅਨੁਸਾਰ ਹੋਰ ਰਸਾਂ ਦੇ ਨਮੂਨੇ ਵੀ ਮਿਲਦੇ ਹਨ।

<u>ਸ਼ਿੰਗਾਰ ਰਸ:-</u> ਜਿਵੇਂ ਬਸੰਤ ਰੁਤ ਨੂੰ ਰੁਤਾਂ ਦੀ ਰਾਣੀ ਜਾਂ ਰਿਤੂ-ਰਾਜ ਕਿਹਾ ਗਿਆ ਹੈ, ਇਸੇਤਰ੍ਹਾਂ ਸ਼ਿੰਗਾਰ ਰਸ ਨੂੰ ਰਸ-ਰਾਜ ਭਾਵ ਰਸਾਂ ਦਾ ਰਾਜਾ ਕਹਿ ਕੇ ਪ੍ਰਧਾਨਤਾ ਦਿੱਤੀ ਗਈ ਹੈ। ਇਸੇ ਕਾਰਨ ਰਸ-ਵਰਣਨ ਸਮੇਂ ਇਸ ਰਸ ਨੂੰ ਪਹਿਲ ਦਿੱਤੀ ਜਾਂਦੀ ਹੈ। ਸ਼ਿੰਗਾਰ ਰਸ ਦੇ ਦੋ ਪੱਖ ਹਨ- ਇਕ, ਸੰਜੋਗ ਤੇ ਦੂਜਾ, ਵਿਜੋਗ। ਇਸ ਰਸ ਦਾ ਸਥਾਈ ਭਾਵ ਰਤੀ ਜਾਂ ਪਿਆਰ ਹੈ। ਇਸ ਭਾਵ ਵਿਚ ਸੰਜੋਗ ਤੋਂ ਸੁਖ ਦਾ ਅਨੁਭਵ ਹੁੰਦਾ ਹੈ ਤੇ ਵਿਜੋਗ ਤੋਂ ਦੁਖ ਦਾ । ਪਿਆਰ ਦੀ ਭਾਵਨਾ ਹਿਰਦੇ ਦੀ ਇਕ ਪ੍ਰਵਿਰਤੀ ਹੈ ਪਰ ਇਹ ਪ੍ਰਵਿਰਤੀ ਇਤਨੀ ਵਿਆਪਕ ਤੇ ਲਚਕਦਾਰ ਹੈ ਕਿ ਇਸ ਵਿਚ ਨਿਰੋਲ ਦੁਨਿਆਵੀ ਜਾਂ ਸਰੀਰਕ ਅਨੁਭਵ ਤੋਂ ਲੈ ਕੇ ਇਲਾਹੀ ਤੇ ਆਤਮਕ ਪਿਆਰ ਤਕ ਦਾ ਬਿਆਨ ਕੀਤਾ ਜਾ ਸਕਦਾ ਹੈ; ਇਸ਼ਕ ਮਜਾਜ਼ੀ ਤੇ ਇਸ਼ਕ ਹਕੀਕੀ ਦੋਹਾਂ ਦੀਆਂ ਗੱਲਾਂ ਹੋ ਸਕਦੀਆਂ ਹਨ।

ਸੰਸਕ੍ਰਿਤ ਵਿਚੋਂ ਤਦ-ਭਵ ਰੂਪ ਵਿਚਆਏ ਇਸ ਸ਼ਬਦ 'ਸ਼ਿੰਗਾਰ' ਦੇ ਸ਼ਬਦੀ ਅਰਥ ਹਨ ਕਾਮ-ਵੇਗ ਜਾਂ ਪ੍ਰੇਮ-ਭਾਵ ਦਾ ਵਧ ਜਾਣਾ। ਪਰ ਅਧਿਆਤਮਕ ਖੇਤਰ ਵਿਚ ਸ਼ਿੰਗਾਰ ਸਰੀਰਕ ਹੱਦਾਂ ਟੱਪ ਕੇ ਆਤਮਕ ਮੰਡਲਾਂ ਵਿਚ ਪ੍ਰਵੇਸ਼ ਕਰਦਾ ਹੈ, ਇਥੇ ਰੂਹ-ਰੂਹ ਦੀ ਮਿਲਣੀ ਦਾ ਸੁਖ ਮਾਣਿਆ ਜਾਂਦਾ ਹੈ ਤੇ ਜਾਂ ਫਿਰ ਰੂਹ-ਰੂਹ ਦੇ ਵਿਜੋਗ ਦੀ ਤੜਪ ਦਾ ਦੁਖ ਅਨੁਭਵ ਹੁੰਦਾ ਹੈ, ਮਿਲਾਪ ਲਈ ਸਿਕ ਵਧਦੀ ਹੈ। ਇਸ ਥਾਂ ਤੇ ਲੌਕਿਕ ਵਾਤਾਵਰਣ ਦਾ ਰਸ ਤੇ ਰੰਗ ਮੁਕ ਜਾਂਦੇ ਹਨ, ਇਹ ਅਲੌਕਿਕ ਹੋ ਨਿਬੜਦਾ ਹੈ। ਭਾਈ ਗੁਰਦਾਸ ਦੀ ਰਚਨਾ ਦਾ ਆਧਾਰ ਗੁਰਬਾਣੀ ਹੈ। ਗੁਰਬਾਣੀ ਅਧਿਆਤਮਕ ਮੰਡਲ ਵਿਚ ਉਡਾਰੀਆਂ ਲੁਆਉਂਦੀ ਹੈ। ਇੱਸੇ

ਨਈ ਭਾਈ ਗੁਰਦਾਸ ਦੀ ਰਚਨਾ ਵਿਚ ਸਰੀਰਕ ਖਿਚ ਦੀ ਥਾਂ ਆਤਮਕ ਖਿਚ ਦੀ ਪ੍ਰਤੀਤੀ ਹੁੰਦੀ ਹੈ। ਆਪ ਦੀ ਕਵਿਤਾ ਪੜ੍ਹ ਕੇ ਵਾਹਿਗੁਰੂ, ਗੁਰੂ ਤੇ ਸਿਖੀ ਲਈ ਪ੍ਰੇਮ-ਭਾਵ ਜਾਗਦਾ ਭੇ ਸੁਤੇ ਸਿਧ ਵਧਦਾ ਚਲਾ ਜਾਂਦਾ ਹੈ।

ਭਾਈ ਸਾਹਿਬ ਦੀਆਂ ਵਾਰਾਂ ਵਿਚ ਸ਼ਾਂਤ ਰਸ ਵਧੇਰੇ ਪ੍ਰਧਾਨ ਹੈ, ਸ਼ਿੰਗਾਰ ਰਸ ਦੀਆਂ ਮਿਸਾਲਾਂ ਬਹੁਤੀਆਂ ਨਹੀਂ ਮਿਲਦੀਆਂ। ਪਰ ਫੇਰ ਵੀ ਕਿਤੇ ਕਿਤੇ ਇਸ ਰਸ ਦੀ ਵਰਤੋਂ ਬੜੇ ਅਨੂਠੇ ਢੰਗ ਨਾਲ ਹੋਈ ਮਿਲਦੀ ਹੈ। ਭਾਈ ਸਾਹਿਬ ਜੇ ਸਿੱਧੀ ਬਿਰਹਾ ਵਿਜੋਗ ਦੀ ਗੱਲ ਕਰ ਕੇ ਇਸ ਰਸ ਨੂੰ ਉਤਪਨ ਨਹੀਂ ਕਰਦੇ ਤਾਂ ਪ੍ਰੀਤ ਕਰਨ ਵਾਲਿਆਂ ਦੀ ਮਿਸਾਲ ਦੇ ਕੇ, ਵਿਛੋੜੇ ਵਿਚ ਉਹਨਾਂ ਦੀ ਤੜਪ ਦਰਸਾ ਕੇ, ਪਿਆਰ ਉਤੋਂ ਕੁਰਬਾਨ ਹੁੰਦਿਆਂ ਵਿਖਾ ਕੇ ਸ਼ਿੰਗਾਰ ਦੇ ਸਥਾਈ ਭਾਵ ਰਤੀ ਜਾਂ ਪ੍ਰੇਮ ਨੂੰ ਤੀਬਰ ਤੇ ਤਿਖਾ ਕਰ ਦੇਂਦੇ ਹਨ। ਇਕੋ-ਇਕ ਪਉੜੀ ਵਿਚ ਅਜਿਹੀਆਂ ਕਈ ਮਿਸਾਲਾਂ ਪੇਸ਼ ਕਰਦੇ ਹਨ:-

ਮਛੀ ਦੇ ਪਰਵਾਰ ਵਾਂਗ ਜੀਵਨ ਮਰਣ ਨ ਵਿਸਰੈ ਪਾਣੀ।
ਜਿਉਂ ਪਰਵਾਰ ਪਤੰਗ ਦਾ ਦੀਪਕ ਬਾਝ ਨ ਹੋਰ ਸਞਾਣੀ।
ਜਿਉਂ ਜਲ ਕਮਲ ਪਿਆਰ ਹੈ, ਭਵਰ ਕਵਲ ਕੁਲ ਪ੍ਰੀਤਿ ਵਖਾਣੀ।
ਬੂੰਦ ਬਬੀਹੇ ਮਿਰਗ ਨਾਦ, ਕੋਇਲ ਜਿਉਂ ਫਲ ਅੰਬ ਲੁਭਾਣੀ।
ਮਾਨ ਸਰੋਵਰ ਹੰਸੁਲਾ ਓਹ ਅਮੋਲਕ ਰਤਨਾਂ ਖਾਣੀ।
ਚਕਵੀ ਸੂਰਜ ਹੇਤ ਹੈ ਚੰਦ ਚਕੋਰੇ ਚੋਜ ਵਿਡਾਣੀ।
ਗੁਰਸਿਖ ਵੰਸੀ ਪਰਮ ਹੰਸ ਸਤਿਗੁਰੁ ਸਹਜ ਸਰੋਵਰ ਜਾਣੀ।
ਮੁਰਗਾਈ ਨੀਸਾਣ ਨੀਸਾਣੀ।[1]

ਗੁਰੂ ਲਈ ਸਿਖ ਦੀ ਪ੍ਰੀਤ ਦਾ ਨਕਸ਼ਾ ਖਿਚਣ ਲਈ, ਇਸ ਪ੍ਰੀਤ ਨੂੰ ਉਜਾਗਰ ਕਰਨ ਲਈ, ਸ਼ਿੰਗਾਰ ਰਸ ਪ੍ਰੋਤੀਆਂ ਦੁਨਿਆਵੀ ਪ੍ਰੀਤ ਕਹਾਣੀਆਂ ਦੇ ਪ੍ਰੇਮ-ਜੋੜਿਆਂ ਦਾ ਜ਼ਿਕਰ ਕਰਦਿਆਂ ਭਾਈ ਸਾਹਿਬ ਨੇ ਟੇਵੇ ਢੰਗ ਨਾਲ ਸ਼ਿੰਗਾਰ ਰਸ ਦੀ ਵਰਤੋਂ ਕੀਤੀ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 26, ਪਉੜੀ 27.

ਲੈਲਾ ਮਜਨੂੰ ਆਸ਼ਕੀ ਚਹੁੰ ਚਕੀ ਜਾਤੀ।
ਸੋਰਠ ਬੀਜਾ ਗਾਵੀਐ ਜਸ ਸੁਘੜਾ ਵਾਤੀ।
ਸੱਸੀ ਪੁੰਨੂੰ ਦੋਸਤੀ ਹੋਇ ਜਾਤ ਅਜਾਤੀ।
ਮਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ।
ਰਾਂਝਾ ਹੀਰ ਵਖਾਣੀਐ ਓਹ ਪਿਰਮ ਪਰਾਤੀ।
ਪੀਰ ਮੁਰੀਦਾਂ ਪਿਰਹੜੀ ਗਾਵਨ ਪਰਭਾਤੀ।[1]

ਭਾਈ ਸਾਹਿਬ ਨੇ ਵਾਹਿਗੁਰੂ, ਗੁਰੂ, ਲਈ ਸਿਖ ਦੀ ਪ੍ਰੀਤ ਨੂੰ ਗਾਂਵਿਆ ਹੈ। ਇਸ ਪ੍ਰੀਤ ਦਾ ਸੰਬੰਧ ਅਧਿਆਤਮਕ ਕੀਮਤਾਂ ਨਾਲ ਹੈ। ਇਸ ਵਿਚ ਵਿਸ਼ੇ-ਵਾਸ਼ਨਾ ਦੀ ਰਾਸ਼ਨੀ ਨਹੀਂ, ਇਹ ਪ੍ਰੀਤ ਕਿਸੇ ਬਾਹਰਲੀ ਸਰੀਰਕ ਸੁੰਦਰਤਾ ਤੋਂ ਨਹੀਂ ਉਪਜੀ, ਇਸ ਦਾ ਸੰਬੰਧ ਰੂਹ ਦੇ ਸੁਹਪਣ ਨਾਲ ਹੈ। ਇਸੇ ਲਈ ਭਾਈ ਸਾਹਿਬ ਦੀ ਰਚਨਾ ਵਿਚ ਸ਼ਿੰਗਾਰ ਰਸ ਬੜੀ ਉਚੀ ਪੱਧਰ ਦਾ ਹੈ। ਇਸ ਸੰਬੰਧ ਵਿਚ ਇਕ ਹੋਰ ਉਦਾਹਰਣ ਦੇਂਦੇ ਹਾਂ :-

ਚੰਦ ਚਕੋਰ ਪ੍ਰੀਤ ਹੈ ਲਾਇ ਤਾਰ ਨਿਹਾਲੇ।
ਚਕਵੀ ਸੂਰਜ ਹੇਤ ਹੈ ਮਿਲ ਹੋਨ ਸੁਖਾਲੇ।
ਨੇਹੁੰ ਕਵਲ ਜਲ ਜਾਣੀਐ ਖਿੜ ਮੂੰਹ ਵਖਾਲੇ।
ਮੋਰ ਬਬੀਹੇ ਬੋਲਦੇ ਵੇਖ ਬੱਦਲ ਕਾਲੇ।
ਨਾਰ ਭਤਾਰ ਪਿਆਰ ਹੈ, ਮਾਂ ਪੁੱਤ ਸਮਾਲੇ।
ਪੀਰ ਮੁਰੀਦਾਂ ਪਿਰਹੜੀ ਓਹ ਨਿਬਹੈ ਨਾਲੇ।[2]

ਵਾਰਾਂ ਨਾਲੋ ਭਾਈ ਸਾਹਿਬ ਦੀ ਰਚਨਾ ਕਬਿੱਤ-ਸਵੱਯੇ ਵਿਚ ਸ਼ਿੰਗਾਰ-ਰਸ ਵਧੇਰੇ ਖਿੜਿਆ ਹੈ। ਆਪਣੇ ਗੁਰੂ ਲਈ ਪ੍ਰੀਤ, ਵਿਜੋਗ ਵਿਚ ਵਸਲ ਲਈ ਬਿਹਬਲਤਾ, ਪ੍ਰੀਤ-ਮਿਲਣੀ ਲਈ ਸਿਕ ਨਾਲ ਭਰਪੂਰ ਕਬਿੱਤ ਸਵੱਯੇ ਵਿਜੋਗ ਸ਼ਿੰਗਾਰ ਰਸ ਦੇ ਉਤਮ ਨਮੂਨੇ ਹਨ। ਭਾਈ ਸਾਹਿਬ ਦੀ ਵਿਜੋਗ-ਅਵੱਸਥਾ ਵਿਚ ਆਪ-ਬੀਤੀ ਦੇ ਚਿੱਤਰ ਹਨ, ਇਹਨਾਂ ਵਿਚ ਹੌਕੇ, ਹਾਵੇ,

1. ਵਾਰਾਂ ਭਾਈ ਗੁਰਦਾਸ, ਵਾਰ 27, ਪਉੜੀ ਪਹਿਲੀ।
2. ਉਹੀ, ਵਾਰ 27, ਪਉੜੀ 4.

ਪਛਤਾਵੇ, ਦਿਲ-ਪੀੜਾ ਤੇ ਵਿਆਕੁਲਤਾ ਭਰੀ ਪਈ ਹੈ। ਅਜਿਹੇ ਵਿਜੋਗ-ਵਰਣਨ ਦਾ ਅਸਰ ਸਿੱਧਾ ਹਿਰਦੇ ਤੇ ਪੈਂਦਾ ਹੈ ਤੇ ਵਿੰਨ੍ਹਦਾ ਚਲਾ ਜਾਂਦਾ ਹੈ:-

ਸਿਹਜਾ ਸਮੈ ਅਗਯਾਨ ਮਾਨ ਕੈ ਰਸਾਇ ਨਾਹਿ,
ਤਨਕ ਹੀ ਮੈ ਰਿਸਾਇ ਸਉਤ ਕੇ ਸਿਧਾਰੇ ਹੈ।
ਪਾਛੇ ਪਛੁਤਾਇ ਹਾਇ ਹਾਇ ਕਰਿ,ਕਰ ਮੀਜ,
ਮੂੰਡ ਧੁਨਿ ਧੁਨਿ ਕੋਟਿ ਜਨਮ ਧਿਕਾਰੇ ਹੈਂ।
ਔਸੁਰ ਨ ਪਾਵੈ, ਬਿਲਲਾਵੈ ਦੀਨ ਦੁਖਤ ਹੈ,
ਬਿਰਹ ਬਿਯੋਗ ਸੋਗ ਆਤਮ ਸੰਘਾਰੇ ਹੈਂ।
ਪਰਉਪਕਾਰ ਕੀਜੈ , ਲਾਲਨ ਮਨਾਇ ਦੀਜੈ,
ਤੌ ਪਰ ਅਨੰਤ ਸਰਬੰਸ ਬਲਿਹਾਰੇ ਹੈ।[1]

ਇੱਥੇ ਬਿਰਹਣੀ ਦੇ ਰੂਪ ਵਿਚ ਵਿਛੋੜੇ ਦੀ ਅਵੱਸਥਾ ਦਾ ਦਰਦ-ਭਿੰਨਾ ਚਿੱਤਰ ਪੇਸ਼ ਕੀਤਾ ਹੈ ਤੇ ਹਾਏ ਹਾਏ ਕਰਦਿਆਂ , ਹੱਥ ਮਲਦਿਆਂ , ਸਿਰ ਧੁਨਦਿਆਂ , ਪਛੁਤਾਵੇ ਦੇ ਰੰਗ ਨੂੰ ਕਿਤਨਾ ਗੂਹੜਾ ਕਰ ਵਿਖਾਇਆ ਹੈ। ਇਸ ਦੇ ਟਾਕਰੇ ਤੇ ਸੰਜੋਗ-ਸ਼ਿੰਗਾਰ-ਰਸ ਦੀ ਉਦਾਹਰਣ ਵੀ ਵੇਖਣ ਯੋਗ ਹੈ:-

ਲੋਚਨ ਕ੍ਰਿਪਨ ਅਵਲੋਕਤ ਅਨੂਪ ਰੂਪ ,
ਪਰਮ ਨਿਧਾਨ ਜਾਨਿ ਤ੍ਰਿਪਤਿ ਨ ਆਈ ਹੈ।
ਸ੍ਰਵਨ ਦਾਰਿਦ੍ਰੀ ਸੁਨਿ ਅੰਮ੍ਰਿਤ ਬਚਨ ਪ੍ਰਿਯ,
ਅਚਵਤਿ ਸੁਰਤ ਪਿਆਸ ਨ ਮਿਟਾਈ ਹੈ।
ਰਸਨਾ ਰਟਤ ਗੁਨ ਗੁਰੂ ਅਗੁਨੀਵ ਗੂੜ,
ਚਾਤ੍ਰਿਕ ਜੁਗਤਿ ਗਤਿ ਮਤਿ ਨ ਅਘਾਈ ਹੈ।
ਪੇਖਤ ਸੁਨਤਿ ਸਿਮਰਤਿ ਬਿਸਮਾਦ ਰਸਿ,
ਰਸਿਕ ਪ੍ਰਗਾਸੁ ਪ੍ਰੇਮ ਤ੍ਰਿਸਨਾ ਬਢਾਈ ਹੈ।[2]

---

1. ਕਬਿੱਤ ਭਾਈ ਗੁਰਦਾਸ, ਦੂਸਰਾ ਸਰੈਂਧ, ਕਬਿਤ ਨੰ: 663.
2. ਕਬਿੱਤ ਭਾਈ ਗੁਰਦਾਸ, ਦੂਸਰਾ ਸਰੈਂਧ, ਕਬਿੱਤ ਨੰ: 621.

ਸੰਜੋਗ ਦੀ ਅਵੱਸਥਾ ਹੈ, ਅੱਖਾਂ ਦੀਦਾਰ ਪਾਂਦੀਆਂ ਹਨ, ਪਰ ਰਜਦੀਆਂ ਨਹੀਂ; ਕੰਨ ਪਿਆਰੇ ਦੇ ਅੰਮ੍ਰਿਤ ਬਚਨ ਸੁਣਦੇ ਹਨ ਪਰ ਤ੍ਰਿਪਤੀ ਨਹੀਂ ਹੁੰਦੀ; ਜੀਭ ਗੁਰੂ-ਗੁਣ ਗਾਇਨ ਕਰਦੀ ਥਕਦੀ ਨਹੀਂ। ਇਹ ਇਕ ਅਨੂਠੀ ਅਵੱਸਥਾ ਹੈ। ਇਸ ਅਵੱਸਥਾ ਵਿਚ ਵੇਖਦਿਆਂ, ਸੁਣਦਿਆਂ, ਸਿਮਰਦਿਆਂ ਵਿਸਮਾਦ ਰਸ ਪ੍ਰਕਾਸ਼ ਪਾ ਰਿਹਾ ਹੈ ਤੇ ਨਾਲ ਹੀ ਤ੍ਰਿਸ਼ਨਾਂ ਨੂੰ ਹੋਰ ਵਧਾ ਰਿਹਾ ਹੈ।

<u>ਬੀਰ-ਰਸ:-</u> ਜਿਵੇਂ ਸ਼ਿੰਗਾਰ-ਰਸ ਦਾ ਸਥਾਈ ਭਾਵ ਪ੍ਰੇਮ(ਰਤੀ) ਹੈ, ਬੀਰ ਰਸ ਦਾ ਸਥਾਈਭਾਵ ਉਤਸ਼ਾਹ ਹੈ। ਇਹ ਉਤਸ਼ਾਹ, ਜ਼ਰੂਰੀ ਨਹੀਂ ਕਿ ਕੇਵਲ ਰਣ-ਤੱਤੇ ਵਿਚ ਹੀ ਹੋਵੇ, ਭਾਵ ਬੀਰਤਾ ਜਾਂ ਬੀਰ-ਰਸ ਜ਼ਰੂਰੀ ਤੌਰ ਤੇ ਯੁਧ ਦੇ ਸਮੇ ਨਾਲ ਹੀ ਸੰਬੰਧਤ ਨਹੀਂ। ਇਹ ਬੀਰਤਾ ਤੇ ਬੀਰਤਾ ਦਾ ਸਥਾਈ ਭਾਵ, ਉਤਸ਼ਾਹ, ਜੀਵਨ ਦੇ ਹੋਰ ਖੇਤਰਾਂ ਵਿਚ ਵੀ ਉਜਾਗਰ ਹੁੰਦਾ ਹੈ। ਜਿਵੇਂ ਯੁਧ ਵਿਚ ਵੀਰਤਾ ਦਿਖਾਉਣ ਵਾਲਾ ਯੁਧ-ਵੀਰ ਹੈ, ਦਾਨ ਦੇਣ ਦੀ ਵੀਰਤਾ ਦਿਖਾਉਣ ਵਾਲਾ ਦਾਨ-ਵੀਰ ਕਹਾਏਗਾ, ਇਸੇ ਤਰ੍ਹਾਂ ਦਇਆ-ਵੀਰ, ਕਰਮ-ਵੀਰ, ਧਰਮ-ਵੀਰ ਹੋਵੇਗਾ। ਮਨੁੱਖੀ ਜੀਵਨ ਦੇ ਜਿਸ ਅੰਸ਼ ਦਾ ਉਤਸ਼ਾਹ ਪਰਗਟ ਹੋਵੇਗਾ, ਉਹ ਮਨੁੱਖ ਉਸ ਅੰਸ਼ ਕਾਰਨ ਬੀਰ ਕਹਾਏਗਾ।

ਅਧਿਆਤਮਕ ਬੀਰ-ਰਸ ਕਾਵਿ-ਧਾਰਾ ਵਿਚ ਬੀਰ ਉਹੀ ਹੈ ਜੋ ਸਤਿ, ਸੰਤੋਖ, ਦਇਆ, ਧਰਮ ਆਦਿ ਹਥਿਆਰ ਲੈ ਕੇ ਕਾਮ, ਕ੍ਰੋਧ, ਲੋਭ ਮੋਹ, ਹੰਕਾਰ ਆਦਿ ਵਿਸ਼ੇ ਵਿਕਾਰਾਂ ਤੇ ਹੋਰ ਮਨੋਵਿਕਾਰਾਂ ਨਾਲ ਭੇੜਨ ਮਚਾਏਗਾ, ਇਹਨਾਂ ਨੂੰ ਪਛਾੜੇਗਾ, ਖਤਮ ਕਰੇਗਾ। ਭਾਈ ਸਾਹਿਬ ਦੀਆਂ ਵਾਰਾਂ ਅਧਿਆਤਮਕ ਬੀਰ-ਰਸ ਕਾਵਿ-ਧਾਰਾ ਦਾ ਅੰਗ ਹਨ। 'ਵਾਰ' ਦਾ ਖ਼ਾਸਾ ਸੰਘਰਸ਼ ਹੈ। ਇਹ ਦੁਨਿਆਵੀ ਵੀ ਹੋ ਸਕਦਾ ਹੈ ਤੇ ਆਤਮਕ ਵੀ। ਭਾਈ ਸਾਹਿਬ ਦੀਆਂ ਵਾਰਾਂ ਵਿਚ ਗੁਰਮਤ ਵਿਚਾਰਧਾਰਾ ਦਾ ਉਲੇਖ ਹੈ। ਗੁਰਮਤ ਵਿਚਾਰਧਾਰਾ ਦੀ ਉਤੱਮਤਾ ਕਾਰਨ ਇਹਨਾਂ ਵਾਰਾਂ ਵਿਚ ਉਪਜਿਆ ਸੰਘਰਸ਼ ਆਤਮਕ ਵੀ ਹੈ ਤੇ ਸਮਾਜਕ ਵੀ। ਗੁਰੂ ਨਾਨਕ ਦੇਵ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਚਮਤਕਾਰ ਵੇਖੋ, ਸਮਾਜ ਨੇ ਕਰਵਟ ਬਦਲੀ, ਇਕ ਨਵਾਂ ਇਨਕਲਾਬ ਆਇਆ, ਪਿਛਾਂਹ-ਖਿੱਚੂ ਤਾਕਤਾਂ ਨੂੰ ਭਾਜੜਾਂ ਪੈ ਗਈਆਂ; ਇਹ ਸਭ ਕੁਝ ਵਿਖਾਂਦਿਆਂ ਭਾਈ ਗੁਰਦਾਸ ਨੇ ਕਿਹੋ ਅਨੂਠੇ ਢੰਗ ਨਾਲ ਬੀਰ-ਰਸ ਦਾ ਨਿਰਮਾਣ ਕੀਤਾ ਹੈ:-

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ।[1]

ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਨੂੰ ਨਾਇਕ ਬਣਾਇਆ ਗਿਆ ਹੈ। ਇਸ ਨਾਇਕ ਦੀਆਂ ਜਿੱਤਾਂ ਦਾ ਕੋਈ ਅੰਤ ਸੁਮਾਰ ਨਹੀਂ:-

ਗੜ੍ਹ ਬਗਦਾਦ ਨਿਵਾਇਕੇ ਮਕਾ ਮਦੀਨਾ ਸਭ ਨਿਵਾਇਆ।
ਸਿੱਧ ਚੁਰਾਸੀ ਮੰਡਲੀ ਖਟ ਦਰਸ਼ਨ ਪਾਖੰਡ ਜਿਣਾਯਾ।
ਪਾਤਾਲਾਂ ਆਕਾਸ਼ ਲੱਖ ਜਿਤੀ ਧਰਤੀ ਜਗਤ ਸਬਾਯਾ।
ਜੀਤੀ ਨਵ ਖੰਡ ਮੇਦਨੀ ਸਤਿਨਾਮ ਦਾ ਚਕਰ ਫਿਰਾਯਾ।
ਦੇਵ ਦਾਨੋ ਰਾਖਸ਼ ਦੈਤ ਸਭ ਚਿਤ੍ਰ ਗੁਪਤ ਸਭ ਪੈਰੀ ਪਾਯਾ।[2]

ਬਾਬੇ ਕੋਲ 'ਸਤਿਨਾਮ' ਦਾ ਹਥਿਆਰ ਹੈ। ਇਸ ਹਥਿਆਰ ਨਾਲ ਇਸ ਜੋਧੇ ਨੇ ਕਿਹੜੀ ਕਿਹੜੀ ਆਤਮਕ ਜੰਗ ਨਹੀਂ ਜਿੱਤੀ ਤੇ ਅਖ਼ੀਰ ਸਿੱਟਾ ਕੀ ਨਿਕਲਿਆ:-

ਘਰ ਘਰ ਬਾਬਾ ਪੂਜੀਐ ਹਿੰਦੂ ਮੁਸਲਮਾਨ ਦੁ-ਆਈ।*
ਛਪੇ ਨਾਹਿ ਛਪਾਇਆ ਚੜ੍ਹਿਆ ਸੂਰਜ ਜਗ ਰੁਸ਼ਨਾਈ।
ਬੁਕਿਆ ਸਿੰਘ ਉਜਾੜ ਵਿਚ ਸਭ ਮਿਰਗਾਵਲ ਭੰਨੀ ਜਾਈ।[3]

ਤੇ ਫਿਰ, ਚੜ੍ਹੇ ਸਵਾਈ ਦਹ ਦਿਹੀ ਕਲਿਜੁਗ ਨਾਨਕ ਨਾਮ ਧਿਆਯਾ।
ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ।[4]

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 27.
2. ਉਹੀ, ਵਾਰ, ਪਹਿਲੀ, ਪਉੜੀ 37.
3. ਉਹੀ, ਵਾਰ, ਪਹਿਲੀ, ਪਉੜੀ 34.
4. ਉਹੀ, ਵਾਰ, ਪਹਿਲੀ, ਪਉੜੀ 45.

* ਪਾਠਾਂਤਰ ਭੇਦ ਦੁ-ਆਈ ਦੀ ਥਾਂ ਸੁ-ਆਈ ਵੀ ਮਿਲਦਾ ਹੈ।

ਇਹ ਹੈ ਚਮਤਕਾਰੀ ਬੀਰ-ਰਸ, ਇਹ ਹੈ ਬੀਰ ਯੋਧੇ ਦਾ ਕਮਾਲ ।

ਯੁਧ-ਭੂਮੀ ਦੇ ਨਜ਼ਾਰੇ ਪਹਿਲੀ ਵਾਰ ਦੀਆਂ ਬਹੁਤ ਸਾਰੀਆਂ ਪਉੜੀਆਂ ਵਿਚ ਅੰਕਿਤ ਹੋਏ ਦ੍ਰਿਸ਼ਟੀ ਗੋਚਰ ਹੁੰਦੇ ਹਨ। ਇਹਨਾਂ ਵਿਚ ਗਰਜ ਹੈ, ਧਮਾਕਾ ਹੈ, ਨਾਹਰੇ ਹਨ, ਹਾਰਾਂ ਜਿੱਤਾਂ ਦਾ ਵਰਣਨ ਹੈ, ਚੜ੍ਹਾਈ ਕਰਨ ਦੀਆਂ ਗੱਲਾਂ ਹਨ। ਪਹਿਲੀ ਵਾਰ ਦੀ ਪਉੜੀ ਨੰ:27 ਤੋਂ ਲੈ ਕੇ ਪਉੜੀ ਨੰ: 44 ਤਕ ਇਹ ਜੰਗੀ ਨਜ਼ਾਰੇ ਤੇ ਇਕ ਤੋਂ ਬਾਦ ਦੂਜੀ ਘਟਨਾ ਦਾ ਵਾਪਰਨਾ ਇੰਜ ਬਿਆਨ ਕੀਤਾ ਗਿਆ ਹੈ ਕਿ ਗੁਰੂ ਨਾਨਕ ਦੇਵ ਇਕ ਮਹਾਨ ਨਾਇਕ ਤੇ ਬਲਵਾਨ ਤੇ ਅਜਿੱਤ ਯੋਧੇ ਦੇ ਰੂਪ ਵਿਚ ਪਰਗਟ ਹੁੰਦੇ ਹਨ। ਕੋਈ ਵੀ ਤਾਂ ਨਹੀਂ ਜੋ ਉਨ੍ਹਾਂ ਦੇ ਸਾਹਮਣੇ ਟਿਕ ਸਕੇ, ਸਭ ਲੋਹਾ ਮੰਨਦੇ ਹਨ। ਇਹ ਉਨ੍ਹਾਂ ਦੀ ਸ਼ਖ਼ਸੀਅਤ ਦੀ ਜਿੱਤ ਹੈ, ਉਨ੍ਹਾਂ ਦੇ ਸਿਧਾਂਤਾਂ ਦੀ ਵਿਜੈ ਹੈ ਜਿਸ ਦੇ ਟਾਕਰੇ ਤੇ ਫੋਕਟ ਧਰਮ, ਵਹਿਮ ਭਰਮ, ਪਖੰਡ, ਭੇਖ, ਅਤਿਆਚਾਰ, ਵਰਣ-ਆਸ਼ਰਮ, ਸਭ ਢਹਿ ਢੇਰੀ ਹੋ ਜਾਂਦੇ ਹਨ। ਇਹਨਾਂ ਪਉੜੀਆਂ ਵਿਚ ਵਰਤੀ ਸ਼ਬਦਾਵਲੀ ਵੀ ਇਸ ਪੱਖ ਨੂੰ ਪੂਰਦੀ ਹੈ ਤੇ ਇਸੇ ਸ਼ਬਦਾਵਲੀ ਕਾਰਨ ਬੀਰ-ਰਸ ਦਾ ਵਾਤਾਵਰਣ ਉਪਜ ਸਕਿਆ ਹੈ। ਕੁਝ ਤੁਕਾਂ ਵੇਖੋ:-

ਫਿਰ ਜਾ ਚੜ੍ਹੇ ਸੁਮੇਰ ਨੂੰ[1]..........
ਸਤਿਗੁਰ ਅਗਮ ਅਗਾਧ ਪੁਰਖ ਕੇਹੜਾ ਝਲੇ ਗੁਰੂ ਦੀ ਝਾਲਾ।[2]
ਉਗਵਣ ਤੇ ਆਥਵਣ ਨਉਖੰਡ ਪ੍ਰਿਥਵੀ ਸਭ ਝੁਕਾਈ।[3]

ਜੰਗ ਜੁਧ ਵਿਚ ਜਿੱਥੇ ਸੂਰਮੇ ਭਿੜਦੇ ਹਨ, ਉਥੇ ਉਹਨਾਂ ਵਿਚ ਤਕਰਾਰ ਵੀ ਹੁੰਦੀ ਹੈ, ਇਕ ਦੂਜੇ ਨੂੰ ਲਲਕਾਰਿਆ ਵੀ ਜਾਂਦਾ ਹੈ ਤੇ ਨੀਵਾਂ ਵਿਖਾਣ ਲਈ ਦੁਰਕਾਰਿਆ ਵੀ ਜਾਂਦਾ ਹੈ। ਸਿਧਾਂ ਨਾਲ ਗੋਸ਼ਟ ਸਮੇਂ ਗੁਰ ਨਾਨਕ ਦੇ ਬੋਲ ਭਾਈ ਗੁਰਦਾਸ ਦੀ ਜ਼ਬਾਨੀ ਸੁਣੋ:-

ਨਾਨਕ ਆਖੇ ਭੰਗਰ ਨਾਥ ਤੇਰੀ ਮਾਉ ਕੁਚੱਜੀ ਆਹੀ।
ਭਾਂਡਾ ਧੋਇ ਨ ਜਾਤਿਓਨ ਭਾਇ ਕੁਚੱਜੇ ਫੁਲ ਸੜਾਈ।[4]

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ , ਪਉੜੀ 28.
2. ਉਹੀ, ਵਾਰ ਪਹਿਲੀ, ਪਉੜੀ 31.
3. ਉਹੀ, ਵਾਰ ਪਹਿਲੀ, ਪਉੜੀ 34.
4. ਉਹੀ, ਵਾਰ ਪਹਿਲੀ, ਪਉੜੀ 40.

ਤੇ ਫਿਰ ਕਿਹਾ ਸੋਹਣਾ ਮਿਹਣਾ ਮਾਰ ਕੇ ਸ਼ਰਮਿੰਦਾ ਕਰਦੇ ਹਨ:-

ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂੰ ਕੇ ਘਰ ਮੰਗਣ ਜਾਈ।
ਬਿਨ ਦਿਤੇ ਕਿਛੁ ਹਥ ਨ ਆਈ।[1]

ਜ਼ਰਾ ਗੁਰੂ ਹਰਿਗੋਬਿੰਦ ਸਾਹਿਬ ਦਾ ਜਲਾਲੀ ਰੂਪ ਵੀ ਵੇਖੋ, ਕਿਤਨਾ ਬੀਰ-ਰਸੀ ਵਰਣਨ ਹੈ ਸੂਰਮੇ ਦਾ,

ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।[2]

ਵਾਰ ਵਿਚ ਨਾਇਕ ਦਾ ਜੱਸ ਵੀ ਹੁੰਦਾ ਹੈ। ਉਸ ਦੇ ਸ਼ੁਭ ਗੁਣਾਂ ਦੀ ਵਡਿਆਈ ਕੀਤੀ ਜਾਂਦੀ ਹੈ। ਇੰਜ ਕਰਦਿਆਂ ਖਲਨਾਇਕ ਤੇ ਉਸ ਦੇ ਅਸ਼ੁਭ ਗੁਣਾਂ ਜਾਂ ਔਗੁਣਾਂ ਦਾ ਝ ਟਾਕਰਾ ਵੀ ਹੋ ਜਾਂਦਾ ਹੈ। ਇਸ ਟਾਕਰੇ ਵਿਚੋਂ ਵੀ ਬੀਰ ਰਸ ਝਲਕਦਾ ਹੈ:-

ਗੁਰਮੁਖ ਸੁਖਫਲ ਸਚ ਹੈ ਮਨਮੁਖ ਦੁਖ ਫਲ ਕੂੜ ਕੁੜਾਵਾ।
ਗੁਰਮੁਖ ਸਚ ਸੰਤੋਖ ਰੁੱਖ ਦੁਰਮਤਿ ਦੂਜਾ ਭਾਉ ਪਛਾਵਾ।
ਗੁਰਮੁਖ ਸਚ ਅਡੋਲ ਹੈ ਮਨਮੁਖ ਫੇਰ ਫਿਰੰਦੀ ਛਾਵਾਂ।
ਗੁਰਮੁਖ ਕੋਇਲ ਅੰਬ ਵਣ, ਮਨਮੁਖ ਵਣ ਵਣ ਹੰਢਨਿ ਕਾਵਾਂ।[3]

ਅਧਿਆਤਮਕ ਵਾਰਾਂ ਵਿਚ ਪ੍ਰਭੂ ਨੂੰ ਨਾਇਕ ਬਣਾਇਆ ਗਿਆ ਹੈ। ਭਾਈ ਸਾਹਿਬ ਨੇ ਗੁਰੂ ਨਾਨਕ ਦੇਵ ਨੂੰ ਵੀ ਨਾਇਕ ਦੇ ਰੂਪ ਵਿਚ ਚਿਤਰਿਆ ਹੈ। ਇਹਨਾਂ ਤੋਂ ਬਾਦ ਜੇ ਕੋਈ ਨਾਇਕ ਹੈ ਤਾਂ ਉਹ ਗੁਰਮੁਖ ਹੈ। "ਗੁਰਮੁਖ ਨਾਇਕ ਹੈ ਕਿਉਂਕਿ ਸਮੂਹ ਦੈਵੀ ਗੁਣਾਂ ਦਾ ਧਰਤੀ ਉਪਰ ਮੁਜਸਮਾ ਗੁਰਮੁਖ ਹੈ। ਇਸ ਕਰ ਕੇ ਉਹ ਸਰਵੋਤਮ ਨਾਇਕ ਹੈ।"[4] ਇਸ ਦੇ

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ ,ਪਉੜੀ 40.
2. ਉਹੀ, ਵਾਰ, ਪਹਿਲੀ, ਪਉੜੀ 48.
3. ਉਹੀ, ਵਾਰ 30, ਪਉੜੀ 2.
4. ਪ੍ਰਤਿਨਿਧ ਅਧਿਆਤਮਕ ਵਾਰਾਂ, ਪੰਨਾ 29

ਟਾਕਰੇ ਤੇ ਮਨਮੁਖ ਇਕ ਪ੍ਰਤਿ-ਨਾਇਕ ਹੈ ਜਿਸ ਵਿਚ ਸਾਰੇ ਔਗੁਣ ਹਨ। ਗੁਣਾਂ ਔਗੁਣਾਂ ਦੀ ਟੱਕਰ ਵਿਚੋਂ ਵੀ ਬੀਰ-ਰਸ ਉਤਪਨ ਹੁੰਦਾ ਹੈ ਤੇ ਗੁਰਮੁਖ ਦੇ ਟਾਕਰੇ ਤੇ ਮਨਮੁਖ ਬੜਾ ਘਟੀਆ ਜਿਹਾ, ਹਾਰਿਆ ਹੰਭਿਆ ਤੇ ਮਰੀਅਲ ਮਾੜੂਆ ਦਿਸਦਾ ਹੈ:-

ਗੁਰਮੁਖਿ ਸੱਚ ਸੁਲੱਖਣਾ ਸਭ ਸੁਲੱਖਣ ਸੱਚ ਸੁਹਾਵਾ।
ਮਨਮੁਖ ਕੂੜ ਕੁਲੱਖਣਾ ਸਭ ਕੁਲੱਖਣ ਕੂੜ ਕੁਦਾਵਾ।
ਸੱਚ ਸੁਇਨਾ ਕੂੜ ਕੱਚ ਹੈ, ਕੱਚ ਨ ਕੰਚਨ ਮੁੱਲ ਮੁਲਾਵਾ।
ਸੱਚ ਭਾਰਾ ਕੂੜ ਹਉਲੜਾ ਪਵੈ ਨ ਰਤਕ ਰਤਨ ਭੁਲਾਵਾ।
ਸਚ ਹੀਰਾ ਕੂੜ ਫਟਕ ਹੈ, ਜੜੈ ਜੜਾਵ ਨ ਜੁੜੈ ਜੁੜਾਵਾ।
ਸਚ ਦਾਤਾ ਕੂੜ ਮੰਗਤਾ, ਦਿਹੁ ਰਾਤੀ ਚੋਰ ਸਾਹ ਮਿਲਾਵਾ।
ਸੱਚ ਸਾਬਤ ਕੂੜ ਫਿਰਦਾ ਫਾਵਾ।[1]

ਭਾਈ ਗੁਰਦਾਸ ਨੇ ਇਕ ਪਉੜੀ ਵਿਚ ਸਿਪਾਹੀ ਦੇ ਜੰਗ ਵਿਚ ਸਿਰ ਵਢਣ ਤੇ ਲੜ ਮਰਨ ਦਾ ਚਿੱਤਰ ਖਿਚ ਕੇ ਕਾਮ ਆਦਿਕ ਵੈਰੀਆਂ ਨਾਲ ਲੜਨ ਵਾਲੇ ਗੁਰਮੁਖ ਦੀ ਸ਼ਲਾਘਾ ਕੀਤੀ ਹੈ। ਸਿਪਾਹੀ ਆਪਣੇ ਮਾਲਕ ਦਾ ਨਿਮਕ ਹਲਾਲ ਕਰਨ ਲਈ ਜੰਗ ਵਿਚ ਜੂਝ ਜਾਂਦਾ ਹੈ ਤੇ ਰਬ ਦਾ ਪਿਆਰਾ ਵਕਤ ਨੂੰ ਸੰਭਾਲ ਕੇ ਵਿਸ਼ੇ ਵਿਕਾਰਾਂ ਨੂੰ ਸਾਧਦਾ ਤੇ ਹਉਮੈ ਨੂੰ ਮਾਰ ਕੇ ਖਪਾ ਦੇਂਦਾ ਹੈ। ਬੀਰ-ਰਸ ਉਭਾਰਨ ਲਈ ਇਹ ਪਉੜੀ ਇਕ ਚੰਗੀ ਉਦਾਹਰਣ ਹੈ:-

ਲੂਣ ਸਾਹਿਬ ਦਾ ਖਾਇਕੇ ਰਣ ਅੰਦਰ ਲੜ ਮਰੈ ਸੁ ਜਾਪੈ।
ਸਿਰ ਵੱਢੈ ਹਥਿਆਰ ਕਰ ਵਰੀਆਮਾਂ ਵਰੀਆਮ ਸਿਞਾਪੈ।
ਤਿਸ ਪਿੱਛੈ ਜੋ ਇਸਤਰੀ ਥਪਿ ਬੇਣੀ ਦੇ ਵਰ ਸਰਾਪੈ।
ਪੋਤੇ ਪੁਤ ਵਡੀਰੀਅਨ ਪਰਵਾਰੈ ਸਾਧਾਰ ਪਰਾਪੈ।
ਵਖਤੇ ਉਪੱਰ ਲੜ ਮਰੈ ਅੰਮ੍ਰਿਤ ਵੇਲੇ ਸਬਦ ਅਲਾਪੈ।
ਸਾਧ ਸੰਗਤਿ ਵਿਚ ਜਾਇ ਕੈ ਹਉਮੈ ਮਾਰ ਮਰੈ ਆਪ ਆਪੈ।

---

1. ਵਾਰਾਂ ਭਾਈ ਗੁਰਦਾਸ, ਵਾਰ 30, ਪਉੜੀ 5.

ਨਫ਼ ਮਰਨਾ ਤੇ ਸਤੀ ਹੋਏ ਗੁਰਮੁਖ ਪੰਥ ਪੂਰਣ ਪ੍ਰਤਾਪੈ।
ਸਚ ਸਿਦਕ ਸਚ ਪੀਰ ਪਛਾਪੈ।[1]

ਸ਼ਾਂਤ ਰਸ:- ਰਸ-ਸਿਧਾਂਤ ਦੇ ਮੋਢੀ ਭਰਤ ਮੁਨੀ ਨੇ ਸ਼ਾਂਤ ਰਸ ਨੂੰ ਰਸਾਂ ਵਿਚ ਸ਼ਾਮਲ ਨਹੀਂ ਕੀਤਾ। ਪਰ ਵਿਸ਼ਵਾ ਨਾਥ ਨੇ ਇਸ ਰਸ ਨੂੰ ਪਰਵਾਨ ਕੀਤਾ ਹੈ। ਮੰਮਟ ਅਨੁਸਾਰ 'ਨਿਰਵੇਦ' ਸਥਾਈ ਭਾਵ ਵਾਲਾ 'ਸ਼ਾਂਤ' ਨੌਵਾਂ ਰਸ ਹੈ।[2] ਸ਼ਾਂਤ ਰਸ ਦਾ ਸਥਾਈ ਭਾਵ ਨਿਰਵੇਦ ਹੈ। ਨਿਰਵੇਦ ਇਕ ਪ੍ਰਕਾਰ ਦਾ ਵੈਰਾਗ ਜਾਂ ਉਪਰਾਮਤਾ ਹੈ। ਇਹ ਵੈਰਾਗ ਜਾਂ ਉਪਰਾਮਤਾ ਦਾ ਭਾਵ, ਸੰਸਾਰ ਦੀ ਅਸਾਰਤਾ ਤੇ ਪ੍ਰਭੂ-ਗਿਆਨ ਕਾਰਨ ਉਤਪਨ ਹੁੰਦਾ ਹੈ ਤੇ ਗੁਰੂ, ਸਤਿ-ਸੰਗ ਆਦਿ ਇਸ ਭਾਵ ਨੂੰ ਜਗਾ ਕੇ ਤੀਬਰ ਕਰਦੇ ਹਨ। ਭਗਤੀ-ਕਾਵਿ ਤੇ ਖ਼ਾਸ ਕਰ ਕੇ ਅਧਿਆਤਮਕ ਕਵਿਤਾ ਵਿਚ ਸ਼ਾਂਤ ਰਸ ਦੀ ਪ੍ਰਧਾਨਤਾ ਹੁੰਦੀ ਹੈ।

ਭਾਈ ਸਾਹਿਬ ਦੀਆਂ ਵਾਰਾਂ ਦਾ ਰੰਗ ਅਧਿਆਤਮਕ ਹੈ। 'ਵਾਰ' ਰੂਪ ਹੋਣ ਕਰ ਕੇ ਭਾਈ ਗੁਰਦਾਸ ਦੀ ਬਾਣੀ ਵਿਚ ਬੀਰ-ਰਸ ਹੈ, ਤੇ ਅਧਿਆਤਮਕ ਰੰਗਣ ਹੋਣ ਕਾਰਨ ਇਸ ਵਿਚ ਸ਼ਾਂਤ ਰਸ ਹੈ। ਉਂਜ ਸ਼ਾਂਤ ਰਸ ਤੇ ਬੀਰ-ਰਸ ਪਰਸਪਰ ਵਿਰੋਧੀ ਰਸ ਹਨ, ਪਰ ਭਾਈ ਸਾਹਿਬ ਦੀ ਵਿਸ਼ੇਸ਼ਤਾ ਇਹ ਹੈ ਕਿ ਦੋਹਾਂ ਵਿਰੋਧੀ ਰਸਾਂ ਨੂੰ ਇਕੋ ਥਾਂ ਨਿਭਾ ਕੇ ਉਹਨਾਂ ਵਿਚ ਇਕ ਸੁਮੇਲ ਜਾਂ ਇਕ ਸੁਰਤਾ ਭਰ ਦਿੱਤੀ ਹੈ। ਛੰਦ ਬੀਰ-ਰਸੀ ਹੈ ਤੇ ਕਵਿਤਾ ਸ਼ਾਂਤ-ਰਸੀ। ਇਹ ਭਾਈ ਸਾਹਿਬ ਦੀ ਕਾਵਿ-ਕਲਾ ਦੀ ਇਕ ਖ਼ਾਸ ਵਿਸ਼ੇਸ਼ਤਾ ਹੈ। ਭਾਈ ਸਾਹਿਬ ਦੀ ਹਰ ਪਉੜੀ ਵਿਚ ਸ਼ਾਂਤ ਰਸ ਦੀ ਝਲਕ ਵੇਖੀ ਜਾ ਸਕਦੀ ਹੈ।

ਸਾਧ ਸੰਗਤ ਭਉ ਭਾਉ ਸਹਿਜ ਬੈਰਾਗ ਹੈ।
ਗੁਰਮੁਖ ਸਹਿਜ ਸੁਭਾਉ ਸੁਰਤ ਸੁਜਾਗ ਹੈ।
ਮਧੁਰ ਬਚਨ ਅਲਾਉ ਹਉਮੈਂ ਤਿਆਗ ਹੈ।
ਸਤਿਗੁਰ ਮਤ ਪਰਥਾਉ ਸਦਾ ਅਨੁਰਾਗ ਹੈ।
ਪਿਰਮ ਪਿਆਲੇ ਸਾਉ ਮਸਤਕ ਭਾਗ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 30, ਪਉੜੀ 14;
2. ਕਾਵਯ-ਪ੍ਰਕਾਸ਼, ਉਲੱਾਸ 4, ਸੂਤ੍ਰ 47, ਪੰਨਾ 117.

ਬ੍ਰਹਮ ਜੋਤਿ ਬ੍ਰਹਮਾਉ ਗਯਾਨ ਚਰਾਗ ਹੈ।
ਅੰਤਰ ਗੁਰਮਤ ਚਾਉ ਅਲਿਪਤ ਅਦਾਗ ਹੈ।
ਵੀਹ ਇਕੀਹ ਚੜਾਉ ਸਦਾ ਸੁਹਾਗ ਹੈ।[1]

ਗੁਰਮੁਖ ਦਾ ਹਿਰਦਾ ਸ਼ਾਂਤ-ਰਸ ਭਰਪੂਰ ਹੁੰਦਾ ਹੈ। ਭਾਈ ਸਾਹਿਬ ਨੇ ਗੁਰਮੁਖ ਦੀ ਬੜੀ ਵਡਿਆਈ ਕੀਤੀ ਹੈ। ਜਿੱਥੇ ਜਿੱਥੇ ਸਤਿਗੁਰ, ਸਾਧ ਸੰਗਤ, ਗੁਰਮੁਖ ਆਦਿ ਬਾਰੇ ਬਚਨ ਕਹੇ ਹਨ, ਉਥੇ ਸ਼ਾਂਤ ਰਸ ਦਾ ਵਾਤਾਵਰਣ ਪਸਰਿਆ ਹੋਇਆ ਪ੍ਰਤੀਤ ਹੁੰਦਾ ਹੈ। ਫੇਰ, ਕਿਉਂਕਿ ਵਾਰਾਂ ਗੁਰਬਾਣੀ ਦੀ ਹੀ ਵਿਆਖਿਆ ਕਰਦੀਆਂ ਹਨ, ਤੇ ਗੁਰਬਾਣੀ ਸ਼ਾਂਤ-ਰਸ ਭਰਪੂਰ ਹੈ, ਇਸ ਲਈ ਗੁਰਬਾਣੀ ਵਾਲੇ ਭਾਵ ਹੀ ਵਿਅਕਤ ਕਰਨ ਕਰ ਕੇ ਸ਼ਾਂਤ ਰਸ ਇਸ ਰਚਨਾ ਦਾ ਮੁਖ ਰਸ ਬਣ ਗਿਆ ਹੈ।

ਚਲਣ ਹੁਕਮ ਰਜਾਇ ਗੁਰਮੁਖ ਜਾਣਿਆ।
ਗੁਰਮੁਖ ਪੰਥ ਚਲਾਇ ਚੱਲਣ ਭਾਣਿਆ।
ਸਿਦਕ ਸਬੂਰੀ ਪਾਇ ਕਰ ਸੁਕਰਾਣਿਆ।
ਗੁਰਮੁਖ ਅਲਖ ਲਖਾਇ ਚੋਜ ਵਿਡਾਣਿਆ।
ਵਰਤਣ ਬਾਲ ਸੁਭਾਇ ਆਦਿ ਵਖਾਣਿਆ।
ਸਾਧ ਸੰਗਤਿ ਲਿਵ ਲਾਇ ਸੱਚ ਸੁਹਾਣਿਆ।
ਜੀਵਨ ਮੁਕਤ ਕਰਾਇ ਸਬਦ ਸਿਵਾਣਿਆ।
ਗੁਰਮੁਖ ਆਪ ਗਵਾਇ ਆਪ ਪਛਾਣਿਆ।[2]

ਭਾਈ ਗੁਰਦਾਸ ਦੀ ਰਚਨਾ ਦਾ ਮਨੋਰਥ ਇਹ ਹੈ ਕਿ ਮਨੁੱਖ ਅਧਿਆਤਮਕ ਸੁਖ ਦੀ ਪ੍ਰਾਪਤੀ ਲਈ ਜਤਨ ਕਰੇ, ਉਸ ਦੀ ਮਾਨਸਿਕ ਤ੍ਰਿਪਤੀ ਹੋਵੇ ਤੇ ਇੰਜ ਕਿਸੇ ਅਨੂਠੇ ਅਨੰਦ ਵਿਚ ਪ੍ਰਵੇਸ਼ ਕਰੇ। ਜਿਸ ਰਾਹ ਤੇ ਟੁਰਿਆਂ ਮਨੁੱਖ ਦੀ ਆਸ਼ਾ ਤ੍ਰਿਸ਼ਨਾ ਮੁਕ ਜਾਂਦੀ ਹੈ, ਸੰਸਾਰੀ-ਦੁੱਖਾਂ ਤੋਂ ਉਸ ਨੂੰ ਮੁਕਤੀ ਮਿਲਦੀ ਹੈ। ਅਜਿਹੀ ਅਵੱਸਥਾ ਵਿਚ ਪੁਜ ਕੇ ਮਨ ਦ੍ਰਿਤੀਆਂ ਵਿਚ

---

1. ਵਾਰਾਂ ਭਾਈ ਗੁਰਦਾਸ, ਵਾਰ 3, ਪਉੜੀ 13.
2. ਉਹੀ, ਵਾਰ 22, ਪਉੜੀ 16.

ਨਹੀਂ ਪੈਂਦਾ , ਇਕ ਰਸ ਹੋ ਜਾਂਦਾ ਹੈ, ਇਕ ਉਤੇ ਟਿਕ ਜਾਂਦਾ ਹੈ, ਟਿਕਾਉ ਦੀ ਪ੍ਰਾਪਤੀ ਹੀ ਸ਼ਾਂਤੀ ਦੀ ਪ੍ਰਾਪਤੀ ਹੈ। ਇਸੇ ਪ੍ਰਾਪਤੀ ਦਾ ਸਾਧਨ ਮਨੁੱਖ ਨੇ ਕਰਨਾ ਹੈ। ਭਾਈ ਸਾਹਿਬ ਦੀ ਰਚਨਾ ਇਸ ਪਾਸੇ ਅਗਵਾਈ ਕਰਦੀ ਹੈ:-

ਮਾਨ ਸਰੋਵਰ ਆਖੀਐ ਉਪਰ ਹੰਸ ਸੁਵੰਸ ਵਸੰਦੇ।
ਮੋਤੀ ਮਾਣਕ ਮਾਨਸਰ ਚੁੰਚ ਚੁਣ ਹੰਸ ਅਮੋਲ ਚੁੰਗੰਦੇ।
ਖੀਰ ਨੀਰ ਨਿਵਾਰਦੇ ਲਹਿਰੀਂ ਅੰਦਰ ਫਿਰਨ ਤਰੰਦੇ।
ਮਾਨ ਸਰੋਵਰ ਛਡ ਕੇ ਹੋਰਤ ਥਾਇ ਨ ਜਾਇ ਬਹੰਦੇ।
ਗੁਰਮੁਖ ਸੁਖਫਲ ਸਾਧ ਸੰਗ ਪਰਮ ਹੰਸ ਗੁਰਸਿਖ ਸੁਹੰਦੇ।
ਇਕ ਮਨ ਇਕ ਧਿਆਇੰਦੇ ਦੂਜੇ ਭਾਇ ਨ ਜਾਇ ਫਿਰੰਦੇ।
ਸ਼ਬਦ ਸੁਰਤ ਲਿਵ ਅਲਖ ਲਖੰਦੇ ।[1]

<u>ਹਾਸ-ਰਸ</u>:- ਹਾਸ ਰਸ ਬਾਰੇ ਵਿਸ਼ਵਾ ਨਾਥ ਲਿਖਦਾ ਹੈ "ਜਿੱਥੇ ਅਨੋਖਾ ਪਹਿਰਾਵਾ, ਅਨੋਖਾ ਰੂਪ-ਰੰਗ, ਅਨੋਖੀ ਬੋਲ-ਚਾਲ ਆਦਿ ਵੇਖਣ ਸੁਣਨ ਨਾਲ 'ਹਾਸ' ਸਥਾਈ ਭਾਵ ਪੁਸ਼ਟ ਹੁੰਦਾ ਹੈ, ਉਥੇ ਹਾਸ-ਰਸ ਹੁੰਦਾ ਹੈ।[2] ਭਾਈ ਸਾਹਿਬ ਦੀਆਂ ਵਾਰਾਂ ਵਿਚ ਹਾਸ-ਰਸ ਦੀ ਚਾਸ਼ਨੀ ਮੌਜੂਦ ਹੈ। ਇਹ ਹਾਸ ਰਸ ਵਿਅੰਗ ਦੇ ਰੂਪ ਵਿਚ ਉਜਾਗਰ ਹੋਇਆ ਹੈ। ਮੂਰਖਾਂ ਦੇ ਅਨੋਖੇ-ਵਰਤਾਰੇ ਨੂੰ ਵੇਖ ਕੇ ਬੁਲ੍ਹਾਂ ਤੇ ਮੁਸਕਾਨ ਆ ਜਾਣੀ ਕੁਦਰਤੀ ਗੱਲ ਹੈ। ਭਾਈ ਸਾਹਿਬ ਇਕ ਲੋਕਕਥਾ ਨੂੰ ਆਧਾਰ ਬਣਾ ਕੇ ਮੂਰਖਾਂ ਦਾ ਹਾਸੋ-ਹੀਣਾ ਚਿੱਤਰ ਉਲੀਕਦੇ, ਹਾਸਾ ਉਪਜਾਂਦੇ ਤੇ ਮੂਰਖਤਾ ਕਰਨ ਤੋਂ ਰੋਕਦੇ ਹਨ:-

ਟੰਬੇ ਖੂਹੇ ਨ੍ਹਾਇਕੇ ਪਗ ਵਿਸਾਰ ਆਇਆ ਸਿਰ ਨੰਗੈ।
ਘਰ ਵਿਚ ਰੰਨਾ ਕਮਲੀਆਂ ਧੁਸੀ ਲੀਤੀ ਦੇਖ ਕੁਢੰਗੈ।
ਰੰਨਾ ਦੇਖ ਪਿਟੰਦੀਆਂ ਢਾਹਾਂ ਮਾਰੈਹੋਇ ਨਿਸੰਗੈ ।
ਲੋਕ ਸਿਆਪੇ ਆਇਆ ਰੰਨਾ ਪੁਰਸ਼ ਜੁੜੇ ਲੈ ਪੰਗੈ ।

---

1. ਵਾਰਾਂ ਭਾਈ ਗੁਰਦਾਸ, ਵਾਰ 16, ਪਉੜੀ 8;
2. ਸਾਹਿਤਯ ਦਰਪਣ, ਪੰਨਾ 170;

ਨਾਇਣ ਪੁਛਦੀ ਪਿਟਦੀਆਂ ਕਿਸਦੇ ਨਾਇ ਅਲਾਹਣੀ ਅੰਗੈ।
ਸਹੁਰੇ ਪੁਛਹੁ ਜਾਇ ਕੇ ਕਉਣ ਮੂਆ ਨੂੰਹ ਉੱਤਰ ਮੰਗੈ।
ਕਾਵਾਂ ਰੌਲਾ ਮੂਰਖ ਸੰਗੈ।[1]

ਇਸੇ ਤਰ੍ਹਾਂ "ਵੈਦ ਚੰਗੇਰੀ ਊਠਣੀ"[2] ਵਾਲੀ ਪਉੜੀ ਵਿਚ ਵੀ ਇਕ ਲੋਕ-ਕਥਾ ਨੂੰ ਆਧਾਰ ਬਣਾ ਕੇ ਮੂਰਖ ਦੇ ਵਿਹਾਰ ਤੇ ਵਿਅੰਗ ਕੀਤਾ ਹੈ। ਅਸਲ ਵਿਚ ਭਾਈ ਸਾਹਿਬ ਨੇ ਮਨਮੁਖਾਂ, ਮੂੜ੍ਹਾਂ, ਅਕਿਰਤਘਣਾਂ, ਮੀਣਿਆਂ, ਬੇਮੁਖਾਂ ਆਦਿ ਦਾ ਪਾਜ ਖੋਲ੍ਹਣ ਤੇ ਪਖੰਡ ਉਘਾੜਨ ਲਈ ਹਾਸ-ਰਸ ਦੀ ਵਰਤੋਂ ਕੀਤੀ ਹੈ। ਆਪਣੀ ਗੱਲ ਨੂੰ ਹਾਸੇ ਵਿਚ ਲਪੇਟ ਕੇ ਕਹਿਣ ਲਈ ਆਪ ਨੇ ਲੋਕ-ਕਥਾਵਾਂ ਦਾ ਆਸਰਾ ਲਿਆ ਹੈ। ਰੱਤੇ ਗਿੱਦੜ ਦੀ ਲੋਕ-ਕਹਾਣੀ ਲੈ ਕੇ ਮੀਣਿਆਂ ਦੇ ਪਖੰਡੀ ਵਤੀਰੇ ਨੂੰ ਨੰਗਾ ਕੀਤਾ ਹੈ ਤੇ ਨਾਲੇ ਹਾਸਾ ਉਪਜਾਇਆ ਹੈ:-

ਨੀਲਾਰੀ ਦੇ ਮਟ ਵਿਚ ਪੈ ਗਿੱਦੜ ਰੱਤਾ।
ਜੰਗਲ ਅੰਦਰ ਜਾਇ ਕੈ ਪਾਖੰਡ ਕਮੱਤਾ।
ਦਰ ਸੇਵੇ ਮਿਰਗਾਵਲੀ ਹੋਇ ਬਹੈ ਅਵੱਤਾ।
ਕਰੈ ਹਕੂਮਤ ਅਗਲੀ ਕੂੜੈ ਮਦ ਮੱਤਾ।
ਬੋਲਣ ਕਾਜ ਵਿਗਾੜਿਆ ਜਿਉਂ ਮੂਲੀ ਪੱਤਾ।
ਤਿਉਂ ਦਰਗਹ ਮੀਣਾ ਮਾਰੀਐ ਕਰ ਕੂੜ ਕੁਪੱਤਾ।[3]

ਕਈ ਥਾਂ ਇਕ ਇਕ ਤੁਕ ਵਿਚ ਦੋ ਬੇਜੋੜ ਚੀਜ਼ਾਂ ਨੂੰ ਜੋੜ ਕੇ, ਪੂਰੀ ਕਹਾਣੀ ਦਾ ਇਸ਼ਾਰਾ ਕਰ ਕੇ, ਹਾਸਾ ਪੈਦਾ ਕੀਤਾ ਹੈ:-

ਘੰਟ ਘੜਾਇਆ ਚੂਹਿਆਂ ਗਲ ਬਿੱਲੀ ਪਾਈਐਂ।
ਮਤਾ ਪਕਾਇਆ ਮੱਖੀਆਂ ਘਿਉ ਅੰਦਰ ਨਾਈਐਂ।[4]

---

1. ਵਾਰਾਂ ਭਾਈ ਗੁਰਦਾਸ, ਵਾਰ 32, ਪਉੜੀ 19.
2. ਉਹੀ, ਵਾਰ 32, ਪਉੜੀ 16.
3. ਉਹੀ, ਵਾਰ 36, ਪਉੜੀ 2.
4. ਉਹੀ, ਵਾਰ 36, ਪਉੜੀ 16.

<u>ਬੀਭਤਸ ਰਸ:-</u> ਬੀਭਤਸ ਰਸ ਦਾ ਸਥਾਈ ਭਾਵ ਘ੍ਰਿਣਾ ਹੈ। ਭਾਈ ਸਾਹਿਬ ਨੇ ਅਕਿਰਤਘਣਾਂ, ਲੂਣ ਹਰਾਮੀਆਂ ਦੀ ਦੁਰਦਸ਼ਾ ਦਾ ਬਿਆਨ ਕਰਦਿਆਂ ਇਸ ਰਸ ਦੀ ਵਰਤੋਂ ਕੀਤੀ ਹੈ। ਅਕਿਰਤਘਣ ਦਾ ਅਜਿਹਾ ਚਿੱਤਰ ਉਲੀਕਿਆ ਹੈ ਕਿ ਆਪ ਮੁਹਾਰੇ ਹੀ ਘ੍ਰਿਣਾ ਉਪਜ ਪੈਂਦੀ ਹੈ। ਅਕਿਰਤਘਣਾਂ ਨੂੰ ਤਾਂ ਭਾਈ ਸਾਹਿਬ ਨੇ ਸਭ ਤੋਂ ਮੰਦੇ ਕਹਿ ਕੇ ਆਪਣੀ ਘ੍ਰਿਣਾ ਪਰਗਟ ਕੀਤੀ ਹੈ। ਆਪ ਅਨੁਸਾਰ ਤਾਂ "ਭਾਰੇ ਭੁਈਂ ਅਕਿਰਤਘਣ ਮੰਦੀ ਹੂੰ ਮੰਦੇ।[1]

ਹੇਠਲੀ ਪਉੜੀ ਵਿਚ ਜ਼ਿੰਦਗੀ ਦੇ ਇਕ ਅਤਿ ਕੋਝੇ ਪਾਸੇ ਨੂੰ ਰੂਪਮਾਨ ਕਰਕੇ ਅਕਿਰਤਘਣ ਨੂੰ ਉਸ ਤੋਂ ਵੀ ਗਿਆ ਗੁਜ਼ਰਿਆ ਆਖਿਆ ਹੈ:-

ਮਦ ਵਿਚ ਰਿਧਾ ਪਾਇਕੈ ਕੁੱਤੇ ਦਾ ਮਾਸ।
ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸ।
ਰਤੂੰ ਭਰਿਆ ਕਪੜਾ ਕਰ ਕੱਜਨ ਤਾਸ।
ਢੱਕ ਲੈ ਚੱਲੀ ਚੂਹੜੀ ਕਰ ਭੋਗ ਬਿਲਾਸ।
ਆਖ ਸੁਣਾਇ ਪੁਛਿਆ ਲਾਹੇ ਵਿਸਵਾਸ।
ਨਦਰੀ ਪਵੈ ਅਕਿਰਤਘਣ ਮਤ ਹੋਇ ਵਿਣਾਸ।[2]

ਅਖ਼ੀਰਲੀ ਤੁਕ ਵਿਚ ਜੋ ਸਿੱਟਾ ਕੱਢਿਆ ਹੈ ਉਸ ਨੇ ਉਪਰਲੀਆਂ ਤੁਕਾਂ ਦੇ ਕੌੜੇ ਕਸੈਲੇ ਵਰਣਨ ਵਲੋਂ ਹਟਾ ਕੇ ਮਨ ਨੂੰ ਅਕਿਰਤਘਣ ਪ੍ਰਤੀ ਘ੍ਰਿਣਾ ਨਾਲ ਭਰ ਦਿੱਤਾ ਹੈ। ਇਸੇ ਤਰ੍ਹਾਂ ਧਰਮ ਸਾਲ ਦੀ ਝਾਕ ਤੇ ਪੂਜਾ ਦੇ ਧਾਨ ਦੀ ਝਾਕ ਰਖਣ ਵਾਲਿਆਂ ਨਾਲ ਵੀ ਘ੍ਰਿਣਾ ਉਪਜਾਈ ਹੈ। ਅਜਿਹੀਆਂ ਸਭ ਪਉੜੀਆਂ ਵਿਚ ਬੀਭਤਸ-ਰਸ ਉਜਾਗਰ ਹੋਇਆ ਹੈ।

<u>ਕਰੁਣਾ ਰਸ:-</u> ਸੰਸਕ੍ਰਿਤ ਦੇ ਕਵੀ ਭਵਭੂਤਿ ਨੇ ਕਰੁਣਾ ਰਸ ਨੂੰ ਸਾਰੇ ਰਸਾਂ ਵਿਚੋਂ ਉੱਤਮ ਗਿਣਿਆ ਹੈ, ਹੋਰ ਸਾਰੇ ਰਸ ਪਾਣੀ ਦੇ ਬੁਲਬੁਲੇ ਵਾਂਗ ਹਨ।[3] ਮਨੁੱਖੀ ਹਿਰਦਾ ਦੁਖ ਦੇ

---

1. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ 8.
2. ਉਹੀ, ਵਾਰ 35, ਪਉੜੀ 9.
3. ਕਾਵਯ ਦਰਪਣ, ਪੰ: ਰਾਮ ਦਹਿਨ ਮਿਸ਼ਰ, ਪੰਨਾ 195.

ਭਾਵਾਂ ਕਾਰਨ ਵਧੇਰੀ ਤੀਬਰਤਾ ਨਾਲ ਪ੍ਰਭਾਵਿਤ ਹੁੰਦਾ ਹੈ। ਦੁਖ ਤੇ ਸੋਗ ਦੇ ਸਮਾਚਾਰ ਹਿਰਦੇ ਨੂੰ ਹਿਲੂਣਦੇ ਹਨ, ਵੈਰਾਗ ਪੈਦਾ ਕਰਦੇ ਹਨ। ਅਜਿਹੀ ਅਵੱਸਥਾ ਵਿਚ ਬੋਲੇ ਬੋਲ ਉਚੀ ਪੱਧਰ ਦੇ ਹੁੰਦੇ ਹਨ।

Our sweetest songs are those
Which tell us of our saddest thought. (Shelly)

ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਗੁਰੂ ਨਾਨਕ ਆਗਮਨ ਤੋਂ ਪਹਿਲਾਂ ਦੇ ਲੋਕਾਂ ਦੀ ਜਿਸ ਮੰਦੀ ਦਸ਼ਾ ਦਾ ਵਰਣਨ ਕੀਤਾ ਗਿਆ ਹੈ, ਉਹ ਸਭ ਕਰੁਣਾ ਭਰਪੂਰ ਹੈ। ਉਸ ਸਮੇਂ ਦੇ ਲੋਕਾਂ ਲਈ ਤਰਸ-ਭਾਵਨਾ ਜਾਗ ਪੈਂਦੀ ਹੈ। ਇਹ ਤਾਂ ਹੀ ਹੁੰਦਾ ਹੈ ਜੇ ਮਨ ਅਜਿਹੀ ਦਸ਼ਾ ਨੂੰ ਚਿਤਵ ਕੇ ਦੁਖੀ ਹੋ ਉਠਦਾ ਹੈ ਤੇ ਕਰੁਣਾ ਰਸ ਨਾਲ ਭਰ ਜਾਂਦਾ ਹੈ। ਮੁਸਲਮਾਨਾਂ ਨੇ ਜਬਰ ਤੇ ਜ਼ੁਲਮ ਦੀ ਅਤਿ ਕਰ ਦਿੱਤੀ ਹੈ:-

ਠਾਕੁਰ ਦੁਆਰੇ ਢਾਹਿ ਕੈ ਤਿਹ ਠਉੜੀ ਮਸੀਤ ਉਸਾਰਾ।
ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।[1]

ਗੁਰੂ ਕੋਈ ਹੈ ਨਹੀਂ, ਅਗਿਆਨਤਾ ਦਾ ਹਨੇਰਾ ਚੁਪਾਸੀਂ ਪਸਰਿਆ ਪਿਆ ਹੈ, ਪਾਪਾਂ ਦੀ ਭਰਮਾਰ ਹੈ, ਦਇਆ ਧਰਮ ਰਿਹਾ ਨਹੀਂ, ਵੇਦ ਦੀ ਨਿੰਦਿਆ ਹੋ ਰਹੀ ਹੈ, ਧੌਲ ਪਾਪਾਂ ਦਾ ਭਾਰ ਸਹਾਰ ਨਹੀਂ ਸਕਦਾ ਤੇ ਦੁਖੀ ਹੋਇਆ ਦਿਨ ਰਾਤ ਰੋਂਦਾ ਕੁਰਲਾਂਦਾ ਹੈ। ਅਜਿਹੀ ਦਸ਼ਾ ਨੂੰ ਵੇਖ ਕੇ ਕਿਹੜਾ ਹਿਰਦਾ ਹੈ ਜੋ ਦੁਖੀ ਨਾ ਹੋਵੇ। ਭਾਈ ਸਾਹਿਬ ਨੇ ਕਰੁਣਾ ਮਈ ਢੰਗ ਵਿਚ ਇਸ ਦਸ਼ਾ ਦਾ ਬਿਆਨ ਕੀਤਾ ਹੈ:-

ਬਾਝੁ ਗੁਰੂ ਗੁੰਬਾਰ ਹੈ ਖਹਿ ਖਹਿ ਮਰਦੇ ਬਹੁ ਬਿਧ ਲੋਆ।
ਵਰਤਿਆ ਪਾਪ ਜਗਤ੍ਰ ਤੇ ਧਉਲੁ ਉਡੀਣਾ ਨਿਸਦਿਨ ਰੋਆ।
ਬਾਝੁ ਦਇਆ ਬਲਹੀਣ ਹੋ ਨਿਘਰ ਚਲੋ ਰਸਾਤਲ ਟੋਆ।
ਖੜਾ ਇਕਤੇ ਪੈਰ ਤੇ ਪਾਪ ਸੰਗ ਬਹੁ ਭਾਰਾ ਹੋਆ।

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 20.

ਬੀਮੈ ਕੋਇ ਨ ਸਾਧੁ ਬਿਨ ਸਾਧੁ ਨ ਦਿਸੈ ਜਗ ਵਿਚ ਕੋਆ।
ਧਰਮ ਧੌਲ ਪੁਕਾਰੈ ਤਲੈ ਖੜੋਆ।[1]

ਭਾਈ ਸਾਹਿਬ ਨੇ ਜਿਨ੍ਹਾਂ ਪਉੜੀਆਂ ਵਿਚ ਬੇਮੁਖਾਂ, ਨਿੰਦਕਾਂ, ਮਨਮੁਖਾਂ, ਅਕਿਰਤਘਣਾ ਦਾ ਜ਼ਿਕਰ ਕੀਤਾ ਹੈ, ਉਥੇ ਵੀ ਘ੍ਰਿਣਾ ਦੇ ਨਾਲ ਨਾਲ ਉਹਨਾਂ ਦੀ ਮੰਦੀ ਦਸ਼ਾ ਤੇ ਤਰਸ ਉਪਜਦਾ ਹੈ ਤੇ ਕਰੁਣਾ ਰਸ ਬਣ ਜਾਂਦਾ ਹੈ। ਅਜਿਹੀਆਂ ਪਉੜੀਆਂ ਵਿਚ ਕਰੁਣਾ ਤੇ ਬੀਭਤਸ ਦੋਵੇਂ ਰਸ ਸੰਜੁਗਤ ਹੋ ਗਏ ਹਨ।

ਭਿਆਨਕ ਰਸ:- ਭਿਆਨਕ ਚੀਜ਼ਾਂ ਦੇ ਵੇਖਣ ਨਾਲ ਜਾਂ ਭੈਦਾਇਕ ਗੱਲਾਂ ਸੁਣਨ ਨਾਲ ਜਦੋਂ ਮਨ ਵਿਚ ਭੈ ਦਾ ਭਾਵ ਪੈਦਾ ਹੋ ਜਾਂਦਾ ਹੈ ਤਾਂ ਭਿਆਨਕ ਰਸ ਪਰਗਟ ਹੁੰਦਾ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚ ਕਿਤੇ ਕਿਤੇ ਇਹ ਰਸ ਵੀ ਪ੍ਰਾਪਤ ਹੈ। ਜੋਗੀ ਕਰਾਮਾਤਾਂ ਦੁਆਰਾ ਗੁਰੂ ਨਾਨਕ ਦੇਵ ਉਤੇ ਪ੍ਰਭਾਵ ਪਾਉਣ ਲਈ ਜਦੋਂ ਵੱਖ-ਵੱਖ ਰੂਪ ਧਾਰਦੇ ਹਨ ਤਾਂ ਭੈ ਦਾ ਵਾਤਾਵਰਣ ਉਤਪਨ ਹੋ ਜਾਂਦਾ ਹੈ।

ਰੂਪ ਵਟਾਇਆ ਜੋਗੀਆਂ ਸਿੰਘ ਬਾਘ ਬਹੁ ਚਲਤ ਦਿਖਾਈ।
ਇਕ ਪਰ ਕਰਕੇ ਉਡਰਨ ਪੰਖੀ ਜਿਵੈ ਰਹੇ ਲੀਲਾਈ।
ਇਕ ਨਾਗ ਹੋਇ ਪਵਨ ਛੋਡ ਇਕਨਾ ਵਰਖਾ ਅਗਨਿ ਵਸਾਈ।
ਤਾਰੇ ਤੋੜੇ ਭੰਗਰ ਨਾਥ ਇਕ ਚੜ੍ਹ ਮਿਰਗਾਨੀ ਜਲ ਤਰ ਜਾਈ।[2]

ਜੋਗੀ ਤੇ ਸਿਧ ਅਜਿਹੀਆਂ ਕਰਾਮਾਤਾਂ ਦੁਆਰਾ ਆਮ ਲੋਕਾਂ ਨੂੰ ਡਰਾਉਂਦੇ ਤੇ ਭੈ-ਭੀਤ ਕਰਦੇ ਸਨ। ਇਹ ਨਿਰਭਉ ਨਿੰਰਕਾਰ ਨਾਲ ਜੁੜੇ ਗੁਰੂ ਨਾਨਕ ਦੇਵ ਹੀ ਸਨ ਜਿਨ੍ਹਾਂ ਤੇ ਅਜਿਹੇ ਭਿਆਨਕ ਦ੍ਰਿਸ਼ਾਂ ਦਾ ਕੋਈ ਅਸਰ ਨਾ ਹੋਇਆ।

ਇਉਂ ਭਿਆਨਕ ਰਸ ਦਾ ਵਰਣਨ ਵੀ ਕਿਤੇ ਕਿਤੇ ਮਿਲਦਾ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 22.
2. ਉਹੀ, ਵਾਰ ਪਹਿਲੀ, ਪਉੜੀ 41.

<u>ਰੌਦਰ ਰਸ:-</u> ਰੌਦਰ-ਰਸ ਦਾ ਸਥਾਈ ਭਾਵ ਕ੍ਰੋਧ ਹੈ। ਭਾਈ ਸਾਹਿਬ ਦੀਆਂ ਵਾਰਾਂ ਵਿਚ ਇਸ ਰਸ ਦੀ ਵਰਤੋਂ ਚੰਗੀ ਮਾਤਰਾ ਵਿਚ ਤੇ ਸਫ਼ਲਤਾ ਸਹਿਤ ਕੀਤੀ ਮਿਲਦੀ ਹੈ। ਭਾਈ ਸਾਹਿਬ ਨੇ ਕਾਜ਼ੀਆਂ ਤੇ ਬ੍ਰਾਹਮਣਾਂ ਦੇ ਪਖੰਡੀ ਤੇ ਵਿਖਾਵੇ ਦੇ ਜੀਵਨ ਨੂੰ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰ ਕੇ ਉਹਨਾਂ ਪ੍ਰਤੀ ਰੋਹ ਦੀ ਭਾਵਨਾ ਪੈਦਾ ਕੀਤੀ ਹੈ:-

ਖ਼ੁਦੀ ਬਖ਼ੀਲੀ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ।
ਗੰਗ ਬਨਾਰਸ ਹਿੰਦੂਆਂ ਮੱਕਾ ਕਾਬਾ ਮੁਸਲਮਾਣੇ।
ਤੇ ਸਚ ਕਿਨਾਰੇ ਰਹਿ ਗਿਆ, ਖਹਿ ਮਰਦੇ ਬਾਮ੍ਹਣ ਮੁਲਾਣੇ।[1]

ਬਾਬੇ ਦੀ ਮੱਕੇ ਦੀ ਯਾਤਰਾ ਦਾ ਹਾਲ ਲਿਖਦਿਆਂ ਭਾਈ ਸਾਹਿਬ ਨੇ ਮੁੱਲਾਂ ਦੇ ਕ੍ਰੋਧ ਦੀ ਹਾਲਤ ਬਿਆਨ ਕੀਤੀ ਹੈ। ਪਾਠਕ ਨੂੰ ਮੁੱਲਾਂ ਦੀ ਕਰਤੂਤ ਤੇ ਗੁੱਸਾ ਵੀ ਆਉਂਦਾ ਹੈ ਤੇ ਤਰਸ ਵੀ, ਤਰਸ ਉਸ ਦੀ ਅਗਿਆਨਤਾ ਕਾਰਨ ਹੈ:-

ਜੀਵਨ ਮਾਰੀ ਲਤ ਦੀ ਕਿਹੜਾ ਸੁੱਤਾ ਕੁਫ਼ਰ ਕੁਫ਼ਾਰੀ।
ਟੰਗੋਂ ਪਕੜ ਘਸੀਟਿਆ.................।[2]

36ਵੀਂ ਵਾਰ ਵਿਚ ਮੀਣਿਆਂ ਦੇ ਪਖੰਡ ਨੂੰ ਨੰਗਾ ਕਰਦਿਆਂ ਭਾਈਸਾਹਿਬ ਉਹਨਾਂ ਦੀ ਕਰੜੀ ਆਲੋਚਨਾ ਕਰਦੇ ਹਨ।

ਮੁੰਹਹੁ ਘੁਥਹੁ ਮੀਣਿਆਂ ਤੁਧ ਜਮ ਪੁਰ ਜਾਣਾ।[3]

ਹੋਰ ਤਾਂ ਹੋਰ, ਮੀਣਿਆਂ ਦੀ ਸੰਗਤ ਕਰਨ ਵਾਲਾ ਵੀ ਭਾਈ ਸਾਹਿਬ ਦੇ ਕ੍ਰੋਧ ਤੋਂ ਨਹੀਂ ਬਚ ਸਕਿਆ।[4]

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 21.
2. ਉਹੀ, ਵਾਰ ਪਹਿਲੀ, ਪਉੜੀ 32.
3. ਉਹੀ, ਵਾਰ 36, ਪਉੜੀ 4.
4. ਉਹੀ, ਵਾਰ 36, ਪਉੜੀ 7.

ਇਸੇ ਤਰ੍ਹਾਂ ਲੂਣ-ਹਰਾਮੀ ਲਈ ਵੀ ਆਖਦੇ ਹਨ।

ਲੂਣ ਹਰਾਮੀ ਗੁਨਹਗਾਰ ਧੜ ਧ੍ਰੁਮਣ ਧੜਿਆ।[1]

ਜਿੱਥੇ ਜਿੱਥੇ ਬੀਭਤਸ-ਰਸ ਆਇਆ ਹੈ, ਉਥੇ ਰੌਦਰ ਰਸ ਵੀ ਨਾਲ ਸੰਜੁਗਤ ਹੋਇਆ ਹੈ। ਮਨਮੁਖ, ਮੀਣੇ, ਨਿੰਦਕ ਆਦਿ ਸਭ ਭਾਈ ਸਾਹਿਬ ਦੀ ਤਾੜਨਾ ਹੇਠ ਹਨ। ਇਉਂ ਰੌਦਰ-ਰਸ ਦੇ ਨਮੂਨੇ ਬਹੁਤ ਹਨ।

ਅਦਭੁਤ ਰਸ:- ਕਿਸੇ ਅਨੋਖੀ ਵਸਤੂ ਨੂੰ ਵੇਖਕੇ ਜਦੋਂ ਮਨੁੱਖੀ ਹਿਰਦਾ ਅਸਚਰਜਤਾ ਦੇ ਘਰ ਵਿਚ ਪ੍ਰਵੇਸ਼ ਕਰਦਾ, ਹੈਰਾਨ ਹੁੰਦਾ, ਵਾਹ ਵਾਹ ਕਰਦਾ ਤੇ ਕਈ ਵਾਰ ਬਲਿਹਾਰ ਪਿਆ ਜਾਂਦਾ ਹੈ ਤਾਂ ਉਦੋਂ ਅਸਚਰਜ ਭਾਵ ਜਾਗ੍ਰਿਤ ਹੁੰਦਾ ਹੈ। ਇਸ ਭਾਵ ਦੀ ਜਾਗ੍ਰਿਤੀ ਤੋਂ ਅਦਭੁਤ ਰਸ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਨਾਨਕ ਦੇਵ ਕੁਦਰਤ ਵਿਚ ਪਸਰੀ ਅਸਚਰਜਤਾ ਦਾ ਦੀਦਾਰ ਕਰ ਕੇ ਇਸ ਭਾਵ ਨੂੰ 'ਵਿਸਮਾਦ' ਸ਼ਬਦ ਰਾਹੀਂ ਪਰਗਟ ਕਰਦੇ ਹਨ। ਅਧਿਆਤਮਕ ਖ਼ੁਮਾਰੀ ਦਾ ਬਿਆਨ, ਕੁਦਰਤ ਦੇ ਅਦਭੁਤ ਰਹੱਸ ਦਾ ਵਰਣਨ ਤੇ ਬ੍ਰਹਿਮੰਡ ਦੀ ਸਮੁਚੀ ਕਾਰੀਗਰੀ ਦੇ ਝਲਕਿਆਂ ਤੋਂ ਇਸ ਰਸ ਦੀ ਉਤਪਤੀ ਹੁੰਦੀ ਹੈ। ਭਾਈ ਸਾਹਿਬ ਦੀਆਂ ਵਾਰਾਂ ਵਿਚ ਇਸ ਰਸ ਦੀਆਂ ਉਦਾਹਰਣਾਂ ਕਾਫ਼ੀ ਮਾਤਰਾ ਵਿਚ ਉਪਲਬਧ ਹਨ। ਜਗਤ-ਉਤਪਤੀ ਸੰਬੰਧੀ ਵਿਚਾਰ ਬੜਾ ਅਦਭੁਤ ਹੈ:-

ਪ੍ਰਿਥਮੈ ਸਾਸ ਨ ਮਾਸ ਸਨ ਅੰਧ ਧੁੰਧ ਕਛੁ ਖਬਰ ਨ ਪਾਈ।
ਰਕਤ ਬਿੰਦ ਕੀ ਦੇਹ ਰਚ ਪਾਂਚ ਤਤ ਕੀ ਜੜਤ ਜੜਾਈ।
ਪਉਣ ਪਾਣੀ ਬੈਸੰਤਰੋ ਚੌਥੀ ਧਰਤੀ ਸੰਗ ਮਿਲਾਈ।
ਪੰਚਮ ਵਿਚ ਅਕਾਸ਼ ਕਰ ਕਰਤਾ ਛਠਮ ਅਦ੍ਰਿਸ਼ਟ ਸਮਾਈ।
ਪੰਚ ਤੱਤ ਪਚੀਸ ਗੁਣ ਸ਼ੱਤ੍ਰ ਮਿਤ੍ਰ ਮਿਲ ਦੇਹ ਬਣਾਈ।
ਖਾਣੀ ਬਾਣੀ ਚਲਿਤ ਕਰ ਆਵਾਗਉਣ ਚਰਿਤ੍ਰ ਦਿਖਾਈ!
ਚੌਰਾਸੀ ਲਖ ਜੋਨਿ ਉਪਾਈ।[2]

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 10.
2. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 2.

ਅਕਾਲ ਪੁਰਖ ਦੀ ਅਸਚਰਜਤਾ-ਜਨਕ ਲੀਲਾ ਦੀ ਇਕ ਹੋਰ ਝਾਕੀ ਇਉਂ ਪੇਸ਼ ਕਰਦੇ ਹਨ:-

ਅੰਬਰ ਧਰਤਿ ਵਿਛੋੜ ਕੈ ਵਿਣ ਥੰਮਾਂ ਆਕਾਸ਼ ਰਹਾਯਾ।
ਜਲ ਵਿਚ ਧਰਤੀ ਰਖੀਅਨ ਧਰਤੀ ਅੰਦਰ ਨੀਰ ਧਰਾਯਾ।[1]

ਤੇ ਫੇਰ ਪਰਸਪਰ ਵਿਰੋਧੀ ਸੁਭਾਵ ਵਾਲੀਆਂ ਚੀਜ਼ਾਂ ਨੂੰ ਕਿਵੇਂ ਇਕੋ ਥਾਵੇਂ ਇੱਕਠਾ ਕਰ ਬਿਠਾਇਆ ਹੈ, ਹੈਰਾਨੀ ਹੁੰਦੀ ਹੈ ਕਿ ਪਾਣੀ ਤੇ ਅੱਗ ਜਾਂ ਅੱਗ ਤੇ ਲਕੜੀ ਇਕੋ ਥਾਂ ਕਿਵੇਂ ਰਹਿ ਸਕਦੇ ਹਨ-

ਕਾਠੈ ਅੰਦਰ ਅੱਗ ਧਰ ਅੱਗੀਂ ਹੋਂਦੀ ਸੁਫਲ ਫਲਾਯਾ।
ਪਉਣ ਪਾਣੀ ਬੈਸੰਤਰੋ ਤਿੰਨੇ ਵੈਰੀ ਮੇਲ ਮਿਲਾਯਾ।
ਚੋਜ ਵਿਡਾਣ ਚਲਿੱਤ ਵਰਤਾਯਾ।[2]

ਇਹ ਚੋਜ, ਇਹ ਵਿਡਾਣ ਤੇ ਇਹ ਚਲਿੱਤ ਹੀ ਤਾਂ ਅਦਭੁਤ ਰਸ ਦੇ ਸੂਚਕ ਹਨ। ਇਉਂ ਵਾਰਾਂ ਵਿਚ ਇਸ ਰਸ ਦੀ ਵੀ ਚੰਗੀ ਵਰਤੋਂ ਕੀਤੀ ਗਈ ਹੈ।

ਇਸੇ ਤਰ੍ਹਾਂ ਭਗਤੀ ਰਸ ਤੇ ਵਤਸਲ ਰਸ ਦੀਆਂ ਉਦਾਹਰਣਾ ਵੀ ਗੁਰਦਾਸ ਬਾਣੀ ਵਿਚ ਪ੍ਰਾਪਤ ਹਨ। ਭਾਈ ਸਾਹਿਬ ਦੀਆਂ ਵਾਰਾਂ ਵਿਚ ਭਗਤੀ, ਪ੍ਰੇਮਾ ਭਗਤੀ, ਉਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਦਸਵੀਂ ਵਾਰ ਦੀ ਪਉੜੀ ਨੰ: 17 ਵਿਚ:-

ਭਗਤ ਜਨਾ ਹਰਿ ਮਾਂ ਪਿਉ ਬੇਟਾ

ਕਹਿ ਕੇ ਵਤਸਲ ਰਸ ਨੂੰ ਉਭਾਰਿਆ ਗਿਆ ਹੈ। ਇਸ ਸੰਬੰਧ ਵਿਚ ਕੁਝ ਹੋਰ ਉਦਾਹਰਣਾਂ ਵੇਖੋ:-

ਸਾਧ ਸੰਗਤ ਸਚ ਖੰਡ ਹੈ ਭਗਤ ਵਛਲ ਹੁਇ ਵਸਗਤ ਆਯਾ। 6/1/6
ਭਗਤ ਵਛਲ ਜਗ ਬਿਰਦ ਸਦਾਯਾ। 10/4/9

---

1. ਵਾਰਾਂ ਭਾਈ ਗੁਰਦਾਸ, ਵਾਰ 37, ਪਉੜੀ ਪਹਿਲੀ।
2. ਉਹੀ, ਵਾਰ 37, ਪਉੜੀ ਪਹਿਲੀ।

ਭਗਤ ਵਛਲ ਅਖਾਇੰਦਾ ਫੇਰ ਦੇਹੁਰਾ ਪੈਜ ਰਖਾਈ। 25/4/4

ਭਗਤ ਵਛਲ ਹੋ ਆਯਾ ਪਤਿਤ ਉਧਾਰਨ ਅਜਬ ਅਜਾਤਾ। 24/4/3

ਪਤਿਤ ਉਧਾਰਣ ਆਖੀਐ ਭਗਤ ਵਛੱਲ ਹੋਇ ਆਪ ਛਲਾਏ। 28/11/5

ਭਗਤ ਵਛਲ ਭੀ ਆਖੀਐ ਪਤਿਤ ਉਧਾਰਨ ਪਤਿਤ ਉਧਰਿਆ। 31/8/6

ਭਗਤੀ ਰਸ ਦੀ ਇਕ ਉਦਾਹਰਣ ਵੇਖੋ:-

ਸੁਣ ਪਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।
ਪ੍ਰੇਮ ਭਗਤਿ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ।
ਆਏ ਸੰਤ ਪ੍ਰਾਹੁਣੇ ਕੀਰਤਨ ਹੋਆ ਰੈਣ ਸਬਾਈ।
ਛਡ ਨ ਸਕੈ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ।
ਸੈਣ ਰੂਪ ਹਰਿ ਹੋਇ ਕੈ ਆਇਆ ਰਾਣੇ ਨੋ ਰੀਝਾਈ।
ਸਾਧ ਜਨਾਂ ਨੋ ਵਿਦਾ ਕਰ ਰਾਜ ਦੁਆਰ ਗਇਆ ਸ਼ਰਮਾਈ।
ਰਾਣੇ ਦੂਰਹੁੰ ਸੱਦ ਕੈ ਗਲਹੁੰ ਕਵਾਇ ਖੋਹਲ ਪੈਨਾਈ।
ਵਸ ਕੀਤਾ ਹਉਂ ਤੁਧ ਅੱਜ ਬੋਲੈ ਰਾਜਾ ਸੁਣੈ ਲੋਕਾਈ।
ਪਰਗਟ ਕਰੈ ਭਗਤ ਵਡਿਆਈ। 10/16/

ਇਥੇ ਭਗਤੀ ਰਸ ਦੇ ਨਾਲ ਨਾਲ ਵਤਸਲ ਰਸ ਵੀ ਖ਼ੂਬ ਉਘੜਿਆ ਹੈ।

## (ੲ) ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵਰਤੇ ਅਲੰਕਾਰ

ਕਾਵਿ-ਕਲਾ ਵਿਚ ਅਲੰਕਾਰ ਇਕ ਮਹੱਤਵ ਪੂਰਨ ਸਥਾਨ ਰਖਦੇ ਹਨ। ਕਵਿਤਾ ਦੇ ਰਸ, ਭਾਵ ਆਦਿ ਨੂੰ ਗੂੜ੍ਹਾ ਤੇ ਸਪੱਸ਼ਟ ਕਰਨ ਲਈ ਅਲੰਕਾਰ ਬਹੁਤ ਸਹਾਈ ਹੁੰਦੇ ਹਨ। ਇਸ ਗੱਲ ਨੂੰ ਇਉਂ ਵੀ ਕਿਹਾ ਜਾ ਸਕਦਾਹੈ ਕਿ ਅਲੰਕਾਰ ਕਵਿਤਾ ਨੂੰ ਸੁੰਦਰ ਬਣਾਉਣ ਦਾ ਸਾਧਨ ਬਣਦੇ

ਹਨ। ਲਗੁੰਦੂ ਲਿਖਦਾ ਹੈ ਕਿ "ਜਿਸ ਦੁਆਰਾ ਕਿਸੇ ਦੀ ਸ਼ੋਭਾ (ਸਜਾਵਟ) ਹੁੰਦੀ ਹੈ, ਉਹ ਅਲੰਕਾਰ ਹੈ।[1] ਦੰਡੀ ਕਹਿੰਦਾ ਹੈ ਕਿ ਅਲੰਕਾਰ ਕਵਿਤਾ ਵਿਚ ਸੁੰਦਰਤਾ ਪੈਦਾ ਕਰਨ ਵਾਲੇ ਧਰਮ ਹਨ[2], ਭਾਵ ਕਵਿਤਾ ਦੀ ਸੁੰਦਰਤਾ ਅਲੰਕਾਰਾਂ ਤੇ ਹੀ ਨਿਰਭਰ ਹੈ।

ਪੰ: ਰਾਮ ਦਹਿਨ ਮਿਸ਼੍ਰ ਨੇ ਅਲੰਕਾਰ ਨੂੰ "ਕਹਿਣ ਦਾ ਇਕ ਚਮਤਕਾਰੀ ਢੰਗ ਅਤੇ ਕਾਵਿ-ਪ੍ਰਤਿਭਾ ਤੋਂ ਪੈਦਾ ਹੋਇਆ ਕਥਨ-ਵਿਸ਼ੇਸ਼ " ਕਿਹਾ ਹੈ।[3]

ਪਛਮੀ ਆਲੋਚਨਾ ਅਨੁਸਾਰ ਅਲੰਕਾਰ ਨੂੰ ਅਜਿਹੇ ਸ਼ਬਦਾਂ ਜਾਂ ਵਾਕ ਅੰਸ਼ਾਂ ਨੂੰ ਕਿਹਾ ਗਿਆ ਹੈ ਜਿਨ੍ਹਾਂ ਦੀ ਵਰਤੋਂ ਖੜੇ ਅਸਾਧਾਰਨ ਢੰਗ ਨਾਲ ਕੀਤੀ ਜਾਂਦੀ ਹੈ, ਜੋ ਮੁਖ ਰੂਪ ਵਿਚ ਸੁੰਦਰਤਾ ਵਧਾਣ ਵਾਲੇ ਗਹਿਣਿਆਂ ਦਾ ਕੰਮ ਕਰਦੇ ਹਨ ਤੇ ਜਿਨ੍ਹਾਂ ਦੀ ਅਪੀਲ ਨਵੀਨਤਾ ਜਾਂ ਉਨ੍ਹਾਂ ਦੇ ਨਵੇਂ-ਪਨ ਦੁਆਰਾ ਹੁੰਦੀ ਹੈ।[4]

ਉਪਰੋਕਤ ਵਿਚਾਰਾਂ ਤੋਂ ਇਹ ਸਿਧ ਹੁੰਦਾ ਹੈ ਕਿ ਅਲੰਕਾਰ ਕਵਿਤਾ ਕਹਿਣ ਦਾ ਇਕ ਚਮਤਕਾਰੀ ਢੰਗ ਹੈ। ਇਹ ਅਲੰਕਾਰ ਕਵਿਤਾ ਨੂੰ ਚਮਤਕਾਰੀ ਤੇ ਅਨੂਠਾ ਬਣਾ ਦੇਂਦੇ ਹਨ, ਕਵਿਤਾ ਵਿਚ ਸੁੰਦਰਤਾ, ਮਿਠਾਸ ਤੇ ਨਵੇਂਪਨ ਦਾ ਸੰਚਾਰ ਕਰਦੇ ਹਨ।

ਇਹ ਅਲੰਕਾਰ ਕਈ ਪ੍ਰਕਾਰ ਦੇ ਹੋ ਸਕਦੇ ਹਨ। ਆਲੋਚਕਾਂ ਨੇ ਆਪੋ ਆਪਣੀ ਵਿਚਾਰ-ਧਾਰਾ ਅਨੁਸਾਰ ਅਲੰਕਾਰਾਂ ਦੀ ਪ੍ਰਕਾਰ ਵੰਡ ਜਾਂ ਵਰਗੀਕਰਣ ਕੀਤਾ ਹੈ। ਪਰ ਕਾਵਿ-ਅਲੰਕਾਰਾਂ ਦੀ ਸਭ ਤੋਂ ਵੱਧ ਪਰਚਲਤ ਸ਼੍ਰੇਣੀ-ਵੰਡ ਮੰਮਟ ਨੇ ਕੀਤੀ ਹੈ। ਮੰਮਟ ਨੇ ਸ਼ਬਦ ਤੇ ਉਸ ਦੇ ਅਰਥ ਨੂੰ ਆਧਾਰ ਬਣਾ ਕੇ ਸ਼ਬਦ-ਅਲੰਕਾਰ ਤੇ ਅਰਥ-ਅਲੰਕਾਰ, ਦੋ ਕਿਸਮਾਂ ਦੇ ਹੀ ਮੰਨੇ ਹਨ।[5] ਅਰਥ ਅਲੰਕਾਰ ਦੇ ਅਗੋਂ ਹੋਰ ਵੀ ਕਈ ਰੂਪ ਵੇਖਣ ਵਿਚ ਆਉਂਦੇ ਹਨ ਜਿਵੇਂ ਉਪਮਾ, ਰੂਪਕ, ਦ੍ਰਿਸ਼ਟਾਂਤ ਆਦਿ। ਇਸੇ ਤਰ੍ਹਾਂ ਸ਼ਬਦ-ਅਲੰਕਾਰ ਦੇ ਵੀ ਰੂਪ ਹਨ ਜਿਵੇਂ

1. ਰੀਤਿ ਕਾਵਯ ਦੀ ਭੂਮਿਕਾ, ਪੰਨਾ 80;
2. ਕਾਵਯਾਦਰਸ਼.
3. ਕਾਵਯ ਦਰਪਣ ਪੰਨਾ 321.
4. Figures of speech are traditionally considered to be words and expressions used in ways that are out of the ordinary, serving primarily as ornament and making their appeal through novelty. (Encyclopaedia of Poetry and Poetics, p.273.)
5. ਕਾਵਯ ਪ੍ਰਕਾਸ਼, ਉਲਾਸ 9 ਤੇ 10.

ਯਮਕ, ਸ਼ਲੇਸ਼ ਆਦਿ, ਪਰ ਅਨੁਪ੍ਰਾਸ ਦੀ ਵਰਤੋਂ ਵਧੇਰੀ ਹੈ।

ਅਲੰਕਾਰਾਂ ਦੀ ਵਰਤੋਂ ਕਵਿਤਾ ਲਈ ਇਕ ਅਤਿ-ਲੋੜੀਂਦੀ ਚੀਜ਼ ਹੈ। ਕਈ ਆਲੋਚਕਾਂ ਦਾ ਵਿਚਾਰ ਹੈ ਕਿ ਅਲੰਕਾਰ ਤੋਂ ਸਖਣੀ ਕਵਿਤਾ ਹੋ ਹੀ ਨਹੀਂ ਸਕਦੀ। ਅਲੰਕਾਰਾਂ ਦੀ ਮਹੱਤਾ ਬਾਰੇ ਜ਼ਿਕਰ ਕਰਦਿਆਂ ਐਫ਼. ਐਲ. ਲੂਕਸ ਕਹਿੰਦਾ ਹੈ ਕਿ ਉਪਮਾ ਤੇ ਰੂਪਕ ਤੋਂ ਸਖਣੀ ਕਾਵਿ-ਸ਼ੈਲੀ, ਮੈਨੂੰ ਸੂਰਜ ਤੋਂ ਸਖਣੇ ਦਿਨ ਤੇ ਪੰਛੀਆਂ ਤੋਂ ਸਖਣੇ ਵਣ ਦੇ ਸਮਾਨ ਜਾਪਦੀ ਹੈ।[1] ਇਸੇ ਸੰਬੰਧ ਵਿਚ ਜੈ ਦੇਵ ਕਹਿੰਦਾ ਹੈ ਕਿ ਜਿਹੜਾ ਅਲੰਕਾਰਾਂ ਤੋਂ ਕੋਰੀ ਕਵਿਤਾ ਨੂੰ ਕਵਿਤਾ ਮੰਨ ਲੈਂਦਾ ਹੈ ਉਹ ਅੱਗ ਨੂੰ ਸੇਕ-ਰਹਿਤ ਕਿਉਂ ਨਹੀਂ ਮੰਨ ਲੈਂਦਾ।[2]" ਜਿਵੇਂ ਸੇਕ ਤੋਂ ਬਿਨਾਂ ਅੱਗ ਨਹੀਂ ਹੋ ਸਕਦੀ ਉਵੇਂ ਹੀ ਅਲੰਕਾਰਾਂ ਤੋਂ ਬਿਨਾਂ ਕਵਿਤਾ ਨਹੀਂ ਹੁੰਦੀ। ਭਾਮਹ ਦਾ ਪ੍ਰਸਿਧ ਕਥਨ ਹੈ ਕਿ ਸੋਹਣੀ ਮੁਟਿਆਰ ਦਾ ਸੋਹਣਾ ਮੁਖੜਾ ਵੀ ਗਹਿਣਿਆਂ ਤੋਂ ਬਿਨਾਂ ਚਮਕਦਾ[3] ਨਹੀਂ। ਇਸ ਦਾ ਭਾਵ ਇਹ ਹੈ ਕਿ ਕਵਿਤਾ ਵੀ ਅਲੰਕਾਰਾਂ ਦੀ ਜ਼ਰੂਰਤ ਤੋਂ ਬਿਨਾਂ ਸੁੰਦਰ ਨਹੀਂ ਕਹੀ ਜਾ ਸਕਦੀ।

ਸੋ ਕਵਿਤਾ ਦੀ ਸੁੰਦਰੀ ਨੂੰ ਸਜਾਉਣ ਲਈ ਕਵੀ ਅਲੰਕਾਰ-ਰੂਪ ਗਹਿਣੇ ਘੜਦਾ ਹੈ ਜਾਂ ਇਉਂ ਕਹਿ ਲਉ ਕਿ ਕਵਿਤਾ ਦੀ ਸੁੰਦਰਤਾ ਨੂੰ ਵਧਾਉਣ ਲਈ ਅਲੰਕਾਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਸੁੰਦਰਤਾ ਕਵਿਤਾ ਵਿਚਲੇ ਭਾਵਾਂ ਦੀ ਵੀ ਹੋ ਸਕਦੀ ਹੈ ਤੇ ਉਹਨਾਂ ਭਾਵਾਂ ਦੇ ਪਰਗਟਾਂ ਦੀ ਵੀ ਹੋ ਸਕਦੀ ਹੈ। ਅਲੰਕਾਰ ਜਿੱਥੇ ਭਾਵਾਂ ਨੂੰ ਸਜਾਂਦੇ ਤੇ ਰਸਦਾਰ ਬਣਾਂਦੇ ਹਨ ਉਥੇ ਉਨ੍ਹਾਂ ਦੇ ਪਰਗਟਾ ਨੂੰ ਵੀ ਸੋਹਣਾ ਤੇ ਪ੍ਰਭਾਵ-ਸ਼ਾਲੀ ਬਣਾਉਂਦੇ ਹਨ।[4] ਭਾਮਹ ਅਨੁਸਾਰ ਅਲੰਕਾਰਾਂ ਦਾ ਇਕ ਹੋਰ ਕੰਮ ਵੀ ਹੈ ਤੇ ਉਹ ਹੈ ਅਰਥਾਂ ਦਾ ਸਪੱਸ਼ਟੀ ਕਰਣ"।[5] ਇੰਜ ਅਲੰਕਾਰ ਕਵੀ ਦਾ ਆਸਰਾ ਜਾਂ ਸਹਾਰਾ ਬਣ ਜਾਂਦੇ ਹਨ ਜਿਨ੍ਹਾਂ ਦੀ ਟੇਕ ਲੈ ਕੇ ਕਵੀ ਆਪਣੀ ਰਚਨਾ ਵਿਚ ਵਧੇਰੇ ਚਮਤਕਾਰ ਵਿਖਾਂਦਾ ਹੈ।

---

1. "A style without metaphor and simile is to me a day without sun or woodland without birds." Style, page 163.
2. ਚੰਦ੍ਰ ਲੋਕ
3. ਕਾਵਯਾਲੰਕਾਰ (न कान्तमपि निर्भूषणम् विभाति वनिता मुखम्।)
4. ਕਾਵਯ ਦਰਪਣ, ਪੰਨਾ 326, ਰਾਮ ਦਹਿਨ ਮਿਸ਼੍ਰ
5. ਕਾਵਯਾਲੰਕਾਰ, ਭਾਮਹ

ਡਾ: ਪ੍ਰੇਮ ਪ੍ਰਕਾਸ਼ ਸਿੰਘ ਨੇ ਅਲੰਕਾਰ ਵਰਤੋਂ ਦੇ ਪ੍ਰਯੋਜਨ ਹੇਠ ਲਿਖੇ ਅਨੁਸਾਰ ਦੱਸੇ ਹਨ[1] :-

1. ਅਲੰਕਾਰ ਕਾਵਿ ਦੀ ਅਨੁਭੂਤੀ ਤੇ ਅਭਿਵਿਅਕਤੀ ਦੋਹਾਂ ਪੱਖਾਂ ਨੂੰ ਰਸਾਤਮਕ ਤੇ ਸੁਹਜਾਤਮਕ ਬਣਾਉਂਦੇ ਹਨ।

2. ਅਲੰਕਾਰ ਵਿਸ਼ੇ ਵਸਤੂ ਦੇ ਰੂਪ, ਕਰਮ, ਪ੍ਰਭਾਵ ਤੇ ਗੁਣ-ਸੁਭਾ ਨੂੰ ਸੋਖ਼, ਸੌਖਣਾ, ਰੰਗੀਨ ਤੇ ਪ੍ਰਭਾਵਸ਼ਾਲੀ ਬਣਾਉਂਦੇ ਹਨ।

3. ਅਲੰਕਾਰ ਵਸਤੂ ਨੂੰ ਸਾਕਾਰ ਤੇ ਸਪੱਸ਼ਟ ਕਰਨ ਵਿਚ ਸਹਾਇਤਾ ਕਰਦੇ ਹਨ।

4. ਅਲੰਕਾਰ ਭਾਵਾਂ ਜਾਂ ਭਾਵਨਾਵਾਂ ਨੂੰ ਪ੍ਰਚੰਡ ਅਤੇ ਉਤੇਜਿਤ ਕਰ ਕੇ ਕਾਵਿ-ਚਮਤਕਾਰ ਪੈਦਾ ਕਰਦੇ ਹਨ।

5. ਅਲੰਕਾਰ ਕਵੀ ਤੇ ਪਾਠਕ ਦੇ ਦਰਮਿਆਨ ਸੁਹਿਰਦ ਵਿਚੋਲੇ ਬਣ ਕੇ ਕਵੀ ਦੇ ਖ਼ਿਆਲਾਂ ਨੂੰ ਟ੍ਰਾਂਸਫਯੂਜ਼ (**Transfuse**) ਕਰਦੇ ਹਨ। ਇਸ ਨੂੰ ਇਉਂ ਕਹੀਏ ਕਿ ਕਵੀ ਜੋ ਕੁਝ ਕਹਿਣਾ ਲੋਚਦਾ ਹੈ, ਅਲੰਕਾਰ ਉਸ ਸਭ ਕੁਝ ਨੂੰ ਉਸੇ ਤੀਬਰਤਾ, ਉਸੇ ਜ਼ੋਰ ਨਾਲ ਪਾਠਕਾਂ ਦੀ ਚੇਤਨਾ ਦੇ ਹਵਾਲੇ ਕਰਦੇ ਹਨ।

ਸੋ ਅਲੰਕਾਰ ਕਵਿਤਾ ਦਾ ਇਕ ਲੋੜੀਂਦਾ ਅੰਗ ਹਨ। ਪੰਜਾਬੀ ਕਵਿਤਾ ਵਿਚ ਇਸਦੇ ਆਦਿ ਕਾਲ ਤੋਂ ਹੀ ਅਲੰਕਾਰਾਂ ਦੀ ਵਰਤੋਂ ਹੁੰਦੀ ਆਈ ਹੈ ਤੇ ਇਹ ਅਲੰਕਾਰ ਕਈ ਪ੍ਰਕਾਰ ਦੇ ਹਨ। ਭਾਈ ਗੁਰਦਾਸ ਨੇ ਵਧੇਰੇ ਕਰ ਕੇ ਉਪਮਾ, ਰੂਪਕ ਤੇ ਦ੍ਰਿਸ਼ਟਾਂਤ ਅਲੰਕਾਰ ਹੀ ਵਰਤੇ ਹਨ ਕਿਉਂਕਿ ਉਨ੍ਹਾਂ ਦੀ ਮਨੋਰਥ-ਸਿਧੀ ਲਈ ਇਹੋ ਢੁਕਵੇਂ ਸਨ। ਗੁਰਬਾਣੀ ਦੀ ਵਿਆਖਿਆ ਕਰਨੀ ਤੇ ਗੁਰਮਤ ਦੇ ਵਿਚਾਰਾਂ ਨੂੰ ਸੌਖੇ ਢੰਗ ਵਿਚ ਆਮ ਲੋਕਾਂ ਦੀ ਸਮਝ ਗੋਚਰੇ ਕਰਨਾ ਹੀ ਭਾਈ ਸਾਹਿਬ ਦੀ ਰਚਨਾ ਦਾ ਮੁੱਖ-ਮੰਤਵ ਸੀ ਤੇ ਇਸ ਮੰਤਵ-ਪ੍ਰਾਪਤੀ ਲਈ ਇਹ ਅਲੰਕਾਰ ਵਧੇਰੇ ਸਾਰਥਕ ਸਨ। ਸੰਤ ਸਿੰਘ ਸੇਖੋਂ ਅਨੁਸਾਰ ਭਾਈ ਸਾਹਿਬ ਦੀ ਕਵਿਤਾ ਵਿਚ ਪਰਾ-ਸਰੀਰਕ ਅੰਲਕਾਰਾਂ ਦੀ ਵਰਤੋਂ ਘਣੀ ਮਾਤਰਾ ਵਿਚ ਹੋਈ ਹੈ।[2] ਇਸੇ ਤਰ੍ਹਾਂ ਕੁਝ ਹੋਰ ਅਲੰਕਾਰਾਂ ਦੀ ਵਰਤੋਂ ਵੀ ਉਪਲਬਧ ਹੈ ਜਿਵੇਂ ਵਿਰੋਧ ਅਲੰਕਾਰ, ਅਸੰਭਵ ਅਲੰਕਾਰ।

---

1. ਏ ਕ੍ਰਿਟੀਕਲ ਸਟੱਡੀ ਆਫ਼ ਨਿਰਗੁਣ ਸਕੂਲ ਆਫ਼ ਪੰਜਾਬੀ ਪੋਇਟਰੀ।
2. ਸਾਹਿਤ ਸਮਾਚਾਰ, ਕਵਿਤਾ ਅੰਕ, ਪੰਨਾ 107.

ਭਾਈ ਸਾਹਿਬ ਨੇ ਆਪਣੇ ਅਲੰਕਾਰ ਨਿਤ ਵਰਤੋਂ ਦੀਆਂ ਚੀਜ਼ਾਂ ਵਿਚੋਂ ਘੜੇ ਹਨ ਜਿਵੇਂ ਕਪਾਹ, ਵੜੇਵੇਂ, ਰੁੱਖ, ਫੁਲ, ਫਲ, ਭੌਰਾ, ਮੱਖੀ, ਕਿਸਾਣ, ਮਜੀਠ, ਕੁਸੁੰਭ, ਚੰਨ, ਚਕੋਰ, ਚਕਵੀ, ਸੂਰਜ ਆਦਿ। ਬਹੁਤ ਸਾਰੀਆਂ ਜੜ੍ਹ ਵਸਤੂਆਂ ਨੂੰ ਚੇਤਨ ਗੁਣਾਂ ਨਾਲ ਸੰਬੰਧਤ ਕੀਤਾ ਹੈ ਤਾਂ ਜੁ ਭਾਵ ਵਧੇਰੇ ਸਪੱਸ਼ਟ ਹੋ ਜਾਵੇ। ਇਸੇ ਨੂੰ ਸੰਤ ਸਿੰਘ ਸੇਖੋਂ ਨੇ ਪਰਾ-ਸਰੀਰਕ ਅਲੰਕਾਰ ਦਾ ਨਾਂ ਦਿੱਤਾ ਹੈ। ਧਰਤੀ, ਜਲ, ਵੜੇਵੇਂ, ਲੋਹਾ, ਘਾਹ ਆਦਿ ਜੜ੍ਹ ਵਸਤੂਆਂ ਨੂੰ ਨਿਮਰਤਾ ਗੁਣ ਦਾ ਧਾਰਨੀ ਬਣਾ ਕੇ ਵਿਖਾਇਆ ਹੈ ਤੇ ਨਿਮਰਤਾ ਦਾ ਸੰਦੇਸ਼ ਦਿੱਤਾ ਹੈ। ਭਾਈ ਸਾਹਿਬ ਦੀ ਅਲੰਕਾਰ-ਯੋਜਨਾ ਆਪ ਦੀ ਮੌਲਿਕਤਾ ਤੇ ਕਲਪਨਾ ਸ਼ਕਤੀ ਦੀ ਸਮਰੱਥਾ ਦਾ ਪਤਾ ਦੇਂਦੀ ਹੈ।

ਭਾਰਤੀ ਕਾਵਿ ਸ਼ਾਸਤਰ ਅਨੁਸਾਰ ਇਹਨਾਂ ਅਲੰਕਾਰਾਂ ਦੇ ਦੋ ਪ੍ਰਕਾਰ ਮੰਨੇ ਗਏ ਹਨ, ਇਕ ਸ਼ਬਦ-ਅਲੰਕਾਰ ਤੇ ਦੂਜਾ ਅਰਥ ਅਲੰਕਾਰ। ਭਾਈ ਸਾਹਿਬ ਨੇ ਦੋਹਾਂ ਤਰ੍ਹਾਂ ਦੇ ਅਲੰਕਾਰਾਂ ਦੀ ਚੰਗੀ ਸੁਘੜ ਵਰਤੋਂ ਕੀਤੀ ਹੈ।

ਸ਼ਬਦ ਅਲੰਕਾਰ:- ਸ਼ਬਦਾਂ ਦੀ ਸੁੰਦਰਤਾ ਨੂੰ ਵਧਾਉਣ ਵਾਲੇ ਅਲੰਕਾਰ ਸ਼ਬਦ-ਅਲੰਕਾਰ ਅਖਵਾਉਂਦੇ ਹਨ। ਜਦੋਂ ਕਿਸੇ ਰਚਨਾ ਦੇ ਸ਼ਬਦਾਂ ਦੀ ਵਿਉਂਤ ਆਦਿ ਵਿਚ ਕੋਈ ਖਾਸ਼ ਖੂਬੀ ਹੋਵੇ ਤਾਂ ਉਥੇ ਸ਼ਬਦ ਅਲੰਕਾਰ ਹੁੰਦਾ ਹੈ।[1] "ਸ਼ਬਦ ਅਲੰਕਾਰ ਦੇ ਕਈ ਭੇਦ ਹਨ ਜਿਵੇਂ ਯਮਕ, ਸ਼ਲੇਸ਼, ਅਨੁਪ੍ਰਾਸ ਆਦਿ। ਇਹਨਾਂ ਵਿਚੋਂ ਭਾਈ ਸਾਹਿਬ ਨੇ ਅਨੁਪ੍ਰਾਸ ਦੀ ਵਰਤੋਂ ਵਧੇਰੀ ਕੀਤੀ ਹੈ।

ਅਨੁਪ੍ਰਾਸ ਅਲੰਕਾਰ:- ਜਿਥੇ ਕਿਸੇ ਅੱਖਰ ਨੂੰ ਇਕੋ ਥਾਂ ਵਾਰ ਵਾਰ ਸਾਮਾਨ ਸਥਿਤੀ ਤੇ ਵਰਤਿਆ ਜਾਵੇ ਉਥੇ ਅਨੁਪ੍ਰਾਸ ਹੁੰਦਾ ਹੈ। ਇਹ ਅੱਖਰ ਸ਼ਬਦ ਦੇ ਮੁਢ ਵਿਚ, ਮੱਧ ਵਿਚ ਤੇ ਅਖ਼ੀਰ ਵਿਚ ਆ ਸਕਦਾ ਹੈ। ਅੱਖਰ ਦੀ ਇਸ ਸਥਿਤੀ ਅਨੁਸਾਰ ਅਨੁਪ੍ਰਾਸ ਵੀ ਵੱਖ ਵੱਖ ਪ੍ਰਕਾਰ ਦਾ ਹੁੰਦਾ ਹੈ ਜਿਵੇਂ ਕਿ ਛੇਕ, ਵ੍ਰਿਤਿ, ਅੰਤਯ ਆਦਿ। ਭਾਈ ਸਾਹਿਬ ਦੀ ਕਵਿਤਾ ਵਿਚੋਂ ਅਨੁਪ੍ਰਾਸ ਦੀ ਉਦਾਹਰਣ ਵੇਖੋ:-

---

1. ਨਵੀਨ ਪੰਜਾਬੀ ਪਿੰਗਲ- ਪ੍ਰੋ: ਕਰਤਾਰ ਸਿੰਘ, ਪਹਿਲੀ ਛਾਪ, ਪੰਨਾ 129.
2. [illegible]

(ੳ) ਸੋ ਸਤਿਗੁਰ ਸੱਚਾ ਵੇਸ ਸ਼ਬਦ ਸਿਞਾਣਿਆ।
ਸ਼ਬਦ ਸੁਰਤ ਉਪਦੇਸ਼ ਸਚ ਸਮਾਣਿਆ।[1]

(ਅ) ਗੁਰਮੁਖ ਨਦਰ ਨਿਹਾਲ ਨੇਹੁ ਨਿਹਾਲੀਐ।[2]

(ੲ) ਗਹਰ ਗੰਭੀਰ ਗਹੀਰ ਗੁਣ ਗੁਰਮੁਖ ਗੁਰ ਗੋਵਿੰਦ ਸਦਾਇਆ।[3]

ਇਥੇ ਨੰ: (ੳ) ਵਿਚ 'ਸ' ਅੱਖਰ ਨੂੰ, ਨੰ: ਅ ਤੇ ੲ ਵਿਚ 'ਨ' ਤੇ 'ਗ' ਅੱਖਰ ਨੂੰ ਵਾਰ ਵਾਰ ਦੁਹਰਾਇਆ ਗਿਆ ਹੈ ਜਿਸ ਕਾਰਨ ਇਕ ਨਾਦ ਪੈਦਾ ਹੁੰਦਾ ਹੈ, ਇਸ ਲਈ ਇਹ ਅਨੁਪ੍ਰਾਸ ਹੈ। ਇੱਥੇ ਸ਼ਬਦਾਂ ਦੀ ਵਿਉਂਤ ਵਿਚ ਇਕ ਖ਼ਾਸ ਖ਼ੂਬੀ ਹੈ। (ੳ) ਅੰਕ ਵਾਲੀ ਪਹਿਲੀ ਤੁਕ 'ਸ' ਅੱਖਰ ਨਾਲ ਸ਼ੁਰੂ ਹੁੰਦੀ ਹੈ ਤੇ ਅਖ਼ੀਰਲਾ ਸ਼ਬਦ ਵੀ 'ਸ' ਤੋਂ ਸ਼ੁਰੂ ਹੁੰਦਾ ਹੈ। (ੲ) ਅੰਕ ਵਾਲੀ ਤੁਕ ਦੇ ਪਹਿਲੇ ਤਿੰਨ ਸ਼ਬਦ 'ਗ' ਨਾਲ ਸ਼ੁਰੂ ਹੁੰਦੇ ਹਨ ਤੇ ਤਿੰਨਾ ਦੇ ਅਖ਼ੀਰ ਤੇ ਰ ਆਉਂਦਾ ਹੈ। ਸ਼ਬਦਾਂ ਦੀ ਬਣਤਰ ਤੇ ਵਿਉਂਤ ਕਾਰਨ ਇਕ ਲੈ ਪੈਦਾ ਹੋ ਗਈ ਹੈ। ਇਸ ਖ਼ੂਬੀ ਕਰ ਕੇ ਇਹ ਸ਼ਬਦ-ਅਲੰਕਾਰ ਹੈ। ਇਹਨਾਂ ਉਦਾਹਰਣਾਂ ਵਿਚ 'ਸ' ਜਾਂ 'ਗ' ਅੱਖਰ ਸ਼ਬਦਾਂ ਦੇ ਮੁਢ ਵਿਚ ਆਇਆ ਹੈ ਇਸ ਲਈ ਇਹ ਛੇਕ-ਅਨੁਪ੍ਰਾਸ ਹੈ।

ਜਦੋਂ ਇਕੋ ਹੀ ਅੱਖਰ ਦੀ ਸਮਾਨ ਵਰਤੋਂ ਸ਼ਬਦ ਦੇ ਅਖ਼ੀਰ ਤੇ ਕੀਤੀ ਗਈ ਹੋਵੇ ਤਾਂ ਉਥੇ ਵ੍ਰਿਤਿ ਅਨੁਪ੍ਰਾਸ ਹੁੰਦਾ ਹੈ। ਉਦਾਹਰਣ ਵੇਖੋ:-

ਰੰਗ ਬਿਰੰਗ ਸੁਰੰਗ ਤਰੰਗ ਬਣਾਵਹੀ।[4]

ਇਸ ਵਿਚ 'ਗ' ਅੱਖਰ ਸ਼ਬਦਾਂ ਦੇ ਅਖ਼ੀਰ ਵਿਚ ਆਇਆ ਹੈ ਨਾਲੇ ਹਰ ਸ਼ਬਦ ਦਾ ਕਾਫ਼ੀਆ ਇਕ ਦੂਜੇ ਨਾਲ ਮੇਲ ਖਾਂਦਾ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 3, ਪਉੜੀ ਪਹਿਲੀ।
2. ਉਹੀ, ਵਾਰ 3, ਪਉੜੀ 14.
3. ਉਹੀ, ਵਾਰ 24, ਪਉੜੀ 5.
4. ਉਹੀ, ਵਾਰ 21, ਪਉੜੀ 5;

ਭਾਈ ਸਾਹਿਬ ਨੇ ਗੁਰਬਾਣੀ ਦੀ ਵਿਚਾਰਧਾਰਾ ਨੂੰ ਸੌਖੇ ਢੰਗ ਨਾਲ ਸਪੱਸ਼ਟ ਕਰਨ ਲਈ ਬਹੁਤ ਵਾਰੀ ਜੜ੍ਹ ਵਸਤੂਆਂ ਨੂੰ ਚੇਤਨ ਰੂਪ ਦੇ ਕੇ ਜਾਂ ਇਉਂ ਕਹਿ ਲਉ ਕਿ ਉਹਨਾਂ ਦਾ ਮਾਨਵੀਕਰਣ ਕਰ ਕੇ, ਉਹਨਾਂ ਵਿਚ ਨਿਮਰਤਾ ਆਦਿ ਭਾਵ ਦਰਸਾ ਕੇ ਸਿਖਿਆ ਦੇਣ ਦਾ ਸਫਲ ਜਤਨ ਕੀਤਾ ਹੈ। ਉਦਾਹਰਣ ਵਜੋਂ ਵੇਖੋ ਨਿਕੀ ਜਿਹੀ ਸਵਾਂਤੀ ਬੂੰਦ ਤੇ ਸਿੱਪੀ ਪਰਉਪਕਾਰ ਦੀ ਖ਼ਾਤਰ ਕਿਤਨੇ ਦੁਖ ਸਹਾਰਦੀ ਵਿਖਾਈ ਹੈ:-

ਘਣਹਰਿ ਬੂੰਦ ਸੁਹਾਵਣੀ ਨੀਵੀਂ ਹੋਇ ਅਗਾਸਹੁੰ ਆਵੈ।
ਆਪ ਗਵਾਇ ਸਮੁੰਦ ਵੇਖ ਸਿਪੈ ਦੇ ਮੂੰਹ ਵਿਚ ਸਮਾਵੈ।
ਲੈਂਦੋ ਹੀ ਮੁਹਿ ਬੂੰਦ ਸਿਪ ਚੁਭੀ ਮਾਰ ਪਤਾਲ ਲੁਕਾਵੈ।
ਫੜ ਕਢੈ ਮਰਜੀਵੜਾ ਪਰ ਕਾਰਜ ਨੋ ਆਪ ਫੜਾਵੈ।
ਪਰ ਵਸ ਪਰਉਪਕਾਰ ਨੋ ਪਰ ਹਥ ਪੱਥਰ ਦੰਦ ਭਨਾਵੈ।
ਭੁਲ ਅਭੁਲ ਅਮੁਲ ਦੇ ਮੋਤੀ ਦਾਨ ਨ ਪਛੋਤਾਵੈ।
ਸਫਲ ਜਨਮ ਕੋਈ ਵਰੋਸਾਵੈ।[1]

ਭਾਈ ਸਾਹਿਬ ਦੀਆਂ ਕਈ ਪਉੜੀਆਂ ਇਸੇ ਰੰਗ ਵਿਚ ਲਿਖੀਆਂ ਹੋਈਆਂ ਹਨ ਤੇ ਵੱਖ ਵੱਖ ਚੀਜ਼ਾਂ ਨੂੰ ਸਾਹਮਣੇ ਰੱਖ ਕੇ ਉਹਨਾਂ ਦੇ ਸ਼ੁਭ ਗੁਣਾਂ ਦਾ ਉਲੇਖ ਕਰ ਕੇ ਮਨੁੱਖ ਨੂੰ ਉਸ ਤਰ੍ਹਾਂ ਦੇ ਸ਼ੁਭ ਗੁਣ ਗ੍ਰਹਿਣ ਕਰਨ ਦੀ ਪ੍ਰੇਰਨਾ ਦਿੱਤੀ ਹੈ।

ਉਪਰੀ ਨਜ਼ਰੇ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਭਾਈ ਸਾਹਿਬ ਨੇ ਉਪਮਾ ਤੇ ਦ੍ਰਿਸ਼ਟਾਂਤ ਅਲੰਕਾਰ ਆਦਿ ਹੀ ਵਰਤੇ ਹਨ। ਪਰ ਇਹ ਗੱਲ ਪੂਰੇ ਤੌਰ ਤੇ ਠੀਕ ਨਹੀਂ। ਹਾਂ, ਇਹ ਸਹੀ ਹੈ ਕਿ ਭਾਈ ਸਾਹਿਬ ਨੇ ਵਧੇਰੀ ਵਰਤੋਂ ਇਹਨਾਂ ਅਲੰਕਾਰਾਂ ਦੀ ਕੀਤੀ ਹੈ ਪਰ ਹੋਰ ਅਲੰਕਾਰ ਵੀ ਭਾਈ ਸਾਹਿਬ ਦੀ ਰਚਨਾ ਵਿਚ ਵਿਦਮਾਨ ਹਨ ਜਿਵੇਂ ਉੱਲਾਸ, ਅਵੱਗਿਆ, ਅਸੰਭਵ, ਵਿਰੋਧ, ਕਾਰਨ ਮਾਲਾ, ਛੇਕੋਕਤੀ, ਪੁਨਰੁਕਤਵਦਾਭਾਸ, ਵਿਆਜ-ਨਿੰਦਾ-ਉਸਤਤ, ਲੋਕੋਕਤੀ ਆਦਿ। ਉਦਾਹਰਨ ਦੇ ਤੌਰ ਤੇ ਇਹਨਾਂ ਅਲੰਕਾਰਾਂ ਦੀ ਵੰਨਗੀ ਦਿੱਤੀ ਜਾਂਦੀ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 15.

<u>ਉਲਾਸ ਅਲੰਕਾਰ:-</u> ਇਹ ਇਕ ਅਜਿਹਾ ਅਲੰਕਾਰ ਹੈ ਜਿਸ ਵਿਚ ਗੁਣ ਤੋਂ ਦੋਸ਼ ਪੈਦਾ ਹੁੰਦਾ ਹੈ, ਜਿਵੇਂ:-

ਸਭਨਾ ਦੇ ਸਿਰ ਗੁੰਦੀਅਨ ਗੰਜੀ ਗੁਰਝਾਵੈ।
ਕੰਨ ਤਨਉੜੇ ਕਾਮਣੀ ਬੁੜੀ ਬਰੜਾਵੈ।
ਨੱਥਾਂ ਨਕ ਨਵੇਲੀਆਂ ਨਕਟੀ ਨ ਸੁਖਾਵੈ।
ਕਜਲਾਖੀ ਹਰਨਾਖੀਆਂ ਕਾਣੀ ਕੁਰਲਾਵੈ।
ਸਭਨਾਂ ਚਾਲ ਸੁਹਾਵਣੀ ਲੰਗੜੀ ਲੰਙੜਾਵੈ।
ਗਣਤ ਗਣੈ ਗੁਰਦੇਵ ਦੀ, ਤਿਸ ਦੁਖ ਵਿਹਾਵੈ।[1]

ਇਥੇ ਗੁੰਦੇ ਸਿਰਾਂ ਨੂੰ ਵੇਖ ਕੇ ਗੰਜੀ ਕੁੜ੍ਹਦੀ ਹੈ। ਇਕ ਦੇ ਗੁਣ ਤੋਂ ਦੂਜੇ ਵਿਚ ਦੋਸ਼ ਪੈਦਾ ਹੋਇਆ ਹੈ। ਕਮਾਲ ਇਹ ਹੈ ਕਿ ਭਾਈ ਸਾਹਿਬ ਨੇ ਹਰ ਤੁਕ ਵਿਚ ਵਖਰੀ ਵਖਰੀ ਗੱਲ ਕਹਿ ਕੇ ਇਸ ਅਲੰਕਾਰ ਨੂੰ ਹਰੇਕ ਤੁਕ ਵਿਚ ਨਿਭਾਇਆ ਹੈ।

<u>ਅਵੱਗਿਆ ਅਲੰਕਾਰ:-</u> ਅਵੱਗਿਆ ਦਾ ਅਰਥ ਹੈ, ਆਗਿਆ ਵਿਚ ਨਾ ਹੋਣਾ, ਨਿਰਾਦਰੀ ਜਾਂ ਤ੍ਰਿਸਕਾਰ। ਜਦੋਂ ਕਿਸੇ ਚੀਜ਼ ਦੇ ਪ੍ਰਭਾਵ ਨੂੰ ਸਾਰੇ ਕਬੂਲ ਕਰ ਲੈਣ ਪਰ, ਉਹਨਾਂ ਵਿਚੋਂ ਇਕ ਉਸ ਪ੍ਰਭਾਵ ਨੂੰ ਗ੍ਰਹਿਣ ਨਾ ਕਰੇ ਸਗੋਂ ਪ੍ਰਭਾਵ ਪਾਉਣ ਵਾਲੇ ਨੂੰ ਉਲਟਾ ਦੋਸ਼ ਦੇਵੇ, ਤਾਂ ਓਦੋਂ ਅਵੱਗਿਆ ਅਲੰਕਾਰ ਦੀ ਉਤਪਤੀ ਹੁੰਦੀ ਹੈ:-

ਸਾਵਣ ਵਣ ਹਰੀਆਵਲੇ ਵੁਠੇ, ਸੁਕੇ ਅੱਕ ਜਵਾਹਾ।
ਚੇਤ ਵਣਸਪਤ ਮੌਲੀਐ ਅਪਤ ਕਰੀਰ ਨ ਕਰੈ ਉਸਾਹਾ।
ਸੁਫਲ ਫਲੰਦੇ ਬਿਰਖ ਸਭ ਸਿੰਮਲ ਅਫਲ ਰਹੇ ਅਵਿਸਾਹਾ।
ਚੰਦਨ ਵਾਸ ਵਣਾਸਪਤਿ ਵਾਂਸ ਨਿਵਾਸ ਨ ਉਹੋ ਸਾਹਾ।
ਸੰਖ ਸਮੁੰਦਹੁ ਸੱਖਣਾ ਦੁਖਿਆਰਾ ਰੋਵੈ ਦੇ ਧਾਹਾ।
ਬਗਲ ਸਮਾਧੀ ਤੀਰਥ ਵਿਚ ਝੀਂਗੇ ਚੁਣ ਚੁਣ ਖਾਇ ਭਿਛਾਹਾ।
ਸਾਧ ਵਿਹੂਣੇ ਮਿਲਦਾ ਫਾਹਾ।[2]

---

1. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ ੮;
2. ਉਹੀ, ਵਾਰ 31, ਪਉੜੀ 3

ਅਸੰਭਵ ਅਲੰਕਾਰ:- ਅਸੰਭਵ ਦਾ ਅਰਥ ਹੈ ਜੋ ਸੰਭਵ ਨਾ ਹੋਵੇ, ਨਾਮੁਮਕਿਨ ਹੋਵੇ, ਅਣਹੋਣੀ ਹੋਵੇ। ਜਦੋਂ ਕਿਸੇ ਅਣਹੋਣੀ ਗੱਲ ਦਾ ਕਰ ਲੈਣਾ ਜਾਂ ਹੋ ਜਾਣਾ ਦਸਿਆ ਜਾਵੇ ਤਾਂ ਅਸੰਭਵ ਅਲੰਕਾਰ ਬਣਦਾ ਹੈ, ਜਿਵੇਂ:-

ਬਸਤ੍ਰ ਪਹਿਰੇ ਅਗਨਿ ਦੇ ਬਰਫ਼ ਹਿਮਾਲੇ ਮੰਦਰ ਛਾਈ।
ਕਰੇ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ।
ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ।
ਤੋਲੀ ਧਰਤ ਅਕਾਸ਼ ਦੁਇ ਪਿਛੇ ਛਾਬੇ ਟੰਕ ਚੜ੍ਹਾਈ।
ਏਹ ਬਲ ਰਖਾਂ ਆਪ ਵਿਚ ਜਿਸ ਆਖਾਂ ਤਿਸ ਪਾਰ ਕਰਾਈ।[1]

ਵਿਰੋਧ ਅਲੰਕਾਰ:- ਜਦੋਂ ਕਿਸੇ ਚੀਜ਼ ਦਾ ਫਲ ਉਸ ਦੇ ਗੁਣ ਜਾਂ ਔਗੁਣ ਦੇ ਉਲਟ ਹੋਵੇ ਤਾਂ ਵਿਰੋਧ ਅਲੰਕਾਰ ਹੈ। ਵਿਰੋਧ ਅਲੰਕਾਰ ਤੇ ਅਵੱਗਿਆ ਅਲੰਕਾਰ ਵਿਚ ਕੋਈ ਬਹੁਤ ਫ਼ਰਕ ਨਹੀਂ, ਥੋੜਾ ਹੀ ਹੈ:-

ਕਾਂਉਂ ਕਪੂਰ ਨ ਚਖਈ ਦੁਰਗੰਧ ਸੁਖਾਵੈ।
ਹਾਥੀ ਨੀਰ ਨਵਾਲੀਐ ਸਿਰ ਛਾਰ ਉਡਾਵੈ।
ਤੁੰਮੇ ਅੰਮ੍ਰਿਤ ਸਿੰਜੀਐ ਕਉੜੱਤੁ ਨ ਜਾਵੈ।
ਸਿੰਮਲ ਰੁਖ ਸਰੇਵੀਐ ਫਲ ਹਥ ਨ ਆਵੈ।
ਨਿੰਦਕ ਨਾਮ ਵਿਹੂਣਿਆ ਸਤਿ ਸੰਗ ਨ ਭਾਵੈ।
ਅੰਨ੍ਹਾ ਆਗੂ ਜੇ ਥੀਐ ਸਭ ਸਾਥ ਮੁਹਾਵੈ।[2]

ਕਾਰਣ-ਮਾਲਾ ਅਲੰਕਾਰ:- ਜਦੋਂ ਕਾਰਨਾਂ ਦੀ ਲੜੀ ਜੁੜ ਜਾਵੇ, ਭਾਵ ਇਕ ਗੱਲ ਤੋਂ ਦੂਜੀ ਬਣੇ, ਦੂਜੀ ਤੋਂ ਤੀਜੀ ਤੇ ਇਉਂ ਅੱਗੇ ਵਧਦੀ ਜਾਵੇ, ਤਾਂ ਕਾਰਣ-ਮਾਲਾ ਅਲੰਕਾਰ ਕਿਹਾ ਜਾਂਦਾ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 43.
2. ਉਹੀ, ਵਾਰ 35, ਪਉੜੀ 2.

ਲੈਂਤਾਂ ਹੇਠ ਲਿਤਾੜੀਐਂ, ਘਾਹ ਨ ਕਢੈ ਸਾਹ ਵਿਚਾਰਾ।
ਗੋਰਸ ਦੇ ਖੜ ਖਾਇ ਕੈ ਗਾਇ ਗਰੀਬੀ ਪਰਉਪਕਾਰਾ।
ਦੁਧਹੁੰ ਦਹੀਂ ਜਮਾਈਐ ਦਹੀਅਹੁੰ ਮਖਣ ਛਾਹਿ ਪਿਆਰਾ।
ਘਿਅ ਤੇ ਹੋਵਣ ਹੋਮ ਜਗ, ਢੰਗ ਸੁਆਰਥ ਚੱਜ ਅਚਾਰਾ।
ਧਰਮ ਧਉਲ ਪਰਗਟ ਹੋਇ ਧੀਰਜ ਵਹੈ ਸਹੈ ਸਿਰ ਭਾਰਾ।
ਇਕ ਇਕ ਜਾਉ ਜਣੇਂਦਿਆਂ ਚਹੁੰ ਚੱਕਾਂ ਵਿਚ ਵੱਗ ਹਜ਼ਾਰਾ।
ਤ੍ਰਿਣ ਅੰਦਰ ਵਡਾ ਪਾਸਾਰਾ।[1]

ਛੇਕੋਕਤੀ ਅਲੰਕਾਰ:- ਲੋਕੋਕਤੀ ਦੀ ਸਿਰਜਣਾ ਸਮੇਂ ਕਿਸੇ ਗੱਲ ਦੀ ਪੁਸ਼ਟੀ ਕਰਨ ਲਈ ਕਿਸੇ ਅਖਾਣ ਦੀ ਵਰਤੋਂ ਕੀਤੀ ਜਾਂਦੀ ਹੈ। ਪਰ ਛੇਕੋਕਤੀ ਅਲੰਕਾਰ ਵਿਚ ਇਸ ਅਖਾਣ ਦੀ ਵਰਤੋਂ ਅਜਿਹੇ ਢੰਗ ਨਾਲ ਕੀਤੀ ਜਾਂਦੀ ਹੈ ਜਿਸ ਨਾਲ ਕਵੀ ਦੇ ਭਾਵ ਦੀ ਪੁਸ਼ਟੀ ਹੋਵੇ ਜਿਵੇਂ:-

ਸਚ ਸਚਾਵਾ ਮਾਣ ਹੈ ਕੂੜ ਕੂੜਾਈ ਮਣੀ ਮਨੂਰੀ।
ਕੂੜੈ ਕੂੜੀ ਪਾਇ ਹੈ ਸਚ ਸਚਾਵੀ ਗੁਰਮਤਿ ਪੂਰੀ।
ਕੂੜੈ ਕੂੜਾ ਜੋਰ ਹੈ ਸਚ ਸਤਾਣੀ ਗਰਬ ਗਰੂਰੀ।
ਕੂੜ ਨ ਦਰਗਹ ਮੰਨੀਐ ਸਚ ਸੁਹਾਵਾ ਸਦਾ ਹਜੂਰੀ।
ਸੁਕਰਾਨਾ ਹੈ ਸਚ ਘਰ ਕੂੜ ਕੁਫਰ ਘਰ ਨਾ ਸਬੂਰੀ।
ਹਸਤਿ ਚਾਲ ਹੈ ਸਚ ਦੀ ਕੂੜ ਕੁਢੰਗੀ ਚਾਲ ਭੇੜੂਰੀ।
ਮੂਲ ਪਾਨ ਡਕਾਰ ਜਿਉ ਤੁੱਲ ਨ ਤੁੱਲ ਲਸਣ ਕਸਤੂਰੀ।
ਬੀਜੈ ਵਿਸ ਨ ਖਾਵੈ ਚੂਰੀ।[2]

ਇਥੇ "ਬੀਜੈ ਵਿਸ ਨ ਖਾਵੈ ਚੂਰੀ" ਅਖਾਣ ਵਿਚਲੇ ਭਾਵ ਦੀ ਪੁਸ਼ਟੀ ਕੀਤੀ ਗਈ ਹੈ।

ਪੁਨਰੁਕਤਵਦਾਭਾਸ ਅਲੰਕਾਰ:- ਜਦੋਂ ਕਿਸੇ ਸ਼ਬਦ ਦੇ ਦੂਜੀ ਵਾਰ ਵਾਧੂ ਲਿਖੇ ਹੋਣ

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 8.
2. ਉਹੀ, ਵਾਰ 30, ਪਉੜੀ 19.

ਦਾ ਭੁਲੇਖਾ ਪਵੇ ਤੇ ਓਪਰੀ ਨਜ਼ਰੇ ਉਹ ਇਕੋ ਅਰਥ ਦੇ ਜਾਪਣ ਤਾਂ ਇਹ ਅਲੰਕਾਰ ਬਣਦਾ ਹੈ। ਉਂਜ ਉਹਨਾਂ ਸ਼ਬਦਾਂ ਦਾ ਅਰਥ ਇਕ ਨਹੀਂ ਹੁੰਦਾ। ਰੂਪ ਰਲਦਾ ਮਿਲਦਾ ਹੁੰਦਾ ਹੈ, ਅਰਥ ਵੱਖ ਵੱਖ, ਜਿਵੇਂ:-

ਦੰਤ ਬਕਤ੍ਰ ਸਸਪਾਲ ਦੇ ਦੰਦ ਹੋਏ ਖੱਟੇ ।[1]

ਵਿਚ ਦੰਤ ਤੇ ਦੰਦ ਇਕੋ ਜਿਹੇ ਸ਼ਬਦ ਨਜ਼ਰ ਆਉਂਦੇ ਹਨ, ਰੂਪ ਵਿਚ ਕੋਈ ਬਹੁਤਾ ਫ਼ਰਕ ਨਹੀਂ, ਜ਼ਾਹਿਰਾ ਤੌਰ ਤੇ ਅਰਥ ਵੀ ਇਕੋ ਲਗਦਾ ਹੈ। ਇਥੇ ਦੰਤ ਸ਼ਬਦ ਵਖਰਾ ਨਹੀਂ, ਬਕਤ੍ਰ ਨਾਲ ਜੁੜਵਾਂ ਹੈ ਤੇ ਇਹ ਦੰਤ ਬਕਤ੍ਰ, ਸ਼ਿਸ਼ੁਪਾਲ ਦਾ ਭਰਾ ਸੀ ਤੇ ਸ੍ਰੀ ਕ੍ਰਿਸ਼ਨ ਦਾ ਵੈਰੀ। ਸ੍ਰੀ ਕ੍ਰਿਸ਼ਨ ਦੇ ਹਥੋ ਇਸ ਦੇ ਦੰਦ ਖੱਟੇ ਹੋਏ ਸਨ। ਦੰਦ ਖੱਟੇ ਹੋਣਾ ਮੁਹਾਵਰਾ ਹੈ। ਸੋ ਦੰਤ ਤੇ ਦੰਦ ਸ਼ਬਦਾਂ ਤੋ ਭੁਲੇਖਾ ਪੈਂਦਾ ਹੈ ਕਿ ਇਹਨਾਂ ਵਿਚੋ ਇਕ ਸ਼ਬਦ ਵਾਧੂ ਵਰਤਿਆ ਗਿਆ ਹੈ।

ਦ੍ਰਿਸ਼ਟਾਂਤ ਅਲੰਕਾਰ:- ਜਦੋ ਕਿਸੇ ਗੱਲ ਨੂੰ ਜਾਂ ਵਿਚਾਰ ਨੂੰ ਸਪੱਸ਼ਟ ਕਰਨ ਲਈ ਕੋਈ ਉਦਾਹਰਣ ਦਿੱਤੀ ਜਾਵੇ ਤਾਂ ਉਥੇ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ ਜਿਵੇਂ:-

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣੁ ਹੋਆ।
ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।[2]

ਭਾਈ ਸਾਹਿਬ ਨੇ ਦ੍ਰਿਸ਼ਟਾਂਤ ਅਲੰਕਾਰ ਦੀ ਅਪਾਰ ਵਰਤੋ ਕੀਤੀ ਹੈ। ਦੂਜੀ ਵਾਰ ਵਿਚ ਪਰਮਾਤਮਾ ਦੇ ਸਰਬ-ਵਿਆਪੀ ਹੋਣ ਦਾ ਵਿਚਾਰ 'ਆਪੇ ਆਪ ਵਰਤਦਾ' ਕਹਿ ਕੇ ਵਿਸਥਾਰ ਸਹਿਤ ਬਿਆਨਿਆ ਹੈ ਤੇ ਇਸ ਵਿਚਾਰ ਦੀ ਪੁਸ਼ਟੀ ਲਈ ਅਨੇਕਾਂ ਚੀਜ਼ਾਂ ਦੀਆਂ ਉਦਾਹਰਣਾਂ ਦਿੱਤੀਆਂ ਹਨ। ਇਕ ਉਦਾਹਰਣ ਵੇਖੋ:-

ਸੋਈ ਤਾਂਬਾ ਰੰਗ ਸੰਗ ਜਿਉ ਕੈਹਾਂ ਹੋਈ।
ਸੋਈ ਤਾਂਬਾ ਜਿਸਤ ਮਿਲ ਪਿਤਲ ਅਵਿਲੋਈ।
ਸੋਈ ਸੀਸ਼ੇ ਸੰਗਤੀ ਭੰਗਾਰ ਭਲੋਈ।

---

1. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ 5.
2. ਉਹੀ, ਵਾਰ ਪਹਿਲੀ, ਪਉੜੀ 27.

ਤਾਂਬਾ ਪਾਰਸ ਪਰਸਿਆ ਹੋਇ ਕੰਚਨ ਸੋਈ।
ਸੋਈ ਤਾਂਬਾ ਭਸਮ ਹੋਇ ਅਉਖਧ ਕਰ ਭੋਈ।
ਆਪੇ ਆਪ ਵਰਤਦਾ ਸੰਗਤ ਗੁਨ ਗੋਈ।[1]

ਭਗਤ ਰਵਿਦਾਸ ਨੀਵੀਂ ਜਾਤ ਵਿਚੋਂ ਹੋਣ ਦੇ ਬਾਵਜੂਦ ਪ੍ਰਸਿਧ ਹੋ ਗਿਆ, ਇਸ ਗੱਲ ਨੂੰ ਕਿਵੇਂ ਬਿਆਨਿਆ ਹੈ, ਜ਼ਰਾ ਦ੍ਰਿਸ਼ਟਾਂਤ ਵੇਖੋ:-

ਭਗਤ ਭਗਤ ਜਗ ਵਜਿਆ ਚਹੁੰ ਚੱਕਾਂ ਦੇ ਵਿਚ ਚਮਰੇਟਾ।
ਪਾਣਾ ਗੰਢੇ ਰਾਹ ਵਿਚ ਕੁਲਾ ਧਰਮ ਢੋਇ ਢੋਰ ਸਮੇਟਾ।
ਜਿਉਂ ਕਰ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ।[2]

'ਗੋਦੜੀ ਵਿਚ ਲਾਲ' ਲੋਕ-ਅਖਾਣ ਦੀ ਸੁਘੜ ਵਰਤੋਂ ਕਰ ਕੇ ਭਗਤ ਰਵਿਦਾਸ ਦੀ ਵਡਿਆਈ ਕੀਤੀ ਹੈ ਤੇ ਲੋਕ-ਸੂਝ ਦੇ ਨੇੜੇ ਹੋ ਕੇ ਗੱਲ ਸਮਝਾਈ ਹੈ।

ਰੂਪਕ ਅਲੰਕਾਰ:- ਜਦੋਂ ਕੋਈ ਚੀਜ਼ ਸਰੂਪ ਜਾਂ ਗੁਣ ਕਰ ਕੇ ਕਿਸੇ ਹੋਰ ਚੀਜ਼ ਦਾ ਰੂਪ ਧਾਰਨ ਕਰਦੀ ਪ੍ਰਤੀਤ ਹੋਵੇ ਤਾਂ ਰੂਪਕ ਅਲੰਕਾਰ ਹੁੰਦਾ ਹੈ। ਇਸ ਦੇ ਦੋ ਮੁਖ ਰੂਪ ਹੁੰਦੇ ਹਨ- ਇਕ ਤਦਰੂਪ, ਦੂਜਾ ਅਭੇਦ ਰੂਪ। ਭਾਈ ਸਾਹਿਬ ਨੇ ਰੂਪਕ ਅਲੰਕਾਰ ਦੀ ਵੀ ਆਮ ਵਰਤੋਂ ਕੀਤੀ ਹੈ:-

ਗੁਰ ਸਰ ਤੀਰਥ ਨਾਇਕੈ ਹੰਸੁ ਭਰ ਭਰ ਪੈਰ ਪਖਾਲੈ।[3]
ਗੁਰ ਦਰੀਆਉ ਅਮਾਉ ਹੈ ਲਖ ਦਰੀਆਉ ਸਮਾਉ ਕਰੰਦਾ।[4]
ਗੁਰ ਤੀਰਥ ਦਰਿਆਉ ਹੈ ਪਸੂ ਪਰੇਤ ਕਰੈ ਪਰਬੀਣਾ।[5]

---

1. ਵਾਰਾਂ ਭਾਈ ਗੁਰਦਾਸ, ਵਾਰ 2, ਪਉੜੀ 6.
2. ਉਹੀ, ਵਾਰ 10, ਪਉੜੀ 17.
3. ਉਹੀ, ਵਾਰ 4, ਪਉੜੀ 18.
4. ਉਹੀ, ਵਾਰ 26, ਪਉੜੀ 13.
5. ਉਹੀ, ਵਾਰ 26, ਪਉੜੀ 20.

ਇਹ ਅਭੇਦ ਰੂਪਕ ਹੈ। ਇਥੇ ਗੁਰੂ, ਸਰ, ਤੀਰਥ,ਦਰਿਆ, ਦਾ ਰੂਪ ਧਾਰਨ ਕਰਦਾ ਦਸਿਆ ਹੈ।।

ਬਿਆਜ-ਉਸਤਤ-ਨਿੰਦਾ ਅਲੰਕਾਰ:- ਜਿੱਥੇ ਜ਼ਾਹਿਰਾ ਤੌਰ ਤੇ ਤਾਂ ਉਸਤਤ ਕੀਤੀ ਜਾਵੇ, ਪਰ ਉਸ ਤੋਂ ਭਾਵ ਨਿੰਦਿਆ ਦਰਸਾਣ ਦਾ ਹੋਵੇ ਤਾਂ ਬਿਆਜ-ਉਸਤਤ-ਨਿੰਦਾ ਅਲੰਕਾਰ ਬਣਦਾ ਹੈ:-

ਲਖ ਸਿਆਣਪ ਸੁਰਤ ਲੱਖ ਲੱਖ ਗੁਣ ਚਤੁਰਾਈ।
ਲਖ ਮਤਿ ਬੁਧਿ ਸੁਧਿ ਗਿਆਨ ਧਿਆਨ ਲਖ ਪਤਿ ਵਡਿਆਈ।
ਲਖ ਜਪ ਤਪ ਲਖ ਸੰਜਮਾਂ ਲਖ ਤੀਰਥ ਨਾਈ।
ਕਰਮ ਧਰਮ ਲਖ ਜੋਗ ਭੋਗ ਲਖ ਪਾਠ ਪੜਾਈ।
ਆਪ ਗਣਾਇ ਵਿਗੁਚਣਾ ਓਹ ਥਾਇ ਨ ਪਾਈ।[1]

ਬਿਆਜਨਿੰਦਾ-ਉਸਤਤ ਅਲੰਕਾਰ:- ਇਹ ਅਲੰਕਾਰ ਬਿਆਜ-ਉਸਤਤ-ਨਿੰਦਾ ਅਲੰਕਾਰ ਦੇ ਉਲਟ ਹੈ। ਇਸ ਵਿਚ ਜ਼ਾਹਿਰਾ ਤੌਰ ਤੇ ਨਿੰਦਿਆ ਕੀਤੀ ਗਈ ਪ੍ਰਤੀਤ ਹੁੰਦੀ ਹੈ, ਪਰ ਅਸਲ ਵਿਚ ਨਿੰਦਿਆ ਦੇ ਬਹਾਨੇ ਉਸਤਤ ਕੀਤੀ ਜਾਂਦੀ ਹੈ। ਹੇਠਲੀ ਪਉੜੀ ਵਿਚ ਜਾਪਦਾ ਹੈ ਕਿ ਗੁਰਮੁਖ ਦੀ ਨਿੰਦਿਆ ਕੀਤੀ ਜਾ ਰਹੀ ਹੈ, ਪਰ ਇਹ ਗੱਲ ਨਹੀਂ। ਇਥੇ ਤਾਂ ਗੁਰਮੁਖਾਂ ਦੀ ਨਿੰਦਿਆ ਦੇ ਬਹਾਨੇ ਉਹਨਾਂ ਦੀ ਉਸਤਤ ਕੀਤੀ ਜਾ ਰਹੀ ਹੈ ਤੇ ਮੂਰਖਾਂ ਦੀ ਨਿੰਦਿਆ ਹੋ ਰਹੀ ਹੈ:-

ਗੁਰਮੁਖ ਰੰਗ ਨ ਦਿੱਸਈ ਹੋਂਦੀ ਅੱਖੀਂ ਅੰਨ੍ਹਾ ਸੋਈ।
ਗੁਰਮੁਖ ਸਮਝ ਨ ਸਕਈ ਹੋਂਦੀ ਕੰਨੀਂ ਬੋਲਾ ਹੋਈ।
ਗੁਰਮੁਖ ਸ਼ਬਦ ਨ ਗਾਵਈ ਹੋਂਦੀ ਜੀਭੈ ਗੂੰਗਾ ਕੋਈ।
ਚਰਨ ਕਵਲ ਦੀ ਵਾਸ ਵਿਣ ਨਕਟਾ ਹੋਂਦੇ ਨਕ-ਅਲੋਈ।

---

1. ਵਾਰਾਂ ਭਾਈ ਗੁਰਦਾਸ, ਵਾਰ 27, ਪਉੜੀ 18.

ਗੁਰਮੁਖ ਕਾਰ ਵਿਹੂਣਿਆਂ ਹੋਦੇ ਕਰੀ ਨ ਹੁੰਜਾ ਦੂਖ ਰੋਈ।
ਗੁਰਮਤ ਚਿਤ ਨ ਵਸਈ ਜੋ ਮਤਿ ਹੀਣ ਨ ਲੈਦਾ ਢੋਈ।
ਮੂਰਖ ਨਾਲ ਨ ਕੋਇ ਸਥੋਈ।[1]

<u>ਉਪਮਾ ਅਲੰਕਾਰ:-</u> ਜਿੱਥੇ ਦੋ ਚੀਜ਼ਾਂ ਵਿਚ ਕਿਸੇ ਪੱਖ ਤੋਂ ਸਾਂਝ ਵਰਣਨ ਕੀਤੀ ਜਾਵੇ ਉੱਥੇ ਉਪਮਾ ਅਲੰਕਾਰ ਹੁੰਦਾ ਹੈ। ਭਾਈ ਸਾਹਿਬ ਨੇ ਇਸ ਅਲੰਕਾਰ, ਦੀ ਵਰਤੋਂ ਬਹੁਤ ਮਾਤਰਾ ਵਿਚ ਕੀਤੀ ਹੈ। ਉਦਾਹਰਣ ਲਈ ਵੇਖੋ:-

ਸਤਿਗੁਰੂ ਪਾਰਸ ਪਰਸ ਕੈ ਕੰਚਨ ਕਰੈ ਮਨੂਰ ਮਲੀਣਾ।
ਸਤਿਗੁਰੂ ਬਾਵਨ ਚੰਦਨੋ ਵਾਸ ਸੁਵਾਸ ਕਰੈ ਲਾਖੀਣਾ।
ਸਤਿਗੁਰੂ ਪੂਰਾ ਪਾਰਜਾਤ ਸਿੰਮਲ ਸਫਲ ਕਰੈ ਸੰਗ ਲੀਣਾ।
ਮਾਨ ਸਰੋਵਰ ਸਤਿਗੁਰੂ ਕਾਗਹੁੰ ਹੰਸ ਜਲਹੁੰ ਦੁਧ ਪੀਣਾ।
ਗੁਰ ਤੀਰਥ ਦਰਿਆਉ ਹੈ ਪਸੂ ਪਰੇਤ ਕਰੈ ਪਰਬੀਣਾ।[2]

ਇਹਨਾਂ ਤੁਕਾਂ ਵਿਚ ਸਤਿਗੁਰੂ ਨੂੰ ਪਾਰਸ, ਬਾਵਨ ਚੰਦਨ, ਪਾਰਜਾਤ, ਮਾਨ ਸਰੋਵਰ ਤੇ ਤੀਰਥ ਨਾਲ ਉਪਮਾ ਦਿੱਤੀ ਗਈ ਹੈ। ਇਹ ਚੀਜ਼ਾਂ ਸਤਿਗੁਰੂ ਨਾਲੋਂ ਭਿੰਨ ਹਨ ਪਰ ਗੁਣਾਂ ਦੀ ਸਾਂਝ ਹੈ। ਜਿਵੇਂ ਪਾਰਸ ਆਪਣੀ ਛੋਹ ਨਾਲ ਮਨੂਰ ਨੂੰ ਕੰਚਨ ਕਰ ਦੇਂਦਾ ਹੈ, ਸਤਿਗੁਰੂ ਦੀ ਛੋਹ ਇਸੇ ਤਰ੍ਹਾਂ ਮਲੀਨ ਤੇ ਵਿਕਾਰੀ ਮਨੁੱਖ ਨੂੰ ਸੁਧ ਕਰ ਦੇਂਦੀ ਹੈ, ਇਸੇਤਰ੍ਹਾਂ ਸਤਿਗੁਰੂ ਦੀ ਛੋਹ ਬਾਵਨ ਚੰਦਨ ਵਾਂਗ (ਗੁਣਾਂ ਦੀ) ਖੁਸ਼ਬੂ ਭਰ ਦੇਂਦੀ ਹੈ, ਮਾਨ ਸਰੋਵਰ ਵਾਂਗ ਕਾਂ ਤੋਂ ਹੰਸ ਬਣਾ ਦੇਂਦੀ ਹੈ, ਆਦਿ। ਗੁਣਾ ਦੀ ਇਸ ਸਾਂਝ ਕਾਰਨ ਇਹਨਾਂ ਤੁਕਾਂ ਵਿਚ ਉਪਮਾ ਅਲੰਕਾਰ ਦੀ ਜੜਤ ਹੋ ਗਈ ਹੈ। ਇਵੇਂ ਹੀ ਸਤਾਰਵੀਂ ਵਾਰ ਦੀਆਂ ਕੁਝ ਪਉੜੀਆਂ ਵਿਚ ਮਨਮੁਖ ਨੂੰ ਭੌਂਡੂ, ਬਗਲਾ, ਉਨੂ, ਤਿਲ ਬੂਆੜ, ਅੱਕ ਟਿੱਡਾ[3] ਆਦਿ ਨਾਲ ਉਪਮਾ ਦੇ ਕੇ ਤੇ ਸੁਭਾਵ ਦੀ ਸਾਂਝ ਦਰਸਾ ਕੇ ਉਪਮਾ ਅਲੰਕਾਰ ਦੀ ਸਿਰਜਨਾ ਕੀਤੀ ਹੈ।

ਇਸ ਤਰ੍ਹਾਂ ਭਾਈ ਸਾਹਿਬ ਦੀਆਂ ਵਾਰਾਂ ਵਿਚ ਕਈ ਪ੍ਰਕਾਰ ਦੇ ਅਲੰਕਾਰਾਂ ਦੀ ਵਰਤੋਂ ਉਪਲਬਧ ਹੈ ਜੋ ਭਾਈ ਸਾਹਿਬ ਦੀ ਕਾਵਿ-ਪ੍ਰਤਿਭਾ ਦੀ ਲਖਾਇਕ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 32, ਪਉੜੀ 3.
2. ਉਹੀ, ਵਾਰ 26, ਪਉੜੀ 20.
3. ਉਹੀ, ਵਾਰ 17, ਪਉੜੀ ਨੰ: 2,3,6,16,18,19

(ਸ) ਭਾਈ ਗੁਰਦਾਸ ਦੀ ਕਾਵਿ-ਰਚਨਾ ਵਿਚ ਸ਼ਬਦ-ਸ਼ਕਤੀਆਂ

ਕਵੀ ਆਪਣੇ ਅੰਤ੍ਰੀਵ ਭਾਵਾਂ ਨੂੰ ਬੋਲੀ ਦੇ ਮਾਧਿਅਮ ਰਾਹੀਂ ਪਰਗਟ ਕਰਦਾ ਹੈ, ਜਾਂ ਇਉਂ ਕਹਿ ਲਉ ਕਿ ਬੋਲੀ, ਕਵੀ ਦਾ ਅਜਿਹਾ ਹੀ ਸਾਜ਼-ਸਾਮਾਨ ਹੁੰਦਾ ਹੈ ਜਿਵੇਂ ਕਿ ਚਿੱਤਰਕਾਰ ਕੋਲ ਰੰਗ-ਬੁਰਸ਼-ਕੈਨਵੈਸ ਆਦਿ, ਨ੍ਰਿਤਕਾਰ ਦਾ ਅੰਗ-ਅਭਿਨੈ, ਮੂਰਤੀ ਕਾਰ ਦਾ ਹਥੌੜਾ-ਛੈਣੀ-ਸਿਲ ਪੱਥਰ ਆਦਿ। ਜਿਵੇਂ ਹੋਰ ਕਲਾਕਾਰਾਂ ਪਾਸ ਆਪਣੇ ਹੁਨਰ ਪਰਗਟਾ ਲਈ ਕੱਚਾ ਮਸਾਲਾ ਹੁੰਦਾ ਹੈ, ਉਸੇ ਤਰ੍ਹਾਂ ਬੋਲੀ ਵੀ ਕੱਚਾ ਮਸਾਲਾ ਹੈ ਜਿਸ ਦੀ ਸੁਘੜ ਵਰਤੋਂ ਦੁਆਰਾ ਕਵੀ ਆਪਣੇ ਮਨੋ-ਭਾਵਾਂ ਨੂੰ ਉਲੀਕਦਾ, ਚਿਤਰਦਾ ਤੇ ਵਿਅਕਤ ਕਰਦਾ ਹੈ।

ਕਾਵਿ-ਬੋਲੀ ਦੇ ਪੱਖ ਤੋਂ ਭਾਈ ਗੁਰਦਾਸ ਦੀਆਂ ਵਾਰਾਂ ਦਾ ਅਧਿਐਨ ਇਕ ਬੜਾ ਸੁਆਦਲਾ ਤਜਰਬਾ ਹੋਵੇਗਾ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਗੁਰਮਤ ਦੀ ਵਿਆਖਿਆ ਕੀਤੀ ਹੈ ਤੇ ਇਸ ਵਿਆਖਿਆ ਲਈ ਅਜਿਹੀ ਅਨੁਕੂਲ ਬੋਲੀ ਵਰਤੀ ਹੈ ਜੋ ਕੇਵਲ ਆਪਣੇ ਸਮੇਂ ਹੀ ਨਹੀਂ, ਅੱਜ ਵੀ ਲੋਕ-ਪ੍ਰਿਯ ਕਹੀ ਜਾ ਸਕਦੀ ਹੈ। ਇਸ ਬੋਲੀ ਵਿਚ ਕਲਾ ਦੀ ਹੁਨਰੀ ਸ਼ੋਖ਼ੀ ਹੈ, ਵੰਨ-ਸੁਵੰਨੀ ਚਿੱਤਰਕਾਰੀ ਹੈ, ਰਮਜ਼ਾਂ ਤੇ ਤਨਜ਼ਾਂ ਦਾ ਸੁਮੇਲ ਹੈ, ਰਸਾਂ ਦੀ ਮਧੁਰਤਾ ਹੈ ਅਤੇ ਅਖਾਣਾਂ-ਮੁਹਾਵਰਿਆਂ ਦਾ ਭੰਡਾਰ ਹੈ।

ਸਾਹਿਤ-ਕਲਾ ਵਿਚ ਕਾਵਿ-ਬੋਲੀ ਨੂੰ ਇਕ ਮਹਾਨ ਸਥਾਨ ਪ੍ਰਾਪਤ ਹੈ। ਕਾਵਿ-ਬੋਲੀ ਦੀ ਮਹੱਤਾ ਬਾਰੇ ਜੇਮਜ਼ ਰੀਵਜ਼ ਲਿਖਦਾ ਹੈ, "ਕਾਵਿ, ਇਕ ਬੋਲੀ ਹੈ। ਇਸ ਨੂੰ ਟਾਲਿਆ ਨਹੀਂ ਜਾ ਸਕਦਾ। ਕਵਿਤਾ ਵਿਚ ਖ਼ਿਆਲ ਹੋ ਸਕਦੇ ਹਨ ਪਰ ਖ਼ਿਆਲ ਕਵਿਤਾ ਨਹੀਂ, ਕਵਿਤਾ ਕਿਸੇ ਕਹਾਣੀ ਦਾ ਵਰਣਨ ਕਰ ਸਕਦੀ ਹੈ, ਪਰ ਕਹਾਣੀ ਕਵਿਤਾ ਨਹੀਂ ਹੋ ਸਕਦੀ। ਕਵਿਤਾ ਮਨੁੱਖੀ ਜਜ਼ਬਾਤ ਤੇ ਸਮੁੱਚੇ ਵਿਸਥਾਰ ਨੂੰ ਆਪਣੇ ਕਲਾਵੇ ਵਿਚ ਲੈ ਕੇ ਬਿਆਨ ਕਰ ਸਕਦੀ ਹੈ ਪਰ ਜੇ ਕਵੀ ਦੀ ਬੋਲੀ ਸ਼ਕਤੀਸ਼ਾਲੀ, ਚਮਤਕਾਰੀ, ਅਸਚਰਜ ਤੇ ਸੱਜਰੀ ਨਹੀਂ ਤਾਂ ਕਵੀ ਦੀ ਜਜ਼ਬਾਤ-ਨਗਾਰੀ ਜਾਂ ਭਾਵ-ਜਗਤ ਪ੍ਰਭਾਵਹੀਨ ਹੋ ਕੇ ਰਹਿ ਜਾਂਦਾ ਹੈ।[1]

---

1. Poetry is a language. That is inescapable... Understanding Poetry, James Reeves, p.157.

ਜੇਮਜ਼ ਰੀਵਜ਼ ਦੇ ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਕਾਵਿ-ਰਚਨਾ ਵਿਚ ਕਵੀ ਦੀ ਬੋਲੀ ਆਪਣਾ ਵਿਸ਼ੇਸ਼ ਸਥਾਨ ਰਖਦੀ ਹੈ। ਬੋਲੀ ਦਾ ਚਮਤਕਾਰੀ, ਸੁਹਜਾਤਮਕ, ਰਸਮਈ, ਜੜਾਊ, ਸੰਗੀਤਕ, ਵਿਸ਼ੇ-ਅਨੁਕੂਲ, ਰਮਜ਼-ਭਰਪੂਰ, ਪੱਕੀ-ਰਸੀ, ਚਿੱਤਰ-ਚਿਤਰਦੀ, ਵਿਅੰਗਾਤਮਕ, ਕਟਾਖ਼-ਭਰਪੂਰ, ਅਦਭੁਤ ਤੇ ਉਤੇਜਨਾ-ਮੂਲਕ ਹੋਣਾ ਸਫ਼ਲ ਕਾਵਿ-ਰਚਨਾ ਲਈ ਜ਼ਰੂਰੀ ਹੈ। ਬੋਲੀ ਸ਼ਬਦਾਂ ਦਾ ਸਮੂਹ ਹੈ ਤੇ ਸ਼ਬਦ ਦੇ ਅੰਦਰ ਮੌਜੂਦ ਅਰਥ-ਸ਼ਕਤੀ ਦੀ ਮਹੱਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਜਿਸ ਵਿਆਪਾਰ (ਕਰਮ) ਨਾਲ ਕਿਸੇ ਸ਼ਬਦ ਦੇ ਅਰਥ ਦਾ ਗਿਆਨ ਹੁੰਦਾ ਹੈ, ਉਸ ਨੂੰ ਉਸ ਸ਼ਬਦ ਦੀ 'ਸ਼ਕਤੀ' ਕਿਹਾ ਜਾਂਦਾ ਹੈ। ਭਾਰਤੀ ਕਾਵਿ-ਆਲੋਚਨਾ ਵਿਚ ਬੋਲੀ ਦੇ ਵੱਖ-ਵੱਖ ਅਰਥ-ਭੇਦਾਂ ਨੂੰ ਸਾਹਮਣੇ ਰਖ ਕੇ ਇਹਨਾਂ 'ਸ਼ਬਦ-ਸ਼ਕਤੀਆਂ' ਦੀ ਕਲਪਨਾ ਕੀਤੀ ਗਈ ਹੈ। ਕਵਿਤਾ ਦੀ ਮਾਲਾ ਵਿਚ ਪਰੋਏ ਜਾ ਕੇ ਇਹ ਸ਼ਬਦ-ਮਣਕੇ ਅਜਿਹੀਆਂ ਸ਼ਕਤੀਆਂ ਦੇ ਮਾਲਕ ਹੋ ਜਾਂਦੇ ਹਨ ਜਿਨ੍ਹਾਂ ਕਰ ਕੇ ਉਹਨਾਂ ਸਾਧਾਰਨ ਜਾਪਦੇ ਸ਼ਬਦਾਂ ਵਿਚੋਂ ਨਵੇਂ ਕਟਾਖ਼ ਤੇ ਨਵੇਂ ਅੰਦਾਜ਼ ਫੁਟ ਪੈਂਦੇ ਹਨ। ਸ਼ਬਦ ਸ਼ਕਤੀਆਂ ਸੰਸਕ੍ਰਿਤ ਦੇ ਧ੍ਵਨੀ-ਸਿਧਾਂਤ ਦੀ ਦੇਣ ਹਨ।[1]

ਸ਼ਬਦ-ਸ਼ਕਤੀਆਂ :- ਕਾਵਿ-ਰਚਨਾ ਵਿਚ ਇਹ ਆਮ ਵੇਖਿਆ ਗਿਆ ਹੈ ਕਿ ਇਕੋ ਹੀ ਸ਼ਬਦ ਕਈ ਵਾਰ ਕੇਵਲ ਇਕੋ ਹੀ ਅਰਥ ਵਾਲਾ ਜਾਂ ਇਕੋ ਹੀ ਭਾਵ ਦਾ ਸੂਚਕ ਨਹੀਂ ਹੁੰਦਾ, ਸਗੋਂ ਉਸ ਰਾਹੀਂ ਕਈ ਅਰਥਾਂ ਦਾ ਗਿਆਨ ਹੁੰਦਾ ਹੈ। ਇਸ ਤਰ੍ਹਾਂ ਇਕ ਹੀ ਸ਼ਬਦ ਦੇ ਕਈ ਅਰਥ ਪ੍ਰਤੀਤ ਹੁੰਦੇ ਹਨ। ਸ਼ਬਦ ਦੇ ਇਸ ਬਹੁ-ਅਰਥਕ ਸੁਭਾ ਨੂੰ ਮੁਖ ਰਖ ਕੇ ਸੰਸਕ੍ਰਿਤ ਆਲੋਚਕਾਂ ਨੇ ਇਕ ਤੋਂ ਵਧ ਸ਼ਕਤੀਆਂ ਮੰਨੀਆਂ ਹਨ। ਇਹਨਾਂ ਸ਼ਕਤੀਆਂ ਦੇ ਜ਼ੋਰ ਨਾਲ ਉਹ ਸ਼ਬਦ ਬਹੁਤੇ ਅਰਥਾਂ ਵਾਲਾ ਜਾਪਦਾ ਹੈ। ਇਹ ਸ਼ਕਤੀਆਂ ਤਿੰਨ ਪ੍ਰਕਾਰ ਦੀਆਂ ਨਿਰਧਾਰਤ ਕੀਤੀਆਂ ਗਈਆਂ ਹਨ ਤੇ ਇਹਨਾਂ ਦੀ ਤਰਤੀਬ ਇਉਂ ਹੈ:-

ਅਭਿਧਾ-ਸ਼ਕਤੀ (Power of Expression)
ਲਖਸ਼ਣਾ-ਸ਼ਕਤੀ (Power of Indication)
ਵਿਅੰਜਨਾ-ਸ਼ਕਤੀ (Power of Suggestion)

---

1. ਧ੍ਵਨੀ-ਸੰਪ੍ਰਦਾਯ ਔਰ ਉਸ ਕੇ ਸਿਧਾਂਤ, ਭੋਲਾ ਸ਼ੰਕਰ ਵਯਾਸ, ਪੰਨਾ 42

ਧਵਨੀ-ਸਿਧਾਂਤ ਦੇ ਸਥਾਪਕ ਆਨੰਦ ਵਰਧਨ ਸਨ ਜਿਨ੍ਹਾਂ ਤੋਂ ਅਭਿਧਾ, ਲਖਸ਼ਣਾ ਤੇ ਵਿਅੰਜਨਾ ਦਾ ਵਿਚਾਰ ਸ਼ੁਰੂ ਹੁੰਦਾ ਹੈ।[1]

ਅਭਿਧਾ-ਸ਼ਕਤੀ:- ਇਹ ਕਾਵਿ ਦੀ ਪਹਿਲੀ ਸ਼ਕਤੀ ਹੈ। ਇਹੀ ਸ਼ਕਤੀ ਅਗਲੀਆਂ ਸ਼ਕਤੀਆਂ ਦੀ ਆਧਾਰ-ਸ਼ਿਲਾ ਹੈ। ਭਾਈ ਕਾਹਨ ਸਿੰਘ ਨਾਭਾ ਅਨੁਸਾਰ ਅਭਿਧਾ-ਸ਼ਕਤੀ, 'ਸ਼ਬਦ ਦੇ ਵਾਚਯ ਅਰਥ ਨੂੰ ਸਪੱਸ਼ਟ ਕਰਨ ਵਾਲੀ ਸ਼ਕਤੀ, ਸ਼ਬਦ ਦੇ ਅਭਿਪ੍ਰਾਯ (ਮਕਸਦ) ਨੂੰ ਪਰਗਟ ਕਰਨ ਵਾਲੀ ਸ਼ਕਤੀ ਹੈ।[2] ਇਸ ਸ਼ਕਤੀ ਦੁਆਰਾ ਸ਼ਬਦ ਦੇ ਮੂਲ ਅਰਥ ਦਾ ਪਤਾ ਲਗਦਾ ਹੈ। ਸ਼ਬਦ ਦੇ ਇਸ ਅਰਥ ਨੂੰ "ਸੰਕੇਤਕ ਅਰਥ" ਵੀ ਕਿਹਾ ਗਿਆ ਹੈ। ਇਹ ਅਜਿਹਾ ਅਰਥ ਹੁੰਦਾ ਹੈ ਜੋ ਪਰੰਪਰਾ ਤੋਂ ਚਲਿਆ ਆ ਰਿਹਾ ਮਸ਼ਹੂਰ ਤੇ ਰੂੜ੍ਹ ਹੈ।

ਭਾਈ ਗੁਰਦਾਸ ਨੇ ਗੁਰਮਤ-ਵਿਚਾਰਾਂ ਨੂੰ ਆਪਣੀਆਂ ਵਾਰਾਂ ਦਾ ਵਿਸ਼ਾ ਬਣਾਇਆ ਹੈ ਅਤੇ ਦਲੀਲਾਂ ਤੇ ਤਰਕਾਂ ਨਾਲ ਇਸ ਵਿਸ਼ੇ ਦਾ ਨਿਰੂਪਣ ਕੀਤਾ ਹੈ। ਭਾਈ ਸਾਹਿਬ ਦੀ ਕਾਵਿ-ਬੋਲੀ ਵਿਚ ਅਭਿਧਾ ਸ਼ਕਤੀ ਦਾ ਚਮਤਕਾਰ ਥਾਂ-ਪਰਥਾਂ ਦ੍ਰਿਸ਼ਟੀ ਗੋਚਰ ਹੁੰਦਾ ਹੈ। "ਸਤਿਗੁਰੂ ਨਿਰਲੇਪ ਹੈ", ਸਤਿਗੁਰ ਦੇ ਇਸ ਸਰੂਪ ਨੂੰ ਵਰਣਨ ਕਰਦੇ ਹੋਏ ਲਿਖਦੇ ਹਨ:-

ਪੂਰਾ ਸਤਿਗੁਰ ਆਪ ਨ ਅਲਖ ਲਖਾਵਈ।
ਦੇਖੈ ਥਾਪਿ ਉਥਾਪ ਜਿਉ ਤਿਸ ਭਾਵਈ।
ਲੇਪ ਨ ਪੁੰਨ ਨ ਪਾਪ ਉਪਾਇ ਸਮਾਵਈ।[3]

ਇੱਥੇ ਵਰਤੇ ਹੋਏ ਸ਼ਬਦਾਂ ਅਤੇ ਉਨ੍ਹਾਂ ਤੋਂ ਪਰਗਟ ਹੋਏ ਅਰਥਾਂ ਵਿਚਕਾਰ ਸਿੱਧਾ ਤੇ ਪਰਤੱਖ ਸੰਬੰਧ ਨਜ਼ਰ ਆਉਂਦਾ ਹੈ।

ਲਖਸ਼ਣਾ ਸ਼ਕਤੀ:- ਸ਼ਬਦ ਦਾ ਅਰਥ ਅਭਿਧਾ ਤਕ ਹੀ ਸੀਮਤ ਨਹੀਂ ਰਹਿੰਦਾ। ਕਈ ਵਾਰ ਉਹ ਅਰਥ ਵਿਆਪਕ ਹੋ ਜਾਂਦਾ ਹੈ। ਜਦੋਂ ਅਭਿਧਾ ਸ਼ਕਤੀ ਆਪਣਾ ਕੰਮ ਕਰ ਚੁਕਦੀ

---

1. ਕਾਵਯ-ਪ੍ਰਕਾਸ਼ (ਹਿੰਦੀ ਟੀਕਾ), ਡਾ: ਸਤਯਵ੍ਰਤ ਸਿੰਹ, ਪੰਨਾ 39.
2. ਗੁਰ ਸ਼ਬਦ ਰਤਨਾਕਰ, ਮਹਾਨ-ਕੋਸ਼, ਪੰਨਾ 54.
3. ਵਾਰਾਂ ਭਾਈ ਗੁਰਦਾਸ , ਵਾਰ 3, ਪਉੜੀ 7.

ਹੈ ਤਾਂ ਇਸ ਤੋਂ ਉਪਰੰਤ ਲਖਸ਼ਣਾ ਸ਼ਕਤੀ ਦਾ ਕੰਮ ਅਰੰਭ ਹੁੰਦਾ ਹੈ। ਅਭਿਧਾ ਸ਼ਕਤੀ ਸ਼ਬਦਾਂ ਦਾ ਸਿੱਧਾ ਅਰਥ ਗ੍ਰਹਿਣ ਕਰਾਂਦੀ ਹੈ ਪਰ ਜਦੋਂ ਇਹ ਅਰਥ ਦਲੀਲ ਦੀ ਕਸਵੱਟੀ ਉੱਤੇ ਪੂਰਾ ਨਹੀਂ ਉਤਰਦਾ ਤਾਂ ਢੁਕਵੇਂ ਅਰਥ ਦੀ ਲੋੜ ਭਾਸਦੀ ਹੈ ਤੇ ਅਗਲੀ ਸ਼ਕਤੀ ਦੀ ਕਲਪਨਾ ਕਰਨੀ ਪੈਂਦੀ ਹੈ। ਮੰਮਟ ਦੇ ਵਿਚਾਰ ਅਨੁਸਾਰ, ਅਭਿਧਾ ਅਰਥਾਂ ਦੀ ਸਿੱਧੀ ਵਿਚ ਰੁਕਾਵਟ ਹੋਣ ਤੇ ਕਿਸੇ ਹੋਰ ਅਰਥ ਦੀ ਅਭਿਵਿਅਕਤੀ ਲਖਸ਼ਣਾ ਸ਼ਕਤੀ ਰਾਹੀਂ ਹੁੰਦੀ ਹੈ।[1] ਕਵੀ ਆਪਣੀ ਕਾਵਿ-ਸ਼ੈਲੀ ਦੇ ਸ਼ਬਦਾਂ ਦੀ ਜੜਤ ਇਉਂ ਕਰਦਾ ਹੈ ਕਿ ਪਰਤਖ ਦਿਸਦੇ ਅਰਥ ਠੀਕ ਤੇ ਢੁਕਵੇਂ ਨਹੀਂ ਜਾਪਦੇ। ਇਹਨਾਂ ਅਰਥਾਂ ਨੂੰ ਧਿਆਨ ਵਿਚ ਰਖ ਕੇ, ਕੋਈ ਮਿਲਦੇ ਜੁਲਦੇ ਅਰਥ ਲਭਣੇ ਪੈਂਦੇ ਹਨ। ਭਾਈ ਕਾਹਨ ਸਿੰਘ ਨਾਭਾ 'ਲਖਸ਼ਣਾ ਸ਼ਕਤੀ' ਬਾਰੇ ਲਿਖਦੇ ਹਨ," ਸ਼ਬਦ ਦੀ ਉਹ ਸ਼ਕਤੀ ਜਿਸ ਦੁਆਰਾ ਸਾਧਾਰਨ ਅਰਥ ਤੋਂ ਭਿੰਨ ਸ਼ਬਦ ਦਾ ਵਾਸਤ ਅਰਥ ਅਤੇ ਭਾਵ ਪਰਗਟ ਹੁੰਦਾ ਹੈ।[2] ਉਦਾਹਰਣ ਵਜੋਂ ਦ੍ਰੋਪਦੀ ਦੇ ਚੀਰ-ਹਰਨ ਦੀ ਕਥਾ ਵਿਚ ਭਾਈ ਸਾਹਿਬ ਲਿਖਦੇ ਹਨ:-

"ਕਪੜ ਕੋਟ ਉਸਾਰਿਓਨ ਥੱਕੇ ਦੂਤ ਨ ਪਾਰ ਵਸਾਂਦੀ।"[3]

ਕੋਟ ਦਾ ਅਭਿਧਾ ਅਰਥ ਤਾਂ ਕਿਲ੍ਹਾ ਹੈ, ਪਰ ਕਪੜਿਆਂ ਦੇ ਕਿਲ੍ਹੇ ਢੁਕਦਾ ਨਹੀਂ, ਇਸ ਲਈ ਲਖਸ਼ਣਾ ਅਰਥ ਕਪੜਿਆਂ ਦੇ ਢੇਰ ਹੀ ਕਲਪਿਆ ਜਾਵੇਗਾ। ਕਪੜਿਆਂ ਦੇ ਢੇਰ ਕਿਲ੍ਹਿਆਂ ਜਿਤਨੇ ਉੱਚੇ ਲਗਾ ਦਿੱਤੇ ਗਏ, ਦਾ ਭਾਵ ਮਿਲੇਗਾ।

ਲਖਸ਼ਣਾ ਸ਼ਕਤੀ ਦੀ ਵਰਤੋਂ ਮਨੋਸਥਿਤੀਆਂ ਤੇ ਭਾਵਨਾਵਾਂ ਦੇ ਵਰਣਨ ਵਿਚ ਮਿਲਦੀ ਹੈ। ਕਾਵਿ-ਰਚਨਾ ਵਿਚ ਜਿਥੇ ਅਲੰਕਾਰਾਂ ਦੀ ਜੜਤ ਕੀਤੀ ਹੁੰਦੀ ਹੈ, ਉਥੇ ਇਹ ਲਖਸ਼ਣਾ ਸ਼ਕਤੀ ਹੋਰ ਵੀ ਚਮਕ ਉਠਦੀ ਹੈ। ਭਾਈ ਗੁਰਦਾਸ ਸਤਿਗੁਰੂ ਦਾ ਜਸ ਗਾਉਂਦੇ ਕਹਿੰਦੇ ਹਨ:-

ਸਤਿਗੁਰ ਸਾਗਰ ਸੇਵ ਕੈ ਨਿਧਿ ਸਭਨਾ ਪਾਈ।[4]

---

1. ਕਾਵਯ ਪ੍ਰਕਾਸ਼, ਪੰਨਾ 40.
2. ਗੁਰ ਸ਼ਬਦ ਰਤਨਾਕਰ ਮਹਾਨ-ਕੋਸ਼ , ਪੰਨਾ 790.
3. ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ8.
4. ਉਹੀ, ਵਾਰ 34, ਪਉੜੀ 9

ਸਾਗਰ ਦਾ ਸਾਧਾਰਨ ਅਰਥ ਤਾਂ ਸਮੁੰਦਰ ਹੈ, ਬੇਅੰਤ ਪਾਣੀ ਦਾ ਇਕੱਠ ਹੈ। ਪਰ ਇਸ ਤੁਕ ਵਿਚ ਇਹ ਅਰਥ ਲਗਦਾ ਨਹੀਂ। ਸਤਿਗੁਰੂ ਪਾਣੀ ਦਾ ਸਮੁੰਦਰ ਕਿਵੇਂ ਬਣ ਗਿਆ। ਇਥੇ ਅਭਿਧਾ ਅਰਥ ਵਿਚ ਰੁਕਾਵਟ ਪੈ ਗਈ ਹੈ। ਇਸ ਲਈ ਲਖਸ਼ਣਾ ਸ਼ਕਤੀ ਦੁਆਰਾ ਸਾਗਰ ਦਾ ਅਰਥ ਗੁਣ-ਦਾਤਾ, ਸੀਤਲਤਾ ਬਖ਼ਸ਼, ਸਤਿ ਸੰਤੋਖ ਵਾਲਾ ਹੀ ਮੰਨਣਾ ਪੈਂਦਾ ਹੈ। ਜਿਵੇਂ ਸੰਮੁਦਰ ਨੂੰ ਰਿੜਕ ਕੇ ਚੌਦਾਂ ਰਤਨਾਂ ਜਾਂ ਨਿਧੀਆਂ ਦੀ ਪ੍ਰਾਪਤੀ ਹੋਈ ਸੀ, ਇਸੇ ਤਰ੍ਹਾਂ ਸਤਿਗੁਰੂ ਦੀ ਸੇਵਾ ਕਰ ਕੇ, ਸਤਿਗੁਰੂ ਦੀ ਸੰਗਤ ਨਾਲ ਸਤਿ, ਸੰਤੋਖ ਆਦਿਕ ਨਿਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ। ਇਕ ਉਦਾਹਰਣ ਹੋਰ ਪ੍ਰਸਤੁਤ ਕੀਤੀ ਜਾਂਦੀ ਹੈ:-

ਸਤਿਗੁਰ ਪਾਰਸ ਪਰਸ ਕੈ ਕੰਚਨ ਕਰੈ ਮਨੂਰ ਮਲੀਨਾ।[1]

ਇਥੇ ਪਾਰਸ ਦਾ ਅਭਿਧਾ ਅਰਥ, ਪੱਥਰ, ਨਹੀਂ ਢੁਕਦਾ। ਸਤਿਗੁਰੂ ਪੱਥਰ ਤਾਂ ਨਹੀਂ ਹੈ। ਸੋ ਲਖਸ਼ਣਾ ਸ਼ਕਤੀ ਰਾਹੀਂ ਅਰਥ ਦਾ ਗਿਆਨ ਹੁੰਦਾ ਹੈ ਕਿ ਜਿਵੇਂ ਪਾਰਸ ਮਨੂਰ ਵਿਚੋਂ ਮੈਲ ਖੋਟ ਆਦਿ ਦੂਰ ਕਰ ਕੇ ਸੋਨਾ ਬਣਾ ਦੇਂਦਾ ਹੈ ਇਸੇ ਤਰ੍ਹਾਂ ਸਤਿਗੁਰੂ, ਵਿਕਾਰੀ ਮਨ ਵਿਚੋਂ ਮਲੀਨਤਾ ਦੂਰ ਕਰ ਕੇ ਸ਼ੁਧ ਕਰ ਦੇਂਦਾ ਹੈ। ਮਹਾਨ ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਨੇ ਲਖਸ਼ਣਾ-ਸ਼ਕਤੀ ਦੇ ਅਜਹਤਿ ਲਖਸ਼ਣਾ[2], ਜਹਿਤ[3], ਜਹਤਾ ਜਹਿਤਿ[4] ਉਪਭੇਦ ਮੰਨੇ ਹਨ। ਏਥੇ ਇਹਨਾਂ ਦੇ ਵਿਸਥਾਰ ਦੀ ਲੋੜ ਨਹੀਂ।

<u>ਵਿਅੰਜਨਾ ਸ਼ਕਤੀ</u>:- ਕਾਵਿ-ਬੋਲੀ ਵਿਚ ਵਿਅੰਜਨਾ ਤੀਜੀ ਸ਼ਬਦ-ਸ਼ਕਤੀ ਹੈ। ਇਹ ਅਭਿਧਾ ਤੇ ਲਖਸ਼ਣਾ ਤੋਂ ਬਾਦ ਆਉਂਦੀ ਹੈ। ਪਹਿਲੀਆਂ ਦੋ ਸ਼ਬਦ-ਸ਼ਕਤੀਆਂ ਮਗਰੋਂ ਵਿਅੰਜਨਾ ਸ਼ਕਤੀ ਰਾਹੀਂ ਇਕ ਵਖਰੇ ਨਵੇਂ ਅਰਥ ਦਾ ਗਿਆਨ ਹੁੰਦਾ ਹੈ।, ਇਸ ਨੂੰ ਕਾਵਿ-ਸ਼ਾਸਤ੍ਰੀਆਂ ਨੇ 'ਵਿਅੰਗਾਰਥ' ਕਿਹਾ ਹੈ। ਇਹ 'ਵਿਅੰਗਾਰਥ' ਅਭਿਧਾ ਤੇ ਲਖਸ਼ਣਾ ਰਾਹੀਂ ਪ੍ਰਾਪਤ ਨਹੀਂ ਹੁੰਦਾ।

ਵਿਅੰਜਨਾ-ਸ਼ਕਤੀ ਬਾਰੇ ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ "ਵਾਚਯ ਅਰਥ ਤੋਂ

---

1. ਵਾਰਾਂ ਭਾਈ ਗੁਰਦਾਸ, ਵਾਰ 26, ਪਉੜੀ 20.
2. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 34.
3. ਉਹੀ, ਪੰਨਾ 372.
4. ਉਹੀ, ਪੰਨਾ 372.

ਭਿੰਨ ਕਿਸੇ ਹੋਰ ਅਰਥ ਦੇ ਬੋਧ ਕਰਾਉਣ ਵਾਲੀ ਇਕ ਬਿਰਤੀ"।[1]

ਵਿਅੰਜਨਾ ਦੀ ਵੰਨਗੀ ਵੇਖੋ:-

ਭਏ ਬੇਅਦਲੀ ਪਾਤਸ਼ਾਹ ਕਲਿ ਕਾਤੀ ਉਮਰਾਵ ਕਸਾਈ।[2]

ਕਲਜੁਗ ਦੇ ਸਮੇ ਦਾ ਵਰਤਾਵ ਦਸਦੇ ਹੋਏ ਕਹਿੰਦੇ ਹਨ ਕਲਜੁਗ ਦੇ ਸਮੇ ਵਿਚ ਰਾਜੇ ਅਨਿਆਈ ਹੋ ਗਏ ਹਨ, ਕਲਜੁਗ ਦਾ ਸਮਾਂ ਆਪ ਤਿੱਖੀ ਛੁਰੀ ਵਰਗਾ ਹੈ ਅਤੇ ਹਾਕਮ ਲੋਕ ਕਾਸਾਈਆਂ ਵਾਂਗ ਜ਼ਾਲਮ ਹਨ। ਇਸ ਤੁਕ ਵਿਚ ਸ਼ਬਦਾਂ ਦਾ ਪਹਿਲਾ ਅਰਥ ਅਭਿਧਾ ਸ਼ਕਤੀ ਨਾਲ ਪਤਾ ਲਗਦਾ ਹੈ। ਫਿਰ ਲਖਸ਼ਣਾ ਸ਼ਕਤੀ ਰਾਹੀਂ ਕਾਤੀ, ਕਸਾਈ ਆਦਿ ਦੇ ਰੂਪਕ ਅਲੰਕਾਰਕ ਅਰਥ ਮਲੂਮ ਹੁੰਦੇ ਹਨ। ਪਰ ਇਹਨਾਂ ਅਰਥਾਂ ਤੋਂ ਵੀ ਅੱਗੇ ਚਲ ਕੇ ਸਾਡੀ ਕਲਪਨਾ ਨੂੰ ਕਈ ਹੋਰ ਅਰਥ ਸੁਝਦੇ ਹਨ ਕਿ ਪਹਿਲੇ ਜੁਗਾਂ ਵਾਲਾ ਧਰਮ ਦਾ ਜ਼ੋਰ ਘਟ ਜਾਣ ਕਰ ਕੇ ਲੋਕ ਅਨਿਆਂ ਉਤੇ ਤੁਲ ਗਏ ਹਨ, ਪਾਪ, ਅਤਿਆਚਾਰ ਤੇ ਅਧਰਮ ਵਿਚ ਰੁਸੇ ਹੋਏ ਹਨ ਤੇ ਇਸੇ ਲਈ ਬੇਈਮਾਨੀ, ਚੋਰੀ, ਠੱਗੀ, ਜ਼ੁਲਮ ਆਦਿ ਆਚਰਣ-ਹੀਨ ਕਰਮ ਕਰਦੇ ਹਨ। ਇਸ ਸਮੇ ਦੇ ਹਾਕਮਾਂ ਨੂੰ ਕਸਾਈ ਕਹਿ ਕੇ ਭਾਈ ਗੁਰਦਾਸ ਨੇ ਕਈ ਵਿਅੰਗਾਰਥ ਸੁਝਾਏ ਹਨ। ਇਹ ਹਾਕਮ ਮਜ਼ਲੂਮਾਂ ਦੀ ਰਖਿਆ ਕਰਨ ਦੀ ਥਾਂ ਸਗੋਂ ਉਲਟਾ ਕਹਿਰ ਵਰਤਾ ਰਹੇ ਹਨ, ਜਿਨ੍ਹਾਂ ਹਾਕਮਾਂ ਨੇ ਧਰਮ, ਨਿਆਂ, ਆਚਰਨ, ਰਾਜ ਧਰਮ ਆਦਿ ਗੁਣਾਂ ਨੂੰ ਦ੍ਰਿੜ੍ਹ ਕਰ ਕੇ ਪਰਜਾ-ਪਾਲਕ ਹੋਣਾ ਸੀ, ਉਹਨਾਂ ਨੂੰ ਇਹ ਸਦ-ਗੁਣ ਤੇ ਆਪਣੇ ਕਰਤਵ ਭੁਲ ਗਏ ਹਨ। ਇਉਂ "ਉਮਰਾਵ ਕਸਾਈ" ਦੇ ਸ਼ਬਦਾਂ ਤੋਂ ਕਈ ਵਿਅੰਗਾਰਥ ਪ੍ਰਾਪਤ ਹੋ ਸਕਦੇ ਹਨ।

ਇਕ ਹੋਰ ਉਦਾਹਰਣ ਵੇਖੋ:-

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰਪਲੋਆ।[3]

---

1. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 834.
2. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 7.
3. ਉਹੀ, ਵਾਰ 1, ਪਉੜੀ 27.

ਇਨ੍ਹਾਂ ਤੁਕਾਂ ਵਿਚ ਅਭਿਧਾ ਤੇ ਲਖਸ਼ਣਾ ਅਰਥਾਂ ਤੋਂ ਉਪਰੰਤ ਕਈ ਤਰ੍ਹਾਂ ਦੇ ਵਿਅੰਗਾਰਥ ਹਾਸਲ ਹੁੰਦੇ ਹਨ। ਸਤਿਗੁਰ ਨਾਨਕ ਦੇਵ ਦੇ ਪਰਗਟ ਹੋਣ ਨਾਲ ਧੁੰਧ ਮਿਟ ਗਈ ਤੇ ਸਭ ਪਾਸੇ ਚਾਨਣ ਦਾ ਪਸਾਰਾ ਹੋ ਗਿਆ, ਇਸ ਗੱਲ ਦਾ ਵਿਅੰਗਾਰਥ ਇਹ ਹੈ ਕਿ ਲੋਕਾਂ ਵਿਚੋਂ ਅਗਿਆਨਤਾ, ਅੰਧ-ਵਿਸ਼ਵਾਸ਼, ਭਰਮ-ਵਹਿਮ ਆਦਿ ਖ਼ਤਮ ਹੋ ਕੇ ਗਿਆਨ ਚੇਤਨਾ ਤੇ ਜਾਗ੍ਰਿਤੀ ਆਉਣ ਲਗੀ। ਇਸ ਤੋਂ ਅੱਗੇ ਇਹ ਖ਼ਿਆਲ ਭੀ ਆਉਣ ਲਗਦਾ ਹੈ ਕਿ ਲੋਕ ਸੁਚੇਤ ਹੋ ਕੇ ਆਪਣੇ ਹੱਕਾਂ ਦੀ ਰਾਖੀ ਕਰਨ ਲਗੇ ਹਨ, ਅਨਿਆਂ ਤੇ ਧੱਕੇ-ਸ਼ਾਹੀ ਦੇ ਟਾਕਰੇ ਤੇ ਖੜੇ ਹੋ ਗਏ ਹਨ, ਧਾਰਮਕ ਕਲ੍ਹਾ-ਕਲੇਸ਼ ਦਾ ਨਾਸ ਹੋਣ ਲੱਗਾ ਹੈ ਤੇ ਅਮਨ-ਸ਼ਾਂਤੀ-ਪ੍ਰੇਮ ਸਥਾਪਤ ਹੋਣਾ ਸ਼ੁਰੂ ਹੋ ਗਿਆ ਹੈ।

ਸੋ, ਭਾਈ ਗੁਰਦਾਸ ਦੀ ਕਾਵਿ-ਬੋਲੀ ਵਿਚ ਅਭਿਧਾ, ਲਖਸ਼ਣਾ, ਵਿਅੰਜਨਾ ਸ਼ਕਤੀਆਂ ਕਾਰਨ ਵੰਨ-ਸੁਵੰਨੇ ਅਰਥ ਪ੍ਰਾਪਤ ਹੁੰਦੇ ਹਨ।

### (ਹ) ਕਾਵਿ ਗੁਣ

ਕਾਵਿ-ਬੋਲੀ ਜਾਂ ਕਾਵਿ-ਸ਼ੈਲੀ ਦੀ ਉਠੌਣ ਲਈ, ਇਸ ਨੂੰ ਕਮਾਲ ਤੇ ਉਤਕ੍ਰਿਸ਼ਟ ਬਣਾਉਣ ਲਈ ਕਾਵਿ-ਗੁਣਾਂ ਦੀ ਲੋੜ ਹੈ। ਇਹ ਕਾਵਿ-ਗੁਣ ਕਈ ਭਾਂਤ ਦੇ ਹੋ ਸਕਦੇ ਹਨ, ਪਰ ਮੁੱਖ ਰੂਪ ਵਿਚ ਤਿੰਨ ਗੁਣ ਪ੍ਰਧਾਨ ਮੰਨੇ ਗਏ ਹਨ:-

1. ਮਧੁਰਤਾ ( Sweetness )
2. ਓਜ ( Force )
3. ਸਪੱਸ਼ਟਤਾ ( Lucidity )

ਭਾਈ ਗੁਰਦਾਸ ਦੀਆਂ ਵਾਰਾਂ ਦੀ ਕਾਵਿ-ਬੋਲੀ ਵਿਚ ਇਹ ਕਾਵਿ-ਗੁਣ ਚੰਗੀ ਮਾਤਰਾ ਵਿਚ ਮਿਲਦੇ ਹਨ। ਪ੍ਰਸੰਗ, ਵਿਸ਼ੇ ਤੇ ਸ਼ੈਲੀ ਦੇ ਅਨੁਸਾਰ ਇਹਨਾਂ ਗੁਣਾਂ ਦੀ ਪ੍ਰਤੀਤੀ ਹੁੰਦੀ ਹੈ।

ਮਧੁਰਤਾ ਗੁਣ:-

ਕਾਵਿ ਵਿਚ ਮਧੁਰਤਾ ਗੁਣ ਸ਼ਿੰਗਾਰ, ਕਰੁਣਾ, ਤੇ ਸ਼ਾਂਤ ਰਸ ਦੀਆਂ ਥਾਵਾਂ ਤੇ ਉਭਰਦਾ ਹੈ। ਇਸ ਗੁਣ ਕਾਰਨ ਸ਼ੈਲੀ ਤੇ ਸ਼ਬਦਾਵਲੀ ਵਿਚ ਨਜ਼ਾਕਤ, ਕੋਮਲਤਾ ਤੇ ਦਿਲ-ਪਿਘਲਾਊ ਸ਼ਕਤੀ ਦੀ ਪ੍ਰਾਪਤੀ ਹੁੰਦੀ ਹੈ। ਮਧੁਰਤਾ-ਗੁਣ ਨਾਲ ਓਤ-ਪ੍ਰੋਤ ਇਕ ਵੰਨਗੀ ਵੇਖੋ:-

ਚੰਦ ਚਕੋਰ ਪ੍ਰੀਤ ਹੈ ਲਾਇ ਤਾਰ ਨਿਹਾਲੇ।
ਚਕਵੀ ਸੂਰਜ ਹੇਤ ਹੈ ਮਿਲ ਹੋਨ ਸੁਖਾਲੇ।
ਨੇਹੁ ਕਵਲ ਜਲ ਜਾਣੀਐ ਖਿੜ ਮੁਹ ਵਿਖਾਲੇ।
ਮੋਰ ਬਬੀਹੇ ਬੋਲਦੇ ਵੇਖ ਬਦਲ ਕਾਲੇ।
ਨਾਰ ਭਤਾਰ ਪਿਆਰ ਹੈ ਮਾਂ ਪੁਤ ਸਮ੍ਹਾਲੇ।
ਪੀਰ ਮੁਰੀਦਾਂ ਪਿਰਹੜੀ ਓਹ ਨਿਬਹੈ ਨਾਲੇ।[1]

ਇਸ ਪਉੜੀ ਵਿਚ ਗੁਰੂ-ਸਿਖ ਪ੍ਰੀਤ ਨੂੰ ਸ਼ਿੰਗਾਰ ਰਸ ਰਾਹੀਂ ਦ੍ਰਿੜ ਕਰਾਇਆ ਹੈ। ਮਿਲਾਪ ਦੀ ਸੁਖਦਾਈ ਅਵੱਸਥਾ ਦਾ ਜ਼ਾਹਰਾ ਵਰਣਨ, ਬਿਰਹਾ ਦੀ ਪੀੜ ਨੂੰ ਆਪਣੇ ਵਿਚ ਲੁਕਾਈ ਬੈਠਾ ਹੈ, ਵਿਛੋੜੇ ਵਿਚ ਮੁਰਦਾ ਜਾਣ ਵਾਲਾ ਕੰਵਲ ਜਲ ਦੇ ਵਸਲ ਨਾਲ ਖਿੜ ਪਿਆ ਹੈ, ਕਾਲੇ ਬਦਲਾਂ ਨੂੰ ਵੇਖ ਕੇ ਮੋਰ ਤੇ ਪਪੀਹੇ ਪ੍ਰਸੰਨ-ਚਿਤ ਗੁੰਜਾਰ ਪਾ ਰਹੇ ਹਨ। ਇਹਨਾਂ ਤੁਕਾਂ ਵਿਚ ਵਾਤਾਵਰਣ ਬੜਾ ਕੂਲਾ ਜਿਹਾ ਹੈ, ਨਾਰ ਭਤਾਰ ਦਾ ਪਿਆਰ ਦਿਲ ਨੂੰ ਪਿਘਲਾਉਂਦਾ ਹੈ, ਸ਼ਬਦਾਂ ਵਿਚਲੀ ਨਜ਼ਾਕਤ ਵੇਖਣ ਵਾਲੀ ਹੈ, ਚੰਦ-ਚਕੋਰ, ਚੱਕਵੀ-ਸੂਰਜ, ਕਵਲ-ਜਲ, ਮੋਰ-ਪਪੀਹੇ ਬੱਦਲ ਆਦਿ ਕੁਦਰਤੀ ਦ੍ਰਿਸ਼ਾਂ ਦਾ ਵਰਣਨ ਆਪਣੇ ਜੋਬਨ ਤੇ ਹੈ, ਇਸ ਖੇੜੇ ਵਿਚੋਂ ਇਕ ਅਸਚਰਜ ਤੇ ਵਿਸਮਾਦੀ ਕੋਮਲਤਾ ਦਾ ਅਨੁਭਵ ਹੁੰਦਾ ਹੈ। ਵਰਣਾਂ, ਅਖਰਾਂ ਤੇ ਸ਼ਬਦਾਂ ਦੀ ਜੜਤ ਬੜੀ ਹੀ ਸਰਲ ਹੈ। ਕੰਵਲ, ਜਲ, ਮੋਰ, ਚਕੋਰ, ਪੀਰ, ਮੁਰੀਦ ਆਦਿ ਸ਼ਬਦ ਮਧੁਰਤਾ ਪੈਦਾ ਕਰਦੇ ਹਨ ਅਤੇ ਕਠੋਰ ਤੇ ਖਰਵੀਆਂ ਧੁਨੀਆਂ ਵਾਲੇ ਸ਼ਬਦਾਂ ਦੀ ਅਣਹੋਂਦ ਹੈ। ਇਉਂ ਇਥੇ ਮਧੁਰਤਾ-ਗੁਣ ਦੀ ਸਿਰਜਨਾ ਹੋਈ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 27, ਪਉੜੀ 4.

ਓਜ-ਗੁਣ :-

ਓਜ- ਉਹ ਕਾਵਿ-ਗੁਣ ਹੈ ਜੋ ਦਿਲ ਵਿਚ ਉਤੇਜਨਾ ਪੈਦਾ ਕਰਦਾ ਹੈ, ਜਿਸ ਰਾਹੀਂ ਇਕ ਦੇਰੀ ਉਪਜਦਾ ਹੈ। ਬੀਰ-ਰਸੀ ਕਵਿਤਾ ਵਿਚ ਇਹ ਆਪ-ਮੁਹਾਰਾ ਹੀ ਆ ਦਾਖ਼ਲ ਹੁੰਦਾ ਹੈ। ਜਿੱਥੇ ਬੀਭਤਸ ਤੇ ਰੌਦ੍ਰ ਰਸ ਦੀ ਵਰਤੋਂ ਹੋਵੇ ਉਥੇ ਇਸ ਦੀ ਅਧਿਕਤਾ ਹੁੰਦੀ ਹੈ।[1] ਅਜਿਹੀ ਕਵਿਤਾ ਦੀ ਸ਼ਬਦਾਵਲੀ ਬੜੀ ਵੇਗਵਾਨ, ਤੇਜ਼ ਤਰਾਰ ਤੇ ਭੜਕੀਲੀ ਹੁੰਦੀ ਹੈ। ਇਹੋ ਜਿਹੀ ਕਵਿਤਾ ਪੜ੍ਹ ਕੇ ਮਨ ਵਿਚ ਜੋਸ਼ ਪੈਦਾ ਹੁੰਦਾ ਹੈ, ਵਾਤਾਵਰਨ ਵਿਚ ਗਰਮਾ ਗਰਮੀ ਜਿਹੀ ਪਸਰ ਜਾਂਦੀ ਹੈ। ਭਾਈ ਗੁਰਦਾਸ ਦੀ ਪੰਜਾਬੀ ਰਚਨਾ 'ਵਾਰ' ਰੂਪ ਵਿਚ ਹੈ। ਵਾਰ ਕਾਵਿ-ਰੂਪ ਹੈ ਹੀ ਬੀਰ ਰਸੀ। ਇਸ ਲਈ ਇਸ ਕਵਿਤਾ ਵਿਚ ਓਜ-ਗੁਣ ਦੀਆਂ ਕਈ ਵੰਨਗੀਆਂ ਥਾਉਂ-ਥਾਂਈ ਖਿਲਰੀਆਂ ਪਈਆਂ ਹਨ। ਭਾਈ ਸਾਹਿਬ ਜਦੋਂ ਭਾਰਤ ਦੀ ਦੁਰਦਸ਼ਾ ਦਾ ਵਰਣਨ ਕਰਦੇ ਹੋਏ ਵਕਤ ਦੇ ਪਾਪੀ ਹਾਕਮਾਂ, ਭੇਖੀ ਗੁਰੂਆਂ, ਪਖੰਡੀ ਸੇਵਕਾਂ, ਵਢੀ ਖੋਰੇ ਕਾਜ਼ੀਆਂ ਆਦਿ ਦੀ ਕਰੜੀ ਆਲੋਚਨਾ ਕਰਦੇ ਹਨ ਤਾਂ ਇਹ ਓਜ-ਗੁਣ ਆਪਣਾ ਰੰਗ ਵਿਖਾਉਂਦਾ ਹੈ:-

ਕਲਿ ਆਈ ਕੁੱਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈਂ।
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨ ਕੂੜ ਕੁਸੱਤ ਮੁਖਹੁ ਅਲਾਈ।
ਚੇਲੇ ਸਾਜ ਵਜਾਇੰਦੇ, ਨੱਚਨ ਗੁਰੂ ਬਹੁਤ ਬਿਧ ਭਾਈ।
..............................
ਕਾਜ਼ੀ ਹੋਇ ਰਿਸ਼ਵਤੀ ਵੱਢੀ ਲੈ ਕੇ ਹਕ ਗਵਾਈ।[2]

ਇਸੇ ਤਰ੍ਹਾਂ ਗੁਰੂ ਨਾਨਕ ਦੇਵ ਨੂੰ ਇਕ ਮਹਾਨ ਨਾਇਕ, ਬਲਵਾਨ ਤੇ ਅਜਿਤ ਯੋਧੇ ਦੇ ਰੂਪ ਵਿਚ ਚਿਤਰ ਕੇ ਕਾਵਿ-ਸ਼ੈਲੀ ਵਿਚ ਓਜ-ਗੁਣ ਭਰਿਆ ਹੈ:-

ਸਤਿਗੁਰ ਅਗਮ ਅਗਾਧ ਪੁਰਖ ਕੇਹੜਾ ਝੱਲੇ ਗੁਰੂ ਦੀ ਝਾਲਾ।[3]

---

1. ਕਾਵਿਯ ਪ੍ਰਕਾਸ਼, ਮੰਮਟ, ਪੰਨਾ 475-76
2. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 30
3. ਉਹੀ, ਵਾਰ 1, ਪਉੜੀ 31.

ਗੁਰੂ ਹਰਿਗੋਬਿੰਦ ਸਾਹਿਬ ਬਾਰੇ ਲਿਖਦੇ ਹਨ:-

ਦਲ ਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ।[1]

ਇਸ ਓਜ-ਗੁਣ ਦੀ ਚਮਕ ਤੇ ਝਲਕ ਅਕਾਸ਼ੀ-ਤਾਰਿਆਂ ਸਮਾਨ ਇਹਨਾਂ ਵਾਰਾਂ ਵਿਚ ਖਿੰਡੀ ਹੋਈ ਹੈ।

ਸਪੱਸ਼ਟਤਾ-ਗੁਣ:-

ਸਪੱਸ਼ਟ ਦਾ ਅਰਥ ਹੈ, ਸਾਫ਼, ਸਿੱਧਾ, ਸਰਲ, ਸੌਖਾ, ਸਹਿਜ-ਸੁਭਾ ਤੇ ਸਪੱਸ਼ਟਤਾ ਤੋਂ ਭਾਵ ਹੈ ਸਰਲਤਾ ਤੇ ਸੌਖ ਨਾਲ ਸਮਝ ਆ ਸਕਣ ਦਾ ਗੁਣ। ਕਵਿਤਾ ਵਿਚ ਸ਼ਬਦਾਂ ਦੀ ਚੋਣ ਤੇ ਜੜਤ ਇਸ ਪ੍ਰਕਾਰ ਕੀਤੀ ਜਾਂਦੀ ਹੈ ਕਿ ਪੜ੍ਹਨ ਜਾਂ ਸੁਣਨ ਸਾਰ ਇਕ ਦਮ ਅਰਥਾਂ ਦਾ ਪਤਾ ਲਗ ਜਾਂਦਾ ਹੈ।[2] ਵਿਚਾਰ ਇਕ ਜੁੜਵੀਂ ਲੜੀ ਵਿਚ ਪਰੋਏ ਹੋਏ ਸਮਝ ਵਿਚ ਆਉਂਦੇ ਰਹਿੰਦੇ ਹਨ ਤੇ ਬੋਲੀ ਦਾ ਪ੍ਰਵਾਹ ਵੀ ਨਿਰੰਤਰ ਇਕ-ਰਸ ਚਲਦਾ ਰਹਿੰਦਾ ਹੈ। ਕਵੀ ਆਪਣੇ ਵਿਚਾਰ ਨੂੰ ਸਹਿਜ-ਸੁਭਾ ਢੰਗ ਨਾਲ ਬਿਆਨ ਕਰਦਾ ਜਾਂਦਾ ਹੈ, ਸਰਲ ਸਾਧਾਰਨ ਸ਼ਬਦ, ਨਿਕੀਆਂ ਨਿਕੀਆਂ ਤੁਕਾਂ ਵਿਚ ਜੜ ਕੇ, ਲੋਕ-ਬੋਲੀ ਤੇ ਲੋਕ-ਮੁਹਾਵਰਿਆਂ ਨੂੰ ਵਰਤ ਕੇ ਲੋਕ-ਦਿਲਾਂ ਤਕ ਜਾ ਪਹੁੰਚਦਾ ਹੈ।

ਭਾਈ ਗੁਰਦਾਸ ਨੇ ਤਾਂ ਗੁਰਮਤ ਸਿਧਾਂਤ ਦੀ ਵਿਆਖਿਆ ਕਰਨੀ ਸੀ। ਵਿਆਖਿਆ ਵਿਚ ਸਪੱਸ਼ਟਤਾ ਗੁਣ ਹੋਣਾ ਇਕ ਜ਼ਰੂਰੀ ਸ਼ਰਤ ਹੈ। ਇਸ ਲਈ ਇਹ ਕਾਵਿ-ਗੁਣ ਇਹਨਾਂ ਵਾਰਾਂ ਵਿਚ ਬਹੁਤ ਅਧਿਕ ਪ੍ਰਾਪਤ ਹੈ। ਗੁਰਸਿਖ ਦਾ ਨਿਤਨੇਮ ਦ੍ਰਿੜ੍ਹ ਕਰਾਉਣ ਲਈ ਵੇਖੋ ਨਾਲੇ ਤਾਂ ਨਿਤ-ਨੇਮੀ ਸਿਖ ਤੋਂ ਕੁਰਬਾਣ ਪਏ ਹੁੰਦੇ ਹਨ ਨਾਲੇ ਉਸ ਦਾ ਨਿਤਨੇਮ ਪਏ ਵਰਣਨ ਕਰਦੇ ਹਨ, ਪਰ ਕਿਸ ਸਪੱਸ਼ਟਤਾ ਤੇ ਸੌਖੇ ਢੰਗ ਨਾਲ ਕਿ ਸਭ ਕੁਝ ਦਿਲ ਵਿਚ ਖੁਭ ਜਾਂਦਾ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 48.
2. ਕਾਵਯ ਪ੍ਰਕਾਸ਼, ਮੰਮਟ, ਪੰਨਾ 477.

ਕੁਰਬਾਣੀ ਤਿਨ੍ਹ ਗੁਰਸਿਖਾਂ, ਪਿਛਲ ਰਾਤੀ ਉਠ ਬਹੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਅੰਮ੍ਰਿਤ ਵੇਲੇ ਸਰ ਨ੍ਹਾਂਵੰਦੇ ।
ਕੁਰਬਾਣੀ ਤਿਨ੍ਹ ਗੁਰਸਿਖਾਂ ਇਕ ਮਨ ਹੋ ਗੁਰ ਜਾਪ ਜਪੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਸਾਧ ਸੰਗਤ ਚਲ ਜਾਇ ਜੁੜੰਦੇ ।
ਕੁਰਬਾਣੀ ਤਿਨ੍ਹ ਗੁਰਸਿਖਾਂ ਗੁਰਬਾਣੀ ਨਿਤ ਗਾਇ ਸੁਣੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਮਨ ਮੇਲੀ ਕਰ ਮੇਲ ਮਿਲੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਭਾਇ ਭਗਤ ਗੁਰਪੁਰਬ ਕਰੰਦੇ।[1]

ਦਸਵੀਂ ਵਾਰ ਦੀਆਂ ਪਉੜੀਆਂ ਵਿਚ ਇਹ ਸਪੱਸ਼ਟਤਾ-ਗੁਣ ਕਥਾਵਾਂ ਦੇ ਵਰਣਨ ਰਾਹੀਂ ਪੈਦਾ ਕੀਤਾ ਗਿਆ। ਇਉਂ ਇਸ ਗੁਣ ਦੀ ਬਹੁ-ਵਰਤੋਂ ਭਾਈ ਸਾਹਿਬ ਦੀ ਕਾਵਿ-ਬੋਲੀ ਵਿਚ ਪ੍ਰਾਪਤ ਹੈ।

<u>ਕਾਵਿ-ਵਕ੍ਰੋਕਤੀ :-</u>

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਮਨਮੁਖ, ਬੇਮੁਖ, ਨਿੰਦਕ, ਅਕ੍ਰਿਤਘਣ ਦੀ ਕਰੜੀ ਆਲੋਚਨਾ ਕੀਤੀ ਹੈ। ਅਜਿਹੇ ਮਨੁੱਖਾਂ ਦੇ ਮੰਦੇ ਸੁਭਾ ਉਤੇ ਕਈ ਥਾਂਈਂ ਹੈਰਾਨੀ ਪਰਗਟ ਕੀਤੀ ਹੈ। ਮਨਮੁਖਾਂ ਬਾਰੇ ਇਕ ਥਾਂ ਲਿਖਦੇ ਹਨ:-

ਨਾਉਂ ਸੁਜਾਖੇ ਅੰਨ੍ਹਿਆਂ ਮਾਇਆ ਮਦ ਮਤਵਾਲੇ ਰੋਂਦੇ।[2]

ਭਾਈ ਸਾਹਿਬ ਹੈਰਾਨੀ-ਜਨਕ ਸ਼ੈਲੀ ਰਾਹੀਂ ਦਸਦੇ ਹਨ ਕਿ ਮਾਇਆ ਮਦ ਵਿਚ ਮਸਤ ਮਨਮੁਖਾਂ ਅੰਨ੍ਹਿਆਂ ਦਾ ਨਾਂ ਸੁਜਾਖਾ ਹੈ। ਇੱਥੇ ਵਿਰੋਧਾਭਾਸ ਅਲੰਕਾਰ ਤੇ ਨਿਰਭਰ ਵਕ੍ਰ-ਉਕਤੀ ਹੈ ਵਕ੍ਰ-ਉਕਤੀ ਦਾ ਅਰਥ ਹੈ ਵਿਅੰਗ ਭਰਪੂਰ ਚਮਤਕਾਰੀ ਬਿਆਨ ਜਾਂ ਕਥਨ। ਜਦੋਂ ਕਵੀ ਆਪਣੀ ਰਚਨਾ ਵਿਚ ਸ਼ਬਦਾਂ ਤੇ ਕਥਨਾਂ ਦੀ ਅਜਿਹੀ ਜੜ੍ਹਤ ਕਰੇ ਕਿ ਉਸ ਤੋਂ ਅਸਚਰਜਤਾ ਦਾ ਭਾਵ

1. ਵਾਰਾਂ ਭਾਈ ਗੁਰਦਾਸ, ਵਾਰ 12, ਪਉੜੀ 2.
2. ਉਹੀ, ਵਾਰ 37, ਪਉੜੀ 19.

ਪੈਦਾ ਹੋ ਜਾਵੇ ਅਤੇ ਪਾਠਕ ਨੂੰ ਇਕ ਖ਼ਾਸ ਸੁੰਦਰਤਾ ਦਾ ਅਨੁਭਵ ਹੋਵੇ ਤਾਂ ਉਥੇ ਵਕ੍ਰੋਕਤੀ ਦੀ ਵਰਤੋਂ ਹੋਈ ਹੁੰਦੀ ਹੈ। ਜੇਮਜ਼ ਰੀਵ ਅਨੁਸਾਰ ਕਾਵਿ-ਉਕਤੀ ਦੀਆਂ ਦੋ ਖ਼ਾਸ ਖ਼ੂਬੀਆਂ ਹਨ, ਇਕ ਹੈ **Surprise** ਅਤੇ ਦੂਜੀ ਹੈ **Naturalness** ।[1] ਇਹ ਪਹਿਲੀ ਖ਼ੂਬੀ ਵਕ੍ਰੋਕਤੀ ਹੈ।

ਭਾਈ ਗੁਰਦਾਸ ਨੇ ਵਕ੍ਰੋਕਤੀ ਦੀ ਵਰਤੋਂ ਕਰਕੇ ਕਈ ਥਾਂਈਂ ਕਾਵਿ-ਸੁੰਦਰਤਾ ਦਾ ਪ੍ਰਭਾਵ ਪੈਦਾ ਕੀਤਾ ਹੈ। ਨਿੰਦਕ ਦੀ ਅਵੱਸਥਾ ਦਾ ਚਿਤਰ ਚਿਤਰਦੇ ਹਨ ਤੇ ਹੈਰਾਨ ਹੁੰਦੇ ਹਨ ਕਿ ਕਦੀ ਕੋਈ ਆਪ ਆਪਣੀਆਂ ਜੜ੍ਹਾਂ ਪੁਟਦਾ ਹੈ, ਆਪ ਹੀ ਆਪਣਾ ਬੁਰਾ ਕਰਦਾ ਹੈ, ਪਰ ਨਿੰਦਕ ਅਜਿਹਾ ਕੰਮ ਹੀ ਕਰਦਾ ਹੈ। ਆਪ ਕਹਿੰਦੇ ਹਨ:-

ਕੁਤਾ ਰਾਜ ਬਹਾਲੀਐ ਫਿਰ ਚੱਕੀ ਚੱਟੇ ।[2]

ਇਥੇ ਵਕ੍ਰੋਕਤੀ ਦੀ ਸਿਰਜਨਾ ਰੂਪਕ ਅਲੰਕਾਰ ਦੇ ਸਹਾਰੇ ਹੋਈ ਹੈ। ਕੁੱਤੇ ਦੇ ਰਾਜ-ਗੱਦੀ ਉਤੇ ਬੈਠ ਕੇ, ਫਿਰ ਭੀ ਗੰਦੀ ਆਦਤ ਅਨੁਸਾਰ, ਚੱਕੀ ਚੱਟਣ ਦਾ ਰੂਪਕ ਪੇਸ਼ ਕੀਤਾ ਹੈ। ਇਹਨਾਂ ਸ਼ਬਦਾਂ ਵਿਚ ਕਿਤਨਾ ਤੇਜ਼ ਵਿਅੰਗ ਤੇ ਕਟਾਖ ਹੈ ਤੇ ਬੋਲੀ ਦਾ ਚਮਤਕਾਰ ਵੀ।

## ਸੁਹਜ-ਸੁੰਦਰਤਾ:-

ਭਾਈ ਗੁਰਦਾਸ ਦੀ ਕਾਵਿ-ਬੋਲੀਦੇ ਉਪਰੋਕਤ ਸੁਹਜ-ਮੂਲਕ ਅਧਿਐਨ ਤੋਂ ਇਹ ਗੱਲ ਸੁਪੱਸ਼ਟ ਹੋ ਜਾਂਦੀ ਹੈ ਕਿ ਭਾਈ ਸਾਹਿਬ ਨੇ ਸਹਿਜ ਸੁਭਾ ਹੀ ਇਸ ਬੋਲੀ ਦੇ ਬੜੇ ਯੁਕਤ, ਸਮਰਥ ਤੇ ਸਫਲ ਤਜਰਬੇ ਕੀਤੇ ਹਨ। ਵੱਖ ਵੱਖ ਵਿਸ਼ਿਆਂ ਨੂੰ ਵੱਖੋ-ਵਖਰੇ ਢੰਗਾਂ ਰਾਹੀਂ ਉਸੇ ਸ਼ੋਖ਼ੀ ਤੇ ਰੰਗਾ-ਰੰਗਪਨ ਨਾਲ ਵਿਅਕਤ ਕੀਤਾ ਹੈ। ਇਹ ਬੋਲੀ ਵਿਸ਼ਿਆਂ ਦੇ ਅਨੁਕੂਲ ਹੈ। ਇਹ ਅਨੁਕੂਲਤਾ ਭਾਈ ਸਾਹਿਬ ਦੀ ਕਾਵਿ-ਪ੍ਰਤਿਭਾ ਦਾ ਚਮਤਕਾਰ ਹੈ। ਸ਼ਬਦ-ਚੋਣ ਅਜਿਹੀ ਕਲਾ-ਭਰਪੂਰ ਹੈ ਜੋ ਵਿਸ਼ੇ ਅਨੁਕੂਲ ਪ੍ਰਭਾਵ ਪੈਦਾ ਕਰਨ ਵਿਚ ਸਫਲ ਹੈ। ਆਪ ਦੀ ਸ਼ਬਦ-ਸ਼ਕਤੀ, ਕਾਵਿ-ਚੇਤਨਾ, ਸ਼ਿਲਪਕਾਰੀ, ਚਿਤਰਕਾਰੀ, ਨਾਟਕੀਅਤਾ, ਕਲਾ ਰੂਹ, ਰੰਗਾ-ਰੰਗ ਪਨ ਆਦਿ ਨੇ ਵਾਰਾਂ ਦੀ ਬੋਲੀ ਨੂੰ ਵਾਹ ਵਾਹ ਉਜਾਗਰ ਕੀਤਾ ਹੈ। ਇਉਂ ਭਾਈ ਸਾਹਿਬ ਦੀ ਸੌਂਦਰਯ ਚੇਤਨਾ ਪ੍ਰਮਾਣੀਕ ਤੇ ਟਕਸਾਲੀ ਪਦਵੀ ਦੀ ਹਕਦਾਰ ਬਣ ਗਈ ਹੈ।

---

1. **The two qualities must go together. Poetry which has no surprise cannot attract our attention. Poetry which has no appearance of naturalness cannot hold it for long. Understanding Poetry, James Reeves, p.73.**

2. ਵਾਰਾਂ ਭਾਈ ਗੁਰਦਾਸ, ਵਾਰ 35, ਪਉੜੀ 1 .

# ਭਾਈ ਗੁਰਦਾਸ ਦੀ ਕਲਾ-ਪ੍ਰਬੀਨਤਾ

(ੳ) ਆਦਿਕਾ

(ਅ) ਭਾਈ ਗੁਰਦਾਸ ਦੀ ਕਵਿਤਾ ਦਾ ਵਰਗੀਕਰਣ

(ੲ) ਭਾਈ ਗੁਰਦਾਸ ਦੀ ਕਵਿਤਾ ਵਿੱਚ ਬਿੰਬ

(ਸ) ਵਾਰਾਂ ਵਿਚ ਸ਼ਬਦ-ਚਿੱਤਰ

(ਹ) ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਪ੍ਰਤੀਕ-ਵਰਤੋਂ

(ਕ) ਭਾਈ ਗੁਰਦਾਸ ਦੀਆਂ ਵਾਰਾਂ ਦਾ ਛੰਦ-ਪ੍ਰਬੰਧ

## ਅਧਿਆਇ ਛੇਵਾਂ

# ਭਾਈ ਗੁਰਦਾਸ ਦੀ ਕਲਾ-ਪ੍ਰਬੀਨਤਾ

307 (ੳ) ਭੂਮਿਕਾ

ਮਨੁੱਖ ਦਾ ਕੋਮਲ ਹਿਰਦਾ, ਜੀਵਨ ਵਿਚ ਵਿਚਰਦਿਆਂ, ਕਈ ਪ੍ਰਕਾਰ ਦੇ ਅਨੁਭਵ ਪ੍ਰਾਪਤ ਕਰਦਾ ਹੈ ਤੇ ਪ੍ਰਾਪਤ ਕੀਤੇ ਅਨੁਭਵ ਨੂੰ ਦੂਜਿਆਂ ਤਕ ਪੁਚਾਣ ਲਈ ਜਾਂ ਆਪਣੇ ਸਾਥੀਆਂ ਨਾਲ ਸਾਂਝਾ ਕਰਨ ਲਈ ਕਈ ਢੰਗਾਂ ਦੀ ਵਰਤੋਂ ਕਰਦਾ ਹੈ। ਅਨੁਭਵ ਪਰਗਟਾਉਣ ਦੇ ਢੰਗ ਨੂੰ ਹੀ ਕਲਾ ਕਿਹਾ ਜਾਂਦਾ ਹੈ। ਨ੍ਰਿਤ ਕਲਾ, ਸੰਗੀਤ ਕਲਾ, ਸ਼ਿਲਪ ਕਲਾ, ਚਿੱਤਰ ਕਲਾ ਤੇ ਕਾਵਿ ਕਲਾ ਆਦਿ ਕੋਮਲ ਕਲਾਵਾਂ ਮਨੁੱਖੀ-ਅਨੁਭਵ ਦੇ ਪਰਗਟਾਉਣ ਲਈ ਵੱਖ ਵੱਖ ਮਾਧਿਅਮ ਹਨ। ਕਿਸੇ ਵੀ ਕੋਮਲ ਅਨੁਭਵ ਦੀ ਤੀਖਣਤਾ ਮਨੁੱਖੀ ਹਿਰਦੇ ਨੂੰ ਬਿਹਬਲ ਕਰ ਦੇਂਦੀ ਹੈ ਤੇ ਇਹ ਬਿਹਬਲਤਾ ਉਸ ਅਨੁਭਵ ਨੂੰ ਕੋਈ ਨਾ ਕੋਈ ਰੂਪ ਦੇਣ ਲਈ ਮਜਬੂਰ ਕਰਦੀ ਹੈ। ਇਹ ਰੂਪ, ਮਨੁੱਖੀ ਅੰਗਾਂ ਦੀ ਹਰਕਤ, ਗਲੇ ਦਾ ਉਤਾਰ-ਚੜ੍ਹਾ, ਹਥ, ਹਥੌੜੇ ਤੇ ਛੈਣੀ ਦਾ ਕਮਾਲ, ਰੰਗ ਬੁਰਸ਼ ਤੇ ਚਿੱਤਰ ਪਟ ਦਾ ਕਲਾਤਮਕ ਸੁਮੇਲ ਜਾਂ ਕਲਮ ਦੀ ਕਰਾਮਾਤ ਹੋ ਸਕਦਾ ਹੈ। ਜਿਸ ਮਾਧਿਅਮ ਰਾਹੀਂ ਕੋਈ ਆਪਣੇ ਜਜ਼ਬਾਤ ਨੂੰ ਬਿਆਨ ਕਰਨ ਦਾ ਜਤਨ ਕਰੇਗਾ ਉਹੀ ਉਸ ਦੀ ਕਲਾ ਦਾ ਸਰੂਪ ਹੋਵੇਗਾ।

ਜਿਸ ਬਿਹਬਲਤਾ ਦਾ ਜ਼ਿਕਰ ਉਪਰ ਕੀਤਾ ਗਿਆ ਹੈ, ਉਹ ਅਧਿਆਤਮਕ ਖੇਤਰ ਵਿਚ ਆਪਣੇ ਜੋਬਨ ਤੇ ਹੁੰਦੀ ਹੈ। ਅਧਿਆਤਮਕ ਮੰਡਲ ਵਿਚ ਵਿਚਰਦਿਆਂ, ਸਾਧਨਾਂ ਕਰਦਿਆਂ ਜਿਗਿਆਸੂ ਜੋ ਤਜਰਬੇ ਪ੍ਰਾਪਤ ਕਰਦਾ ਹੈ, ਉਹਨਾਂ ਨੂੰ ਆਪਣੇ ਹਿਰਦੇ ਵਿਚ ਕੈਦ ਕਰ ਕੇ ਨਹੀਂ ਰਖ ਸਕਦਾ। ਇਸ ਰੱਬੀ ਅਨੁਭਵ ਨੂੰ ਪਰਗਟ ਕਰਨ ਲਈ ਉਹ ਬੋਲੀ ਦਾ ਸਹਾਰਾ ਲੈਂਦਾ ਹੈ। ਭਾਵੇਂ ਬੋਲੀ ਦਾ ਸਾਧਨ ਕੋਈ ਬਹੁਤਾ ਸਮਰਥ-ਵੰਤਾ ਨਹੀਂ, ਫਿਰ ਵੀ ਉਹ ਭਰਪੂਰ ਉਪਰਾਲਾ ਕਰਦਾ ਹੈ। ਇਸ ਉਪਰਾਲੇ ਦੇ ਫਲ-ਸਰੂਪ ਉਸ ਦੇ ਹਿਰਦੇ ਦੀਆਂ ਡੂੰਘਾਣਾਂ ਵਿਚੋਂ ਕਵਿਤਾ ਦਾ ਚਸ਼ਮਾ ਫੁਟ ਨਿਕਲਦਾ ਹੈ।

ਅਧਿਆਤਮਕ ਮੰਡਲਾਂ ਵਿਚ ਵਿਚਰਨ ਵਾਲਾ ਸਾਧਕ ਰੱਬੀ ਸੱਚ ਦੇ ਪਰਗਟਾ ਲਈ ਕਵਿਤਾ ਰਚਦਾ ਹੈ, ਕਵਿਤਾ ਹੀ ਇਸ ਲਈ ਇਕ ਉਚਿਤ ਸਾਧਨ ਹੈ। ਅਜਿਹਾ ਅਨੁਭਵ ਸੰਗੀਤ ਦੀਆਂ ਧੁਨਾਂ ਨਾਲ ਗੂੰਜਣ ਵਾਲੀ ਕਾਵਿ-ਕਲਾ ਦੇ ਰੂਪ ਵਿਚ ਹੀ ਪਰਗਟ ਹੁੰਦਾ ਹੈ। ਅਧਿਆਤਮਕ ਮੰਡਲ ਦੇ ਤਜਰਬੇ ਰਹੱਸਮਈ ਹੁੰਦੇ ਹਨ। ਇਹ ਤਜਰਬੇ ਵਾਰਤਕ ਸ਼ੈਲੀ ਰਾਹੀਂ ਸਮਝਾਏ ਨਹੀਂ ਜਾ ਸਕਦੇ ਕਿਉਂਕਿ ਇੱਥੇ ਕੇਵਲ ਇਹਸਾਸ ਕੰਮ ਕਰਦਾ ਹੈ। ਇਹ ਕੇਵਲ ਮਾਣੇ ਜਾ ਸਕਦੇ ਹਨ। ਇਹ ਪੂਰੇ ਦੇ ਪੂਰੇ ਪਕੜ ਵਿਚ ਨਹੀਂ ਆਉਂਦੇ, ਇਸੇ ਲਈ ਇਹ ਕਵਿਤਾ ਦੀ ਕਲਾਤਮਕ ਸ਼ੈਲੀ ਰਾਹੀਂ ਸੁਭਾਵਿਕ ਹੀ ਪਰਗਟ ਹੁੰਦੇ ਹਨ। ਇਹੋ ਕਾਰਨ ਹੈ ਕਿ ਸੰਤਾਂ, ਸੂਫ਼ੀਆਂ, ਭਗਤਾਂ, ਗੁਰੂ ਸਾਹਿਬਾਨ ਦੇ ਰਹੱਸ ਅਨੁਭਵ ਨੇ ਕਵਿਤਾ ਦਾ ਰੂਪ ਧਾਰਨ ਕੀਤਾ। ਅਜਿਹੀ ਕਾਵਿ-ਬਾਣੀ ਵਿਚ ਕਾਵਿ-ਕਲਾ ਦੇ ਕੁਝ ਸ਼ਲਾਘਾ-ਯੋਗ ਤੱਤ ਪਰਗਟ ਹੋਏ ਹਨ ਜਿਵੇਂ ਕਿ:-

1. ਰਸ
2. ਅਲੰਕਾਰ
3. ਸ਼ਬਦ ਸ਼ਕਤੀਆਂ
4. ਕਾਵਿ-ਗੁਣ
5. ਕਵਿਤਾ ਦਾ ਵਰਗੀਕਰਣ
6. ਬਿੰਬ
7. ਸ਼ਬਦ ਚਿੱਤਰ
8. ਪ੍ਰਤੀਕ
9. ਛੰਦ-ਪ੍ਰਬੰਧ

ਇਹਨਾਂ ਵਿਚੋਂ ਰਸ, ਅਲੰਕਾਰ, ਸ਼ਬਦ-ਸ਼ਕਤੀਆਂ ਤੇ ਕਾਵਿ-ਗੁਣ ਤੱਤਾਂ ਦਾ ਉਲੇਖ ਪੰਜਵੇਂ ਅਧਿਆਇ ਵਿਚ 'ਭਾਈ ਗੁਰਦਾਸ ਦੀ ਸੌਂਦਰਯ ਚੇਤਨਾ' ਸਿਰਲੇਖ ਹੇਠ ਕੀਤਾ ਜਾ ਚੁਕਾ ਹੈ। ਇਸ ਅਧਿਆਇ ਵਿਚ ਬਾਕੀ ਦੇ ਤੱਤਾਂ ਨੂੰ ਵਿਚਾਰਿਆ ਗਿਆ ਹੈ।

## (ਅ) ਭਾਈ ਗੁਰਦਾਸ ਦੀ ਕਵਿਤਾ ਦਾ ਵਰਗੀਕਰਣ

ਭਾਈ ਗੁਰਦਾਸ ਦੀਆਂ ਵਾਰਾਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਇਹਨਾਂ ਵਿਚ

ਮਨੁੱਖਾ-ਜੀਵਨ ਨੂੰ ਉਚਿਆਣ ਲਈ ਕਿਧਰੇ ਉਪਦੇਸ਼ ਦਿੱਤੇ ਗਏ ਹਨ ਤੇ ਕਿਧਰੇ ਇਸ ਜੀਵਨ ਦੇ ਕੋਝੇ ਪੱਖ ਉਤੇ ਵਿਅੰਗ ਕਰ ਕੇ ਇਸ ਦੇ ਸੁਧਾਰ ਦੀ ਪ੍ਰੇਰਣਾ ਦਿੱਤੀ ਗਈ ਹੈ, ਕਿਧਰੇ ਭਗਤੀ-ਭਾਵ ਦਾ ਰਾਗ ਅਲਾਪਿਆ ਹੈ, ਕਿਧਰੇ ਇਸ ਕਵਿਤਾ ਨੂੰ ਅਸੰਪ੍ਰਦਾਈ ਜਾਂ ਅਫ਼ਿਰਕੂ ਰੰਗ ਦੇ ਕੇ ਸਰਬ-ਸਾਂਝੀ ਬਣਾਇਆ ਹੈ ਤੇ ਕਿਧਰੇ ਆਪਣੇ ਮੰਤਵ ਦੀ ਪੂਰਤੀ ਲਈ ਇਸ ਨੂੰ ਬਿਰਤਾਂਤਕ ਰੂਪ ਦਿੱਤਾ ਹੈ। ਇਉਂ ਇਹ ਕਵਿਤਾ

1. ਉਪਦੇਸ਼ਾਤਮਕ ਜਾਂ ਸਿਖਿਆ ਦਾਇਕ
2. ਵਿਅੰਗਾਤਮਕ
3. ਭਗਤੀ-ਭਾਵ ਸੰਪੰਨ
4. ਬਿਰਤਾਂਤਕ, ਆਦਿ

ਰੂਪ ਵਿਚ ਸਾਡੇ ਸਾਹਮਣੇ ਆਈ ਹੈ।

<u>ਉਪਦੇਸ਼ਾਤਮਕ ਕਵਿਤਾ:-</u> ਭਾਈ ਗੁਰਦਾਸ ਮੂਲ-ਰੂਪ ਵਿਚ ਸਿਖ-ਲਹਿਰ ਦੇ, ਗੁਰਮਤ ਦੇ, ਪਰਚਾਰਕ ਸਨ। ਸਿਖ ਲਹਿਰ, ਸਮੇਂ ਦੀ ਲੋੜ ਅਨੁਸਾਰ, ਪੈਦਾ ਹੋਈ, ਵਧੀ ਤੇ ਪਰਵਾਨ ਚੜ੍ਹੀ। ਭਾਈ ਗੁਰਦਾਸ ਨੇ ਇਸ ਸੰਬੰਧ ਵਿਚ ਆਪਣਾ ਜੋਗ ਦਾਨ ਦਿੱਤਾ। ਆਪਣੇ ਸਮੇਂ ਦੇ ਜੀਵਨ ਦੀ ਵਹਿੰਦੀ-ਕਲਾ ਨੂੰ ਆਪ ਦੀ ਘੋਖਵੀਂ ਨਜ਼ਰ ਨੇ ਚੰਗੀ ਤਰ੍ਹਾਂ ਪਰਖਿਆ ਪੜਤਾਲਿਆ, ਉਸ ਦੇ ਕਾਰਨਾਂ ਨੂੰ ਜਾਣਿਆ। ਸਮਾਜ ਦੇ ਰੋਗੀ ਜੀਵਨ ਦਾ ਇਲਾਜ ਕਰਨ ਲਈ, ਲੋਕ-ਮਨਾਂ ਵਿਚ ਜਾਗ੍ਰਿਤ ਲਿਆਉਣ ਲਈ, ਸਮਾਜਕ ਜੀਵਨ ਦੀਆਂ ਅਹੁਰਾਂ ਤੇ ਤਰੁਟੀਆਂ ਨੂੰ ਦੂਰ ਕਰਨ ਲਈ ਆਪ ਨੇ, ਗੁਰੂ ਨਾਨਕ ਦੀ ਪਾਈ ਲੀਹ ਤੇ ਚਲਦਿਆਂ, ਸੌਚੇ ਤੇ ਸੁੱਚੇ ਜੀਵਨ ਦਾ ਰਾਹ ਵਿਖਾਇਆ ਤੇ ਗੁਰਬਾਣੀ ਦੇ ਮਹਾਵਾਕ ਅਨੁਸਾਰ:-

"ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰੁ"

ਦਾ ਉਪਦੇਸ਼ ਦਿੰਦਿਆਂ ਆਖਿਆ।

"ਸਚਹੁ ਓਰੈ ਸਭ ਕਿਹੁ ਉਪਰ ਗੁਰਮੁਖਿ ਸਚ ਅਚਾਰਾ" 39/6

ਇਸ ਸਦ-ਆਚਾਰ ਨੂੰ ਗ੍ਰਹਿਣ ਕਰਨ ਲਈ ਅਮਲੀ ਜੀਵਨ ਉਤੇ ਜ਼ੋਰ ਦਿੱਤਾ ਤੇ ਅਮਲੀ ਜੀਵਨ ਵਿਚ ਪਰਉਪਕਾਰ, ਨਿਮਰਤਾ, ਸੇਵਾ ਆਦਿ ਗੁਣਾਂ ਦੀ ਉਤੱਮਤਾ ਦਰਸਾਈ। ਜੀਵਨ ਦੀ ਵਰਤੋਂ ਵਿਚ ਆਉਂਦੀਆਂ ਵਸਤੂਆਂ ਨੂੰ ਉਦਾਹਰਣ-ਰੂਪ ਵਿਚ ਪੇਸ਼ ਕਰ ਕੇ ਸਦ-ਗੁਣਾਂ ਨੂੰ ਧਾਰਨ ਕਰਨ ਲਈ ਪ੍ਰੇਰਿਆ ਤੇ ਨਿੰਦਿਆ, ਅਕ੍ਰਿਤਘਣਤਾ ਆਦਿ ਔਗੁਣਾਂ ਤੋਂ ਦੂਰ ਰਹਿਣ ਦੀ ਚੇਤਾਵਨੀ ਦਿੱਤੀ।

ਪਰਉਪਕਾਰ:-

ਪਰਉਪਕਾਰ ਕੀ ਹੈ? ਕਿਸੇ ਦੀ ਭਲਾਈ ਹਿਤ ਕੰਮ ਕਰਨਾ। ਆਪਣਾ ਹਿਤ ਤਿਆਗ ਕੇ ਵੀ ਦੂਜੇ ਦਾ ਕੰਮ ਸੁਆਰਣਾ, ਬਿਨਾਂ ਕਿਸੇ ਆਪਣੀ ਸੁਆਰਥ-ਸਿੱਧੀ ਦੇ। ਭਾਵ, ਨਿਸ਼ਕਾਮ ਭਲਾਈ ਕਰਨੀ। ਬੁਰੇ ਦਾ ਵੀ ਭਲਾ ਕਰਨਾ। ਭਾਈ ਸਾਹਿਬ ਅਜਿਹੇ ਮਨੁੱਖ ਤੋਂ ਕੁਰਬਾਨ ਹੁੰਦੇ ਹਨ:-

ਅਵਗੁਣ ਸਹਿ ਗੁਣ ਕਰੈ ਘੋਲ ਘੁਮਾਇਆ। (ਵਾਰ 20, ਪਉੜੀ 12)

ਭਾਈ ਸਾਹਿਬ, ਦੁਖ ਸਹਿ ਕੇ ਵੀ ਪਰਉਪਕਾਰ ਕਰਨ ਲਈ ਉਤੇਜਿਤ ਕਰਦੇ ਹਨ। ਸਿੱਪੀ ਸੁਆਂਤ ਬੂੰਦ ਨੂੰ ਆਪਣੇ ਵਿਚ ਲੁਕਾ ਕੇ ਜਦੋਂ ਮੋਤੀ ਦਾ ਰੂਪ ਦੇ ਦੇਂਦੀ ਹੈ ਤਾਂ ਭਾਈ ਸਾਹਿਬ ਦੀਆਂ ਨਜ਼ਰਾਂ ਵਿਚ ਉਹ

..............ਪਰ ਕਾਰਜ ਨੋ ਆਪ ਫੜਾਵੈ।
ਪਰਵਸ ਪਰਉਪਕਾਰ ਨੋ ਪਰ ਹਥ ਪੱਥਰ ਦੰਦ ਭੰਨਾਵੈ।
ਭੁਲ ਅਭੁਲ ਅਮੁਲ ਦੇ ਮੋਤੀ ਦਾਨ ਨ ਪਛੋਤਾਵੈ।[1]

ਇਹੀ ਗੱਲ ਘਾਹ, ਵੜੇਵਾਂ, ਅਨਾਰਦਾਣਾ ਵਾਰ 4, ਪਉੜੀ 8,10 ਤੇ 11 ਆਦਿ ਦਾ ਬਿਰਤਾਂਤ ਦੇ ਕੇ ਦ੍ਰਿੜ੍ਹ ਕਰਾਈ ਹੈ ਤੇ ਪਰਉਪਕਾਰ ਕਰਨ ਦਾ ਉਪਦੇਸ਼ ਦਿੱਤਾ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 15.

<u>ਨਿਮਰਤਾ:-</u>

ਇਸੇ ਤਰ੍ਹਾਂ ਨਿਮਰਤਾ ਦੀ, ਨਿਵ ਚਲਣ ਦੀ ਵਡਿਆਈ ਕੀਤੀ ਹੈ। ਇਸ ਗੁਣ ਕਾਰਨ ਜੇ ਨਿਕੀਆਂ ਨਿਕੀਆਂ ਚੀਜ਼ਾਂ ਨੂੰ ਮਾਣ ਪ੍ਰਾਪਤ ਹੈ ਤਾਂ ਮਨੁੱਖ, ਜੋ ਸਭ ਜੂਨਾਂ ਵਿਚੋ ਉੱਤਮ ਜੂਨ ਹੈ, ਕਿਉਂ ਨਾ ਨਿਮਰਤਾ ਭਰਿਆ ਵਤੀਰਾ ਅਪਣਾਵੇ ।

ਜਿਉਂ ਲਹੁੜੀ ਚੀਚੁੰਗਲੀ ਪੈਧੀ ਛਾਪ ਮਿਲੀ ਵਡਿਆਈ।
ਲਹੁੜੀ ਘਨਹਰ ਬੂੰਦ ਹੈ ਪਰਗਟ ਮੋਤੀ ਸਿਪ ਸਮਾਈ।
ਲਹੁੜੀ ਬੂਟੀ ਕੇਸਰੈ ਮੱਥੈ ਟਿੱਕਾ ਸੋਭਾ ਪਾਈ।
ਲਹੁੜੀ ਪਾਰਸ ਪੱਥਰੀ ਅਸਟ ਧਾਤ ਕੰਚਨ ਕਰਵਾਈ।[1]

ਇਸ ਨਿਮਰਤਾ ਕਾਰਨ ਹੋਰ ਸਦ-ਗੁਣ ਜਿਵੇਂ ਕਿ ਧੀਰਜ, ਧਰਮ, ਸੰਤੋਖ ਆਦਿ ਪ੍ਰਾਪਤ ਹੋ ਜਾਂਦੇ ਹਨ। ਪਰ ਇਹਨਾਂ ਸਦਗੁਣਾਂ ਦੀ ਪ੍ਰਾਪਤੀ ਲਈ ਹਉਮੈ ਹੰਕਾਰ ਦਾ ਤਿਆਗ ਜ਼ਰੂਰੀ ਹੈ। ਸਿੰਮਲ ਤੇ ਚੀਲ ਦੇ ਰੁਖ ਆਪਣੇ ਹੰਕਾਰ ਕਾਰਨ ਹੀ ਨਿਹਫਲ ਪਏ ਪ੍ਰਤੀਤ ਹੁੰਦੇ ਹਨ, ਬਾਂਸ ਵੀ ਆਪਣੀ ਵਡਿਆਈ ਕਾਰਨ ਸੜਦਾ ਬਲਦਾ ਰਹਿੰਦਾ ਹੈ, ਚੰਦਨ ਦੀ ਖ਼ੁਸ਼ਬੂ ਸਾਰੀ ਬਨਸਪਤੀ ਵਿਚ ਪਸਰ ਜਾਂਦੀ ਹੈ ਪਰ ਬਾਂਸ ਉਸ ਤੋਂ ਕੋਰਾ ਹੀ ਰਹਿ ਜਾਂਦਾ ਹੈ।[2] ਇਹ ਸਭ ਕੁਝ ਕਿਉਂ ਹੁੰਦਾ ਹੈ? ਭਾਈ ਸਾਹਿਬ ਦਸਦੇ ਹਨ:-

ਹਉਮੈ ਅੰਦਰ ਭਰਮ ਭੁਲਾਣੀ।[3]

ਸੋ ਹਉਮੈ ਤੇ ਹੰਕਾਰ ਦਾ ਤਿਆਗ ਸਚ-ਆਚਾਰ ਲਈ ਇਕ ਜ਼ਰੂਰੀ ਅੰਗ ਹੈ। ਅੱਗ ਦੀ ਲਾਟ ਉਚੀ ਉਠਦੀ ਹੈ, ਸਾੜਦੀ, ਫੂਕਦੀ, ਸੁਆਹ ਕਰਦੀ ਹੈ, <u>ਕੁਰਾਹਾ</u>[4] ਕਰਦੀ ਹੈ। ਪਰ ਜੱਲ, ਨੀਵੇਂ ਸਿਰ ਨਿਵਾਣ ਨੂੰ ਚਲਦਾ ਹੈ, ਬਨਸਪਤੀ ਨੂੰ ਵਿਗਸਾਉਂਦਾ ਹੈ, ਨਿਰਮਲ ਕਰਦਾ ਹੈ,

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 4.
2. ਉਹੀ, ਵਾਰ 17, ਪਉੜੀ 5.
3. ਉਹੀ, ਵਾਰ 17, ਪਉੜੀ 5.
4. ਉਹੀ, ਵਾਰ 4, ਪਉੜੀ 5.

ਪਰਉਪਕਾਰੀ[1] ਹੈ। ਇਸੇ ਲਈ ਭਾਈ ਸਾਹਿਬ ਕਹਿੰਦੇ ਹਨ:-

ਨਿਵ ਚਲੈ ਸੋ ਗੁਰੂ ਪਿਆਰਾ।[2]

<u>ਸੇਵਾ:-</u>

"ਵਿਣ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।" (ਵਾਰ 27, ਪਉੜੀ 10)

ਅਤੇ- "ਗੁਰੂ ਸੇਵਾ ਦਾ ਫਲ ਘਣਾ ਕਿਨ ਕੀਮਤ ਪਾਈ।" (ਵਾਰ 27, ਪਉੜੀ 20)

ਕਹਿ ਕੇ ਭਾਈ ਸਾਹਿਬ ਨੇ ਸੇਵਾ ਦਾ ਮਹੱਤਵ ਸਿਧ ਕੀਤਾ ਹੈ ਤੇ ਸੇਵਾ ਕਰਨ ਦਾ ਉਪਦੇਸ਼ ਦਿੱਤਾ ਹੈ। ਸਿਖ ਦੀ ਕ੍ਰਿਆ ਦਾ ਵਰਣਨ ਕਰਦੇ ਲਿਖਦੇ ਹਨ:-

ਗੁਰ ਸਿਖਾਂ ਗੁਰ ਸਿਖ ਸੇਵਾ ਲਾਇਆ।
ਸਾਧ ਸੰਗਤ ਕਰ ਸੇਵ ਸੁਖਫਲ ਪਾਇਆ।
ਤੱਪੜ ਝਾੜ ਵਿਛਾਇ ਧੂੜੀ ਨ੍ਹਾਇਆ।
ਕੋਰੇ ਮਟ ਅਣਾਇ ਨੀਰ ਭਰਾਇਆ। (ਵਾਰ 20, ਪਉੜੀ 10)

ਜਿਥੇ ਗੁਰੂ ਦੀ ਸੇਵਾ, ਸਾਧ ਸੰਗਤ ਦੀ ਸੇਵਾ ਦਾ ਉਪਦੇਸ਼ ਦਿੱਤਾ ਹੈ, ਉਥੇ ਸੰਸਾਰਕ ਪੱਧਰ ਉਤੇ ਮਾਤਾ ਪਿਤਾ ਦੀ ਸੇਵਾ ਨੂੰ ਵੀ ਉੱਤਮ ਦਸਿਆ ਹੈ ਤੇ "ਹੋਵੈ ਸਰਵਨ ਵਿਰਲਾ ਕੋਈ" ਦਾ ਇਸ਼ਾਰਾ ਦੇ ਕੇ ਇਸ ਸੇਵਾ ਦਾ ਮਾਨ-ਮਹੱਤ ਹੋਰ ਵੀ ਵਧਾ ਦਿੱਤਾ ਹੈ। ਵਾਰ ਨੰ: 37 ਦੀਆਂ ਕੁਝ ਪਉੜੀਆਂ ਤਾਂ ਇਸੇ ਸੇਵਾ ਦੇ ਨਮਿਤ ਹੀ ਲਿਖੀਆਂ ਗਈਆਂ ਹਨ। ਮਾਤਾ ਪਿਤਾ ਦੇ ਉਪਕਾਰ-ਵਿਸਾਰਨ ਵਾਲੇ ਨੂੰ 'ਵੇਂਡਾ ਕੁਰਾਹੀ'[3] ਜ਼ਾਹਰ ਕੀਤਾ ਹੈ ਤੇ ਨਾਲ ਹੀ ਆਖਿਆ ਹੈ ਕਿ

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 5.
2. ਉਹੀ, ਵਾਰ 4, ਪਉੜੀ 5.
3. ਉਹੀ, ਵਾਰ 37, ਪਉੜੀ 12.

ਮਾਂ ਪਿਉ ਪਰਹਰ ਸੁਣੈ ਵੇਦ ਭੇਦ ਨ ਜਾਣੈ ਕਥਾ ਕਹਾਣੀ।

.................................

ਮਾਂ ਪਿਉ ਪਰਹਰ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।

ਗੁਰ ਪਰਮੇਸੁਰ ਸਾਰ ਨਾ ਜਾਣੀ।[1]

ਮਾਤਾ ਪਿਤਾ ਦੀ ਸੇਵਾ ਦਾ ਤਿਆਗ ਕਰਨ ਵਾਲੇ ਦਾ ਜਪ,ਤਪ, ਪੂਜਾ, ਅਨਾਟ ਤੀਰਥਾਂ ਦਾ ਇਸ਼ਨਾਨ ਆਦਿ ਸਭ ਵਿਅਰਥ ਹੈ।[2] ਮਾਤਾ ਪਿਤਾ ਦੀ ਸੇਵਾ ਸੰਬੰਧੀ ਇਤਨੀ ਕਰੜੀ ਤਾੜਨਾ ਸ਼ਾਇਦ ਹੀ ਕਿਸੇ ਨੇ ਕੀਤੀ ਹੋਵੇ।

ਭਾਈ ਸਾਹਿਬ ਨੇ, ਇਸੇ ਤਰ੍ਹਾਂ, ਹੁਕਮ ਮੰਨਣ ਦਾ, ਰਜ਼ਾ ਵਿਚ ਰਹਿਣ ਦਾ, ਸਤਿਸੰਗਤ ਕਰਨਾ ਦਾ, ਧਰਮ ਸਾਲ ਦੀ ਝਾਕ ਤੋ ਬਚਨ ਦਾ ਉਪਦੇਸ਼ ਦਿੱਤਾ ਹੈ।

1. ਮੰਨੇ ਹੁਕਮ ਰਜਾਇ ਗੁਰਮੁਖ ਜਾਇਆ। (ਵਾਰ 14, ਪਉੜੀ 6)
2. ਸਾਧ ਸੰਗਤ ਮਿਲ ਹੁਕਮ ਕਮਾਵੈ। (ਵਾਰ 29, ਪਉੜੀ 13)
3. ਜਿਉ ਮੱਖੀ ਮਿਠੈ ਮਰੈ ਤਿਸ ਹੋਇ ਅਕਾਜ
   ਤਿਉ ਧਰਮ ਸਾਲ ਦੀ ਝਾਕ ਹੈ ਵਿਹੁ ਖੰਡੂ ਪਾਜ। (ਵਾਰ 35, ਪਉੜੀ 12)

ਅਸਲ ਵਿਚ ਇਹ ਕਵਿਤਾ ਨਿਮਰਤਾ, ਪਰਉਪਕਾਰ, ਸੇਵਾ, ਪ੍ਰੀਤ, ਪ੍ਰੇਮ, ਸਿਦਕ ਸਤਿ-ਸੰਗਤ ਕਰਨ ਤੇ ਕੰਮ ਆਉਣ ਦੀ ਸਿਖਿਆ ਦਿੰਦੀ ਹੈ, ਚੰਗਾ ਮਨੁੱਖ ਬਣਨ ਲਈ ਪ੍ਰੇਰਦੀ ਹੈ ਤੇ ਇਹ ਸਿਖਿਆ ਗੰਨਾ, ਕਪਾਹ, ਤਿਲ, ਕੰਜਲ, ਚੰਦਨ, ਚੰਦ ਚਕੋਰ, ਚਕਵੀ, ਸੂਰਜ, ਫੁਲ, ਪੱਥਰ, ਸਾਗਰ, ਘਾਹ, ਕੀੜੀ, ਮਕੜੀ, ਨਿਕੀਆਂ ਨਿਕੀਆਂ ਚੀਜ਼ਾਂ ਵਿਚਲੇ ਗੁਣਾਂ ਦੀਆਂ ਉਦਾਹਰਣਾਂ ਰਾਹੀਂ ਦਿੱਤੀ ਗਈ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 37, ਪਉੜੀ 13.
2. ਉਹੀ, ਵਾਰ 37, ਪਉੜੀ 13.

## ਵਿਅੰਗਾਤਮਕ ਕਵਿਤਾ:

ਭਾਈ ਗੁਰਦਾਸ ਨੇ ਜੀਵਨ ਸੁਧਾਰ ਲਈ ਜਿਥੇ ਉਪਦੇਸ਼ ਦਿੱਤਾ ਹੈ ਉਥੇ ਜੀਵਨ ਵਿਚ ਆਈਆਂ ਕੁਰੀਤੀਆਂ ਉਤੇ ਵਿਅੰਗ ਵੀ ਕੱਸਿਆ ਹੈ, ਵਿਅੰਗ ਦਾ ਹਥਿਆਰ ਵੀ ਸੁਧਾਰ ਲਈ ਵਰਤਿਆ ਹੈ। ਆਪ ਨੇ ਆਪਣੇ ਸਮੇ ਦੇ ਧਾਰਮਕ ਪਖੰਡਾਂ, ਵਾਦ ਵਿਵਾਦ, ਕਟੱੜਪੁਣੇ, ਫੋਕਟ ਰਸਮਾਂ ਰੀਤਾਂ ਆਦਿ ਨੂੰ ਰੰਗੇ ਕਰਾਰੇ ਹਥੀਂ ਲਿਆ; ਮੂਰਖ, ਮੀਣੇ, ਅਕਿਰਤਘਣ, ਦੁਬਾਜਰੇ, ਨਿੰਦਕ, ਆਦਿ ਵੀ ਆਪ ਦੀ ਇਸ ਮਾਰ ਤੋਂ ਨਾ ਬਚ ਸਕੇ; ਹੰਕਾਰੀ, ਬੇਮੁਖ, ਮਨਮੁਖ, ਖੋਟੇ ਮਨੁੱਖ ਵੀ ਆਪ ਦੇ ਵਿਅੰਗ ਦਾ ਨਿਸ਼ਾਨਾ ਬਣੇ। ਭਾਈ ਸਾਹਿਬ ਕਿਸੇ ਦਾ ਦਿਲ ਦੁਖਾਣ ਲਈ ਵਿਅੰਗ ਦੀ ਵਰਤੋ ਨਹੀਂ ਕਰਦੇ, ਸਗੋਂ ਅਕਲ ਸਿਖਾਣ ਲਈ, ਗਿਆਨ ਦੇਣ ਲਈ, ਸਿਧੇ ਰਾਹ ਪਾਣ ਲਈ, ਭਰਮਾਂ ਭੁਲੇਖਿਆਂ ਵਿਚੋ ਕਢਣ ਲਈ ਮਿੱਠੀ ਮਿੱਠੀ ਟਕੋਰ ਕਰਦੇ ਹਨ। ਭਾਈ ਸਾਹਿਬ ਦੀਆਂ ਕਈ ਪਉੜੀਆਂ ਅਜਿਹੇ ਵਿਅੰਗ ਨਾਲ ਭਰਪੂਰ ਹਨ। ਵੰਨਗੀ ਮਾਤਰ ਕੁਝ ਕੁ ਉਦਾਹਰਣਾਂ ਲਿਖੀਆਂ ਜਾਂਦੀਆਂ ਹਨ:-

### 1. ਵਿਖਾਵੇ ਦੇ ਭੇਖਾਂ ਤੇ ਤਪਾਂ ਉਤੇ ਵਿਅੰਗ:-

ਮਿਲੇ ਜੇ ਤੀਰਥ ਨਾਤ੍ਰਿਆਂ ਡੱਡਾਂ ਜਲ ਵਾਸੀ।
ਵਾਲ ਵਧਾਇਐਂ ਪਾਈਐਂ ਵੜ ਜਟਾਂ ਪਲਾਸੀ।
ਨੰਗੇ ਰਹਿਆਂ ਜੇ ਮਿਲੈ ਵਣ ਮਿਰਗ ਉਦਾਸੀ।
ਭਸਮ ਲਾਇ ਜੇ ਪਾਈਐਂ ਖਰ ਖੇਹ ਨਿਵਾਸੀ।
ਜੇ ਪਾਈਐਂ ਚੁਪ ਕੀਤਿਆਂ ਪਸੂਆਂ ਜੜ ਹਾਸੀ। (ਵਾਰ 36, ਪਉੜੀ 14)

ਤੇ ਤੱਤ ਦੀ ਗੱਲ ਇਹ ਹੈ ਕਿ-

ਵਿਣ ਗੁਰ ਮੁਕਤਿ ਨ ਹੋਵਈ ਗੁਰ ਮਿਲੇ ਖਲਾਸੀ। ( " " )

2. ਮੂਰਖਾਂ ਉਤੇ ਵਿਅੰਗ:-

ਵਾਰ ਨੰ: 32 ਦੀਆਂ ਕੁਝ ਪਉੜੀਆਂ ਵਿਚ ਮੂਰਖ ਮਨੁੱਖ ਦੀ ਪਛਾਣ ਕਰਾਂਦਿਆਂ ਉਸ ਦੇ ਸੁਭਾਵ ਦੇ ਵੱਖ-ਵੱਖ ਪੱਖਾਂ ਤੇ ਚਾਨਣ ਪਾਇਆ ਹੈ। ਉਸ ਨੂੰ ਅੰਨ੍ਹੇ, ਬੋਲੇ, ਗੂੰਗੇ, ਨਕਟੇ, ਉਲੂੰ, ਬਾਂਦਰ, ਖੋਤੇ, ਕੁੱਤੇ ਆਦਿ ਨਾਲ ਤੁਲਨਾ ਦਿਤੀ ਹੈ ਤੇ ਦਸਿਆ ਹੈ ਕਿ ਮੂਰਖ

ਰਾਹ ਛਡ ਉਝੜ ਪਵੈ ਆਗੂ ਨੂੰ ਭੁੱਲਾ ਕਰ ਜਾਣੈ।
ਬੇੜੇ ਵਿਚ ਬਹਾਲੀਐ ਕੁਦ ਪਵੈ ਵਿਚ ਵਹਿਣ ਧਿਙਾਣੈ ।
ਸੁਘੜਾਂ ਵਿਚ ਬਹਿੰਦਿਆਂ ਬੋਲ ਵਿਗਾੜ ਉਘਾੜ ਵਖਾਣੈ।
ਸੁਘੜਾਂ ਮੂਰਖ ਜਾਣਦਾ ਆਪ ਸੁਘੜ ਹੋਇ ਵਿਰਤੀ ਹਾਣੈ।
ਦਿਹ ਨੋ ਰਾਤ ਵਖਾਣਦਾ ਚਾਮ-ਚੜਿਕ ਜਿਵੇ ਟਾਟਾਣੈ। (ਵਾਰ 32, ਪਉੜੀ 15)

ਤੇ ਅਜਿਹੇ ਸੁਭਾਵ ਦਾ ਕਾਰਨ ਵੀ ਬਿਆਨ ਕਰਦੇ ਹਨ ਕਿ

ਗੁਰਮਤਿ ਮੂਰਖ ਚਿਤ ਨ ਆਣੈ। ( " " )

"ਵੈਦ ਚੰਗੇਰੀ ਊਠਣੀ' ਤੇ "ਨੀਵੇਂ ਖੂਹੇ ਨ੍ਹਾਇ ਕੇ" (ਵਾਰ 32, ਪਉੜੀ ਨੰ:16 ਤੇ 19 )

ਵਾਲੀਆਂ ਪਉੜੀਆਂ ਵਿਚ ਲੋਕ-ਕਥਾਵਾਂ ਰਾਹੀਂ ਮੂਰਖ ਦੀ ਹਾਸੋ-ਹੀਣੀ ਦਸ਼ਾ ਦਾ ਚਿੱਤਰ ਖਿਚਦਿਆਂ ਵਿਅੰਗ ਕੀਤਾ ਹੈ ਕਿ ਮੂਰਖ ਤਾਂ

"ਮਾਨਸ ਦੇਹੀ ਪਸੂ ਉਪੰਨਾ " । ( ਵਾਰ 32, ਪਉੜੀ 16)

3. ਅਕਿਰਤਘਣ ਉਤੇ ਵਿਅੰਗ:-

ਭਾਈ ਗੁਰਦਾਸ ਨੇ ਵਾਰ ਨੰ: 35 ਪਉੜੀ ਨੰ: 8 ਵਿਚ ਬੜੇ ਵਿਸਥਾਰ ਨਾਲ ਦਸਿਆ ਹੈ ਕਿ ਧਰਤੀ ਹੋਰ ਹਰ ਸ਼ੈ ਦਾ ਭਾਰ ਸਹਾਰ ਲੈਂਦੀ ਹੈ; ਪਹਾੜ, ਕਿਲ੍ਹੇ ਸਮੁੰਦਰ, ਰੁਖ, ਜੀਅ ਜੰਤ ਉਸ ਨੂੰ ਭਾਰੇ ਨਹੀਂ ਲਗਦੇ ਪਰ ਅਕਿਰਤਘਣ:

ਭਾਰੇ ਭੁਈ ਅਕਿਰਤਘਣ ਮੰਦੀ ਹੂ ਮੰਦੇ।

ਅਕਿਰਤਘਣ ਮਨੁੱਖ ਦੀ ਦਸ਼ਾ ਨੂੰ, ਇਕ ਕਹਾਣੀ ਰਾਹੀਂ ਬਿਆਨ ਕਰ ਕੇ, ਵਿਅੰਗ ਦਾ ਨਿਸ਼ਾਨਾ ਬਣਾ ਕੇ ਉਸ ਦੀ ਤਾਂ ਨਜ਼ਰ ਨੂੰ ਵੀ ਬੁਰੇ ਤੋ ਬੁਰਾ ਸਿਧ ਕੀਤਾ ਹੈ:-

ਮਦ ਵਿਚ ਰਿਧਾ ਪਾਇਕੇ ਕੁੱਤੇ ਦਾ ਮਾਸ।
ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸ।
ਰੱਤੂ ਭਰਿਆ ਕੱਪੜਾ ਕਰ ਕੱਜਨ ਤਾਸ।
ਢੱਕ ਲੈ ਚੱਲੀ ਚੂਹੜੀ ਕਰ ਭੋਗ ਬਿਲਾਸ।
ਆਖ ਸੁਣਾਏ ਪੁਛਿਆ ਲਾਹੈ ਵਿਸਵਾਸ।
ਨਦਰੀ ਪਵੈ ਅਕਿਰਤਘਣ ਮਤ ਹੋਇ ਵਿਣਾਸ। (ਵਾਰ 35, ਪਉੜੀ 9)

4. <u>ਬੇਮੁੱਖ ਉਤੇ ਵਿਅੰਗ</u>:-

ਬੇਮੁਖਾਂ ਉਤੇ ਵਿਅੰਗ ਕਸਦਿਆਂ ਅਖਾਣਾਂ ਦੀ ਝੜੀ ਜਿਹੀ ਲਾ ਦਿੱਤੀ ਹੈ:-

ਆਪ ਨ ਵੰਞੈ ਸਾਹੁਰੈ ਸਿਖ ਲੋਕ ਸੁਣਾਵੈ।
ਕੰਤ ਨ ਪੁਛੈ ਵਾਤੜੀ ਸੁਹਾਗ ਗਣਾਵੈ।
ਚੂਹਾ ਖੁਡ ਨ ਮਾਵਣੀ ਲੱਕ ਛਜ ਵਨਾਵੈ।
ਮੰਤ ਨ ਹੋਇ ਅਠੂਹਿਆਂ ਹੱਥ ਸੱਪੀਂ ਪਾਵੈ।
ਸਰ ਸਾਧੈ ਆਗਾਸ ਨੋ ਫਿਰ ਮੱਥੈ ਆਵੈ।
ਦੂਹੀ ਸਰਾਈ ਜ਼ਰਦਰੂ ਬੇਮੁਖ ਪਛਤਾਵੈ। (ਵਾਰ 34, ਪਉੜੀ 3)

ਅਸੀਂ ਵੇਖਦੇ ਹਾਂ ਕਿ ਭਾਈ ਸਾਹਿਬ ਨੇ ਵਿਅੰਗ ਦੇ ਹਥਿਆਰ ਨੂੰ ਸਫ਼ਲਤਾ ਸਹਿਤ ਵਰਤਿਆ ਹੈ, ਸਿੱਧੇ ਸਪੱਸ਼ਟ ਸ਼ਬਦਾਂ ਵਿਚ ਅਜਿਹੀ ਗੱਲ ਆਖੀ ਹੈ ਜੋ ਆਪਣੇ ਆਪ ਬੁੱਧੀ ਦੀ

ਪਕੜ ਵਿਚ ਆ ਜਾਂਦੀ ਹੈ, ਮਨ ਤੇ ਪ੍ਰਭਾਵ ਪਾਂਦੀ ਹੈ ਤੇ ਜੀਵਨ-ਢੰਗ ਵਿਚ ਪਰਿਵਰਤਨ ਲਿਆਉਣ ਲਈ ਸੋਚਣ ਤੇ ਮਜਬੂਰ ਕਰ ਦੇਂਦੀ ਹੈ।

<u>ਭਗਤੀ ਭਾਵ ਸੰਪੰਨ ਕਵਿਤਾ:-</u>

ਸਤਿਗੁਰ ਤੁਲ ਨ ਮੇਹਰਵਾਨ ਮਾਤਾ ਪਿਤਾ ਨ ਦੇਵ ਸਬਾਏ ।
ਡਿਠੇ ਸਭੇ ਠੋਕ ਵਜਾਏ। ( ਵਾਰ 39, ਪਉੜੀ 20)

ਭਾਈ ਗੁਰਦਾਸ ਗੁਰੂ-ਘਰ ਦੇ ਅਨਿੰਨ-ਭਗਤ, ਸ਼ਰਧਾਲੂ ਸੇਵਕ ਸਨ। ਉਪਰੋਕਤ ਤੁਕਾਂ ਆਪਣੇ ਸਤਿਗੁਰੂ ਪ੍ਰਤੀ ਅਪਾਰ ਸ਼ਰਧਾ ਦੀਆਂ ਸੂਚਕ ਹਨ। ਗੁਰੂ ਨਾਲ ਆਪ ਦੀ ਪ੍ਰੀਤ ਦਾ ਰੂਪ ਵੀ ਬੜਾ ਅਨੋਖਾ ਜਿਹਾ ਹੈ। ਆਪ ਇਕ ਪੂਰਨ ਰੂਪ ਸਿਦਕੀ ਸਿਖ ਹਨ ਤੇ ਗੁਰੂ ਤੋ ਬਿਨਾਂ ਕਿਸੇ ਚੀਜ਼ ਨਾਲ ਵੀ ਆਪ ਦਾ ਮਨ ਨਹੀਂ ਭਿਜਦਾ, ਸਭ ਕੁਝ ਫਿੱਕਾ ਫਿੱਕਾ, ਕੂੜਾ ਕੂੜਾ, ਘਟੀਆ ਘਟੀਆ ਜਾਪਦਾ ਹੈ:-

ਵਿਣੁ ਗੁਣ ਹੋਰ ਧਿਆਨ ਹੈ ਸਭ ਦੂਜਾ ਭਾਉ।
ਵਿਣ ਗੁਰ ਸ਼ਬਦ ਗਿਆਨ ਹੈ ਫਿੱਕਾ ਆਲਾਉ।
ਵਿਣ ਗੁਰ ਚਰਣਾਂ ਪੂਜਣਾ ਸਭ ਕੂੜਾ ਸੁਆਉ।
ਵਿਣ ਗੁਰ ਬਚਨ ਜੁ ਮੰਨਣਾ ਊਰਾ ਪਰਥਾਉ।
ਸਾਧ ਸੰਗਤ ਵਿਣੁ ਸੰਗ ਹੈ ਸਭ ਕੱਚਾ ਚਾਉ।
ਪੀਰ ਮੁਰੀਦਾਂ ਪਿਰਹੜੀ ਜਿਣ ਜਾਣਨਿ ਦਾਉ। (ਵਾਰ 27, ਪਉੜੀ 17)

ਤੇ ਇਹ ਇਸ ਲਈ ਕਿ

ਗੁਰ ਮੂਰਤਿ ਪੂਰਨ ਬ੍ਰਹਮ ਅਬਿਗਤ ਅਬਿਨਾਸੀ। (ਵਾਰ 9, ਪਉੜੀ 1)

ਹੈ। ਅਜਿਹੇ ਗੁਰਦੇਵ ਨੂੰ ਨਮਸਕਾਰ ਹੈ ਜਿਸ ਨੇ ਸਤਿਨਾਮ ਮੰਤਰ ਸੁਣਾਇਆ ਹੈ, ਭਵਸਾਗਰ ਵਿਚੋ ਪਾਰ ਕਰ ਕੇ ਮੁਕਤੀ ਦਿੱਤੀ ਹੈ, ਜਨਮ ਮਰਨ ਦਾ ਡਰ ਕਟ ਕੇ ਵਿਜੋਗ ਦਾ ਸੰਸਾ ਰੂਪੀ

ਰੋਗ ਮਿਟਾ ਦਿੱਤਾ ਹੈ।[1] ਭਾਈ ਸਾਹਿਬ ਦੀ ਗੁਰੂ-ਸ਼ਰਧਾ ਦਾ ਅੰਤ ਨਹੀਂ ਪਾਇਆ ਜਾਂਦਾ। ਆਪ ਤਾਂ ਅੰਗ ਅੰਗ, ਰੋਮ ਰੋਮ, ਗੁਰੂ ਲੇਖੇ ਲਗਣਾ ਹੀ ਚੰਗਾ ਸਮਝਦੇ ਹਨ:-

ਧ੍ਰਿਗ ਸਿਰ ਜੋ ਗੁਰ ਨ ਨਿਵੈਂ ਗੁਰ ਲਗੈ ਨ ਚਰਣੀ।
ਧ੍ਰਿਗ ਲੋਇਣ ਗੁਰ ਦਰਸ ਵਿਣੁ ਵੇਖੈ ਪਰ ਤਰਣੀ।
ਧ੍ਰਿਗ ਸਰਵਣ ਉਪਦੇਸ ਵਿਣੁ ਗੁਣ ਸੁਰਤਿ ਨ ਧਰਣੀ।
ਧ੍ਰਿਗ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।
ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ। (ਵਾਰ 27, ਪਉੜੀ 10)

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਭਗਤੀ-ਭਾਵ ਉਤੇ, ਸ਼ਰਧਾ ਤੇ ਸਿਦਕ ਉਤੇ, ਅਥਾਹ ਜ਼ੋਰ ਦਿੱਤਾ ਗਿਆ ਹੈ। ਇਸ ਦਾ ਕਾਰਨ ਇਹ ਪ੍ਰਤੀਤ ਹੁੰਦਾ ਹੈ ਕਿ:-

"ਗੋਬਿੰਦ ਭਾਉ ਭਗਤਿ ਦਾ ਭੁਖਾ"[2] ਹੈ ਅਤੇ ਇਸ ਦੇ ਨਾਲ ਹੀ "ਨਾਥ ਅਨਾਥਾਂ ਬਾਣ ਧੁਰਾਂ ਦੀ"[3] ਅਨੁਸਾਰ ਉਹ ਅਕਾਲ ਪੁਰਖ ਜੋ ਸਭ ਦਾ ਨਾਥ ਹੈ, ਸੁਆਮੀ ਹੈ, ਉਹ ਅਨਾਥਾਂ ਦੀ ਲੱਜਾ ਰਖਦਾ ਹੈ, ਭਗਤਾਂ ਦੇ ਕੰਮ ਸੁਆਰਦਾ[4] ਹੈ, ਅਗਾਧ ਤੇ ਅਟੁਟ ਸ਼ਰਧਾ ਉਤੇ ਤੁਠ ਕੇ ਦਰਸ਼ਨ ਦੇਂਦਾ[5] ਹੈ, ਭਗਤਾਂ ਦੀ ਜੀ ਜੀ ਕਾਰ ਕਰਾਉਂਦਾ ਹੈ,[6] ਉਹਨਾਂ ਦੀ ਵਡਿਆਈ ਉਜਾਗਰ ਕਰਦਾ[7] ਤੇ ਉਹਨਾਂ ਦਾ ਮਾਂ ਪਿਉ[8] ਬਣ ਜਾਂਦਾ ਹੈ। ਐਸੇ ਸਤਿਗੁਰੂ, ਐਸੇ ਅਕਾਲ ਪੁਰਖ ਦੀ ਉਸਤਤੀ ਕੌਣ ਕਰ ਸਕਦਾ ਹੈ, ਪੂਰਨ ਰੂਪ ਮਹਿਮਾ ਕੌਣ ਗਾ ਸਕਦਾ ਹੈ, ਭਾਈ ਸਾਹਿਬ ਭਗਤੀ-ਭਾਵਨਾ ਵਿਚ ਝੂਮ ਝੂਮ ਪੈਂਦੇ ਫ਼ੁਰਮਾਂਦੇ ਹਨ:-

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ ਪਹਿਲੀ।
2. ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ 7.
3. ਉਹੀ, ਵਾਰ 10, ਪਉੜੀ 8.
4. ਉਹੀ, ਵਾਰ 10, ਪਉੜੀ 11.
5. ਉਹੀ, ਵਾਰ 10, ਪਉੜੀ 13.
6. ਉਹੀ, ਵਾਰ 10, ਪਉੜੀ 14.
7. ਉਹੀ, ਵਾਰ 10, ਪਉੜੀ 16.
8. ਉਹੀ, ਵਾਰ 10, ਪਉੜੀ 17.

ਲਖ ਉਪਮਾਂ ਉਪਮਾ ਕਰੇ ਉਪਮਾ ਨ ਵਖਾਣੇ।
ਲਖ ਮਹਿਮਾ ਮਹਿਮਾ ਕਰੇ ਮਹਿਮਾ ਹੈਰਾਣੇ।
ਲਖ ਮਹਾਤਮ ਮਹਾਤਮਾ ਨ ਮਹਾਤਮ ਜਾਣੇ।
ਲਖ ਉਸਤਤ ਉਸਤਤ ਕਰੇ ਉਸਤਤ ਨ ਸਿਵਾਣੇ।

ਇਸ ਲਈ

ਆਦਿ ਪੁਰਖ ਆਦੇਸ ਹੈ ਮੈ ਮਾਣ ਨਿਮਾਣੈ। (ਵਾਰ 13, ਪਉੜੀ 22)

ਭਾਈ ਸਾਹਿਬ ਬਾਰ ਬਾਰ ਨਮਸਕਾਰ ਕਰਦੇ ਹਨ, ਸਿਰ ਝੁਕਾਂਦੇ ਹਨ ਤੇ ਉਸੇ ਮਨੁੱਖ ਦਾ ਜਨਮ ਸਫ਼ਲ ਸਮਝਦੇ ਹਨ ਜੋ ਸ਼ਰਧਾ ਸਹਿਤ, ਸਿਦਕ ਭਰਪੂਰ ਹੋ ਕੇ ਸਤਿਗੁਰੂ ਦੀ ਚਰਨ-ਸ਼ਰਨ ਵਿਚ ਆਉਂਦਾ ਹੈ।

ਸਤਿਗੁਰ ਸਰਣੀ ਜਾਇ ਸੀਸ ਨਿਵਾਇਆ।
ਗੁਰ ਚਰਣੀ ਚਿਤ ਲਾਇ ਮੱਥਾ ਲਾਇਆ।
ਗੁਰਮਤ ਰਿਦੈ ਵਸਾਇ ਆਪ ਗਵਾਇਆ।
ਗੁਰਮੁਖ ਸਹਿਜ ਸੁਭਾਇ ਭਾਣਾ ਭਾਇਆ।
.......................
........................
ਧੰਨ ਜਣੇਦੀ ਮਾਇ ਸਹਿਲਾ ਆਇਆ। (ਵਾਰ 3, ਪਉੜੀ 20)

<u>ਬਿਰਤਾਂਤਕ ਕਵਿਤਾ</u>:-

ਭਾਈ ਸਾਹਿਬ ਦੀਆਂ ਵਾਰਾਂ ਵਿਚ ਬਿਰਤਾਂਤਕ ਕਵਿਤਾ ਦੀ ਵੰਨਗੀ ਵੀ ਉਪਲਬਧ ਹੈ। ਆਪ ਨੇ ਗੁਰੂ ਸਾਹਿਬਾਨ ਤੇ ਸੰਤਾਂ ਭਗਤਾਂ ਦੇ ਜੀਵਨ ਦੀਆਂ ਘਟਨਾਵਾਂ ਨੂੰ ਬਿਰਤਾਂਤਕ ਢੰਗ ਵਿਚ ਬਿਆਨ ਕਰ ਕੇ ਉਹਨਾਂ ਤੋਂ ਕੁਝ ਤੱਤ ਕਢੇ ਹਨ ਜਾਂ ਇਉਂ ਵੀ ਕਹਿ ਸਕਦੇ ਹਾਂ ਕਿ ਵਿਚਾਰ ਨੂੰ ਸਿਧ ਕਰਨ ਲਈ ਉਹਨਾਂ ਜੀਵਨ-ਘਟਨਾਵਾਂ ਦੇ ਬਿਰਤਾਂਤ ਨੂੰ ਪਿਛੋਕੜ ਵਜੋ ਵਰਤਿਆ ਗਿਆ ਹੈ। ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਦੇ ਜੀਵਨ-ਬਿਰਤਾਂਤ ਨੂੰ ਬੜਾ ਰੌਚਕ ਬਣਾ ਕੇ ਪੇਸ਼ ਕੀਤਾ ਗਿਆ ਹੈ। ਇਸੇ ਤਰ੍ਹਾਂ ਦਸਵੀਂ ਵਾਰ ਵਿਚ ਸੰਤਾਂ ਭਗਤਾਂ ਦੇ ਜੀਵਨ ਦੀ ਪ੍ਰਸਿਧ ਘਟਨਾ ਬੜੇ ਨਾਟਕੀ ਅੰਦਾਜ਼ ਵਿਚ ਬਿਆਨ ਹੋਈ ਮਿਲਦੀ ਹੈ, ਕੁਝ ਪਤਿਤ

ਲੋਕਾਂ ਦੇ ਉਧਾਰ ਦਾ ਵੇਰਵਾ ਵੀ ਇਸ ਵਾਰ ਵਿਚ ਮਿਲਦਾ ਹੈ। 36ਵੀਂ ਵਾਰ ਤਾਂ ਮੀਣਿਆਂ ਦੇ ਸੰਬੰਧ ਵਿਚ ਉਚਾਰੀ ਜਾਪਦੀ ਹੈ, ਜਿਸ ਵਿਚ ਪ੍ਰਿਥੀ ਚੰਦ ਦੇ ਭੇਖੀ ਤੇ ਦੰਭੀ ਜੀਵਨ ਦਾ ਨਕਸ਼ਾ ਉਲੀਕਿਆ ਹੈ।

ਭਾਈ ਸਾਹਿਬ ਦੇ ਬਿਰਤਾਂਤ-ਵਰਣਨ ਦਾ ਢੰਗ ਅਜਿਹਾ ਹੈ ਕਿ ਘਟਨਾ ਅੱਖਾਂ ਸਾਹਮਣੇ ਵਾਪਰਦੀ ਪ੍ਰਤੀਤ ਹੁੰਦੀ ਹੈ। ਇਸ ਵਰਣਨ ਵਿਚ ਕਹਾਣੀ ਰਸ ਵੀ ਹੈ, ਨਾਟਕੀ ਕਾਰਜ ਵੀ ਹੈ, ਵਾਰਤਾਲਾਪ ਦੀ ਚਾਸ਼ਨੀ ਵੀ ਹੈ, ਪਾਤਰ ਚਿਤਰਨ, ਲਟਕਾਉ ਤੇ ਹੈਰਾਨੀ ਦਾ ਅੰਸ਼ ਵੀ ਮੌਜੂਦ ਹੈ। ਜ਼ਰਾ ਮੱਕੇ ਦੀ ਯਾਤਰਾ ਵਾਲੀ ਘਟਨਾ ਦਾ ਬਿਰਤਾਂਤ ਵੇਖੋ:-

ਬਾਬਾ ਫਿਰ ਮੱਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ।
ਬੈਠਾ ਜਾਇ ਮਸੀਤ ਵਿਚ ਜਿਥੇ ਹਾਜੀ ਹਜ ਗੁਜਾਰੀ।
ਜਾਂ ਬਾਬਾ ਸੁੱਤਾ ਰਾਤ ਨੂੰ ਵਲ ਮਹਿਰਾਬੇ ਪਾਇੰ ਪਸਾਰੀ।
ਜੀਵਣ ਮਾਰੀ ਲੱਤ ਦੀ ਕੇਹੜਾ ਸੁਤਾ ਕੁਫ਼ਰ ਕੁਫ਼ਾਰੀ "?
"ਲੱਤਾਂ ਵਲ ਖੁਦਾਇ ਦੇ ਕਿਉਂਕਰ ਪਇਆ ਹੋਇ ਬਜਗਾਰੀ"।
ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
ਹੋਇ ਹੈਰਾਨ ਕਰੇਨ ਜੁਹਾਰੀ। (ਵਾਰ 1, ਪਉੜੀ 32)

ਇਹੀ ਨਾਟਕੀ ਰੰਗਣ ਭਰਿਆ ਬਿਰਤਾਂਤ ਧ੍ਰੂ ਭਗਤ ਦੀ ਸਾਖੀ ਵਿਚ ਵੀ ਵੇਖਣ ਯੋਗ ਹੈ:-

ਧ੍ਰੂ ਹਸਦਾ ਘਰ ਆਇਆ ਕਰ ਪਿਆਰ ਪਿਉ ਕੁਛੜ ਲੀਤਾ।
ਬਾਹੋਂ ਪਕੜ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ।
ਡੌਡਹੁਲਿੰਕਾ ਮਾਂ ਪੁਛੈ "ਤੂੰ ਸਵਾਣੀ ਹੈ ਕਿ ਸਰੀਤਾ ?"
"ਸਵਾਣੀ ਹਾਂ ਮੈਂ ਜਨਮ ਦੀ ਨਾਮ ਨ ਭਗਤੀ ਕਰਮ ਦ੍ਰਿੜੀਤਾ ।"
"ਕਿਸ ਉਦਮ ਤੇ ਰਾਜ ਮਿਲੈ ਸਤ੍ਰੂ ਤੇ ਸਭ ਹੋਵਣ ਮੀਤਾ ?"
"ਪਰਮੇਸੁਰ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ "।

ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ।
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਓ ਰਸ ਪੀਤਾ।
ਪਿੱਛਹੁੰ ਰਾਜੇ ਸਦਿਆ ਅਬਚਲ ਰਾਜ ਕਰਹੁ ਨਿਤ ਨੀਤਾ ।
ਹਾਰ ਚਲੇ ਗੁਰਮੁਖ ਜਗ ਜੀਤਾ। (ਵਾਰ 10, ਪਉੜੀ 1)

ਭਾਈ ਸਾਹਿਬ ਨੇ ਜਿੱਥੇ ਜਿੱਥੇ ਕਿਸੇ ਵਿਚਾਰ ਨੂੰ ਸਪੱਸ਼ਟ ਕਰਨ ਲਈ ਵਿਆਖਿਆ ਦਾ ਪੱਲਾ ਫੜਿਆ ਹੈ, ਉਥੇ ਵੀ ਬਿਰਤਾਂਤਕ ਰੰਗ ਚੰਗਾ ਉਘੜਿਆ ਹੈ।" ਆਪਣੇ ਸਰੂਪ ਦੀ ਪਛਾਣ ਲਈ ਆਪਾ ਭਾਵ ਗੁਆਉਣਾ ਪੈਂਦਾ ਹੈ " ਇਸ ਵਿਚਾਰ ਨੂੰ ਇਉਂ ਪੇਸ਼ ਕੀਤਾ ਹੈ:-

ਲੋਹਾ ਅਹਿਰਣ ਪਾਇ ਤਾਵਣ ਤਾਇਆ।
ਘਣ ਅਹਿਰਣ ਹਣਵਾਇ ਦੁੱਖ ਸਹਾਇਆ।
ਆਰਸੀਆਂ ਘੜਵਾਇ ਮੁੱਲ ਕਰਾਇਆ।
ਖਹੁਰੀ ਸਾਣ ਧਰਾਇ ਅੰਗ ਹਛਾਇਆ।
ਪੈਰਾਂ ਹੇਠ ਰਖਾਇ ਸਿਕਲ ਕਰਾਇਆ।
ਗੁਰਮੁਖ ਆਪ ਗਵਾਇ ਆਪ ਦਿਖਾਇਆ। (ਵਾਰ 14, ਪਉੜੀ 14)

## (ੲ) ਭਾਈ ਗੁਰਦਾਸ ਦੀ ਕਵਿਤਾ ਵਿਚ ਬਿੰਬ

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਬਿੰਬ, ਉਨ੍ਹਾਂ ਦੀ ਕਾਵਿ-ਕਲਾ ਦਾ ਇਕ ਹੋਰ ਜ਼ਰੂਰੀ ਤੱਤ ਹੈ। ਇਹ ਬਿੰਬ ਭਾਈ ਸਾਹਿਬ ਦੀ ਕਵਿਤਾ ਨੂੰ ਸਸ਼ਕਤ, ਸਜੀਵ ਤੇ ਸਫਲ ਬਣਾਉਣ ਵਿਚ ਬਹੁਤ ਸਹਾਈ ਹੋਏ ਹਨ। ਇਸ ਲਈ ਭਾਈ ਸਾਹਿਬ ਦੀਆਂ ਵਾਰਾਂ ਵਿਚ ਬਿੰਬਾਂ ਦੀ ਵਰਤੋਂ ਵੇਖਣ-ਯੋਗ ਹੈ। ਭਾਈ ਸਾਹਿਬ ਦੇ ਬਿੰਬਾਂ ਸੰਬੰਧੀ ਵਿਚਾਰ ਕਰਨ ਤੋਂ ਪਹਿਲਾਂ ਬਿੰਬ ਬਾਰੇ ਵਿਚਾਰ ਕਰਨੀ ਜ਼ਰੂਰੀ ਹੈ।

ਬਿੰਬ ਕਵਿਤਾ ਦਾ ਅਨਿਖੜ ਅੰਗ ਹੈ ਤੇ ਇਹ ਕਵਿਤਾ ਦੇ ਵਿਸ਼ੇ ਤੋਂ ਲੈ ਕੇ ਰੂਪ ਤਕ ਪਸਰਿਆ ਰਹਿੰਦਾ ਹੈ। ਆਲੋਚਕਾਂ ਨੇ ਕਾਵਿ-ਰਚਨਾ ਵਿਚ ਬਿੰਬਾਂ ਦੀ ਬੜੀ ਮਹੱਤਤਾ ਗਿਣੀ ਹੈ। ਸੀ. ਡੀ. ਲੀਵਿਸ ਦਾ ਕਥਨ ਹੈ ਕਿ ਹਰੇਕ ਕਵਿਤਾ ਆਪਣੇ ਆਪ ਵਿਚ ਇਕ ਬਿੰਬ ਹੈ ਅਤੇ ਬਿੰਬ ਹਰ ਪ੍ਰਕਾਰ ਦੀ ਕਵਿਤਾ ਵਿਚ ਨਿਰੰਤਰ ਵਿਦਮਾਨ ਹੁੰਦਾ ਹੈ।[1] ਇਸੇ ਤਰ੍ਹਾਂ ਰਾਬਿਨ, ਸਕੈਲਟਨ ਕਹਿੰਦਾ ਹੈ ਕਿ ਕਾਵਿ-ਰਚਨਾ ਦੇ ਮੁੱਖ-ਤੱਤਾਂ ਵਿਚੋਂ ਇਕ ਤੱਤ 'ਬਿੰਬ' ਹੈ।[2]

ਖੁਲ੍ਹੇ ਸ਼ਬਦਾਂ ਵਿਚ ਬਿੰਬ ਨੂੰ ਸ਼ਬਦਾਤਮਕ ਤਸਵੀਰ ਜਾਂ ਸ਼ਬਦ-ਚਿੱਤਰ ਕਿਹਾ ਜਾਂਦਾ ਹੈ ਤੇ ਇਸ ਦੀ ਅਪੀਲ ਇੰਦਰਿਆਵੀ ਹੁੰਦੀ ਹੈ ਭਾਵ ਇਸ ਵਿਚ ਸਾਡੀਆਂ ਗਿਆਨ ਇੰਦਰੀਆਂ ਨੂੰ ਅਪੀਲ ਕਰਨ ਦੀ ਸ਼ਕਤੀ ਹੁੰਦੀ ਹੈ। ਕਵੀ ਜਿਹਾ ਵੀ ਕੋਈ ਚਿਤਰ ਚਿਤਰਦਾ ਹੈ ਉਸ ਦੀ ਅਪੀਲ ਸਾਡੀ ਕਿਸੇ ਨਾ ਕਿਸੇ ਗਿਆਨ ਇੰਦਰੀ ਨੂੰ ਹੋਣੀ ਜ਼ਰੂਰੀ ਹੈ। ਬਿੰਬ ਵਿਚ ਰੂਪ ਗੁਣ ਵੀ ਹੁੰਦਾ ਹੈ ਤੇ ਰੂਪਕਾਤਮਕ ਗੁਣ ਵੀ। ਚਿਤਰਕਾਰੀ ਦੀ ਵਿਸ਼ੇਸ਼ਤਾ ਇਸ ਦਾ ਇਕ ਹੋਰ ਪੱਖ ਹੈ। ਸੀ. ਡੀ. ਲੀਵਿਸ ਅਨੁਸਾਰ ਬਿੰਬ ਵਿਚ ਤਾਜ਼ਗੀ, ਡੂੰਘਾਈ ਤੇ ਉਤੇਜਕ ਸ਼ਕਤੀ, ਤਿੰਨ ਵਿਸ਼ੇਸ਼ਤਾਵਾਂ ਹੁੰਦੀਆਂ ਹਨ।[3]

ਕਵੀ ਆਪਣੇ ਅੰਤਰੀਵ ਭਾਵ ਨੂੰ ਉਜਾਗਰ ਕਰਨ ਲਈ, ਨਿਖਾਰਣ ਲਈ, ਬਿੰਬਾਂ ਦੀ ਵਰਤੋਂ ਕਰਦਾ ਹੈ। ਬਿੰਬਾਵਲੀ ਦੀ ਵਰਤੋਂ ਕਵਿਤਾ ਨੂੰ ਸਜੀਵ, ਬਲਵਾਨ ਤੇ ਸ਼ਕਤੀ ਸ਼ਾਲੀ ਬਣਾਉਂਦੀ ਹੈ। ਇਸ ਨਾਲ ਕਵਿਤਾ ਵਿਚ ਸਪੱਸ਼ਟਤਾ ਆਉਂਦੀ ਹੈ, ਕਵਿਤਾ ਵਿਚਲੇ ਡੂੰਘੇ ਵਿਚਾਰਾਂ ਨੂੰ ਸੌਖੇ ਅਰਥ ਮਿਲ ਜਾਂਦੇ ਹਨ ਤੇ ਨਾਲੇ ਕਵਿਤਾ ਸਜਰੀ ਸਜਰੀ ਜਾਪਦੀ ਹੈ। ਇੰਜ ਬਿੰਬ-ਵਰਤੋਂ ਕਵਿਤਾ ਵਿਚ ਸੁੰਦਰਤਾ ਲਿਆਉਂਦੀ ਤੇ ਰੰਗ ਭਰਦੀ ਹੈ। ਸੋ ਬਿੰਬ-ਵਰਤੋਂ ਕਵਿਤਾ ਲਈ ਜ਼ਰੂਰੀ ਹੈ।

---

1. "Yet the image is to the constant in all poetry and every poem is itself an image. "C.D.Lewis, The Poetic Image.

2. "One of the chief elements in the make up of the poem is the image." The Poetic Pattern.

3. What the moderns look for in imagery, I suggest, is freshness, intensity and evocative power. C.D.Lewis- The Poetic Image.

ਜਿਵੇਂ ਭਾਈ ਗੁਰਦਾਸ ਦੀਆਂ ਵਾਰਾਂ ਦੀ ਕਵਿਤਾ ਰਸ ਤੇ ਅਲੰਕਾਰ ਦੇ ਪੱਖ ਤੋਂ ਉੱਚੀ ਕਵਿਤਾ ਹੈ ਇਵੇਂ ਹੀ ਭਾਈ ਸਾਹਿਬ ਨੇ ਬੜੇ ਸਜੀਵ ਬਿੰਬਾਂ ਦੀ ਰਚਨਾ ਕੀਤੀ ਹੈ। ਭਾਈ ਸਾਹਿਬ ਨੂੰ ਸਿਖੀ ਪਰਚਾਰ ਦੇ ਸੰਬੰਧ ਵਿਚ ਦੂਰ ਦੁਰਾਡੇ ਜਾਣ ਆਉਣ ਨਾਲ ਜੀਵਨ ਦਾ ਬੜਾ ਡੂੰਘਾ ਤਜਰਬਾ ਹੋਇਆ ਤੇ ਆਪਣੇ ਆਲੇ ਦੁਆਲੇ ਦੇ ਜੀਵਨ ਨਾਲ ਆਪ ਦੀ ਡੂੰਘੀ ਸਾਂਝ ਬਣੀ। ਜੀਵਨ ਦਾ ਕੋਈ ਪੱਖ ਵੀ ਆਪ ਦੀ ਨਜ਼ਰ ਤੋਂ ਉਹਲੇ ਨਹੀਂ ਰਿਹਾ, ਹਰ ਵਸਤੂ, ਹਰ ਘਟਨਾ, ਹਰ ਹਾਲਤ ਤੇ ਹਰ ਦ੍ਰਿਸ਼ ਨੂੰ ਆਪ ਨੇ ਖੁਲ੍ਹੀ-ਅਖੀਂ ਵੇਖਿਆ। ਇਸੇ ਕਾਰਨ ਭਾਈ ਸਾਹਿਬ ਦੀ ਕਵਿਤਾ ਵਿਚ ਹਰ ਪ੍ਰਕਾਰ ਦੇ ਬਿੰਬ ਉਸਰੇ ਮਿਲ ਜਾਂਦੇ ਹਨ। ਉਦਾਹਰਣ ਵਜੋਂ:-

ਵਧੇ ਚੀਲ ਉਜਾੜ ਵਿਚ ਉਚੈ ਉਪਰ ਉਚੀ ਹੋਈ।
ਲੰਮੀ ਜਲਨ ਮੁਸਾਹਰੇ ਪਤ ਅਪਤ ਨ ਛੂਹੰਦਾ ਕੋਈ।
ਛਾਉ ਨ ਬਹਿਨ ਪਧਾਨੂਆਂ ਪਵੇ ਪਛਾਵਾਂ ਟਿਬੀ ਟੋਈ।
ਫਿਰਿ ਜਿਵੇਂ ਫਲ ਕਾਟੀਅਨਿ ਘੁੰਘਰਿਆਲੈ ਗੁਲਨ ਪਰੋਈ।
ਕਾਠ ਕੁਕਾਠ ਨ ਸਹਿ ਸਕੈ ਪਾਣੀ ਪਵਨ ਨ ਧੁਪ ਨ ਲੋਈ।
ਲੰਗੀ ਮੂਲ ਨ ਵਿਹਵੇ ਜਲਦੀ ਹਉਮੈ ਅੰਗ ਖੜੋਈ।
ਵਡਿਆਈ ਕਰ ਦਈ ਵਿਗੋਈ।[1]

ਇਸ ਪਉੜੀ ਵਿਚ ਚੀਲ ਰੁਖ ਦੇ ਪ੍ਰਤੀਕ ਰਾਹੀਂ ਰੂਪ-ਬਿੰਬ ਦੀ ਉਸਾਰੀ ਹੋਈ ਹੈ। ਇਹ ਬਿੰਬ, ਪ੍ਰਤੀਕ ਉਤੇ ਆਧਾਰਤ ਹੈ। ਹੰਕਾਰੀ ਮਨੁੱਖ ਨੂੰ ਅਪਣੇ ਹੰਕਾਰ ਵਿਚ ਸੜਦਾ ਤੇ ਕਿਸੇ ਦੂਜੇ ਦੇ ਕੰਮ ਨਾ ਆਉਂਦਾ ਵਿਖਾਣ ਲਈ ਚੀਲ੍ਹ ਦੇ ਰੁਖ ਦਾ ਪ੍ਰਤੀਕ ਵਰਤਿਆ ਹੈ। ਚੀਲ੍ਹ ਰੁਖ ਦੇ ਪੂਰੇ ਬਿਆਨ ਤੋਂ ਇਕ ਚਿੱਤਰ ਉਲੀਕ ਕੇ ਵਿਚਾਰ ਗੋਚਰੇ ਵਿਸ਼ੇ ਨੂੰ ਸਪੱਸ਼ਟ ਕੀਤਾ ਗਿਆ ਹੈ।-

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ।[2]

1. ਵਾਰਾਂ ਭਾਈ ਗੁਰਦਾਸ, ਵਾਰ 33, ਪਉੜੀ 19.
2. ਉਹੀ, ਵਾਰ ਪਹਿਲੀ, ਪਉੜੀ 27.

ਇਕ ਹੋਰ ਵਧੀਆ ਬਿੰਬ ਹੈ। ਇਨ੍ਹਾਂ ਤੁਕਾਂ ਵਿਚ ਸੂਰਜ, ਤਾਰੇ ਤੇ ਸਿੰਘ-ਮਿਰਗਾਵਲੀ ਦਾ ਦ੍ਰਿਸ਼ਟਾਂਤ ਦੇ ਕੇ ਗੁਰੂ ਨਾਨਕ ਦੇਵ ਦੇ ਪਰਗਟ ਹੋਣ ਦੇ ਰੂਪ-ਬਿੰਬ ਨੂੰ ਸੁਸ਼ਕਤ ਸ਼ੈਲੀ ਰਾਹੀਂ ਸਾਕਾਰ ਕੀਤਾ ਗਿਆ ਹੈ।

ਡਾ: ਸੁਰਿੰਦਰ ਸਿੰਘ ਕੋਹਲੀ 'ਆਦਿ-ਗ੍ਰੰਥ ਵਿਚ ਬਿੰਬਾਵਲੀ" ਸਿਰਲੇਖ ਹੇਠ ਗੁਰੂ ਨਾਨਕ ਦੇਵ ਸੰਬੰਧੀ ਲਿਖਦੇ ਹਨ " ਗੁਰੂ ਨਾਨਕ ਦੇਵ ਇਸ ਧਰਤੀ ਉਪਰ ਦੂਰ ਦੁਰਾਡੀਆਂ ਥਾਵਾਂ ਤੇ ਵਿਚਰੇ ਤੇ ਅਧਿਆਤਮਕ ਮੰਡਲਾਂ ਦੀ ਧੁਰ ਡੂੰਘਾਈ ਤਕ ਟੁਭੀਆਂ ਲਾਈਆਂ। ਇਸ ਲਈ ਉਨ੍ਹਾਂ ਦੇ ਬਿੰਬ ਇਕ ਵਿਸ਼ਾਲ ਖੇਤਰ ਵਿਚੋਂ ਉਪਜੇ ਹਨ। ਭੌਤਿਕ ਖੇਤਰ ਤੋ ਆਤਮਕ ਖੇਤਰ ਤਕ, ਗਗਨਾਂ ਤੇ ਪਾਤਾਲਾਂ ਤਕ, ਕੀੜੀ ਤੋਂ ਹਾਥੀ ਤਕ, ਇਕ ਗਰੀਬੜੇ ਜਿਹੇ ਕਿਸਾਨ ਤੋ ਬਾਦਸ਼ਾਹ ਤਕ, ਕੰਗਾਲ ਤੋ ਧਨਵਾਨ ਤਕ, ਇਕ ਸਾਧਾਰਨ ਹਿੰਦੂ ਜਾਂ ਮੁਸਲਮਾਨ ਤੋ ਕਾਜ਼ੀ ਜਾਂ ਬ੍ਰਾਹਮਣ ਤਕ, ਉਨ੍ਹਾਂ ਦੇ ਬਿੰਬਾਂ ਦਾ ਪਸਾਰਾ ਪਸਰਿਆ ਪਿਆ ਹੈ।[1] ਇਸ ਤੋ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਨੇ ਬਿੰਬਾਂ ਲਈ ਮਸਾਲਾ ਆਪਣੇ ਅਨੇਕ ਪੱਖੀ ਅਨੁਭਵ ਵਿਚੋ ਇਕੱਠਾ ਕੀਤਾ ਹੈ।

ਇਹੀ ਗੱਲ ਭਾਈ ਗੁਰਦਾਸ ਤੇ ਵੀ ਲਾਗੂ ਹੁੰਦੀ ਹੈ। ਭਾਈ ਗੁਰਦਾਸ ਨੇ ਭਾਵੇ ਗੁਰੂ ਨਾਨਕ ਦੇਵ ਵਾਂਗ ਦੇਸ਼ਾਟਨ ਨਹੀਂ ਕੀਤਾ, ਪਰ ਫਿਰ ਵੀ ਸਮੇ ਅਨੁਸਾਰ ਉਨ੍ਹਾਂ ਦਾ ਅਨੁਭਵ ਕਾਫ਼ੀ ਵਿਸ਼ਾਲ ਤੇ ਲੰਮੇ ਚੌੜੇ ਖੇਤਰ ਵਿਚ ਫੈਲਿਆ ਹੋਇਆ ਨਜ਼ਰ ਆਉਂਦਾ ਹੈ। ਉਨ੍ਹਾਂ ਨੇ ਵੀ ਆਪਣੇ ਬਿੰਬਾਂ ਦੀ ਸਾਮੱਗਰੀ ਜੀਵਨ-ਅਨੁਭਵ ਵਿਚੋ ਲਈ ਹੈ। ਇਸ ਮਸਾਲੇ ਨੂੰ ਜਾਂ ਸਾਮੱਗਰੀ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ- ਇਕ ਉਹ ਜੋ ਪ੍ਰਕਿਰਤੀ ਨਾਲ ਸੰਬੰਧਤ ਹੈ ਤੇ ਦੂਜਾ ਉਹ ਜਿਸ ਦਾ ਸੰਬੰਧ ਮਾਨਵ ਜੀਵਨ ਨਾਲ ਹੈ। ਇਕ ਪ੍ਰਕਾਰ ਦੇ ਬਿੰਬਾਂ ਦਾ ਆਧਾਰ ਪ੍ਰਕਿਰਤੀ ਹੈ ਤੇ ਦੂਜੀ ਪ੍ਰਕਾਰ ਦੇ ਬਿੰਬਾਂ ਦਾ ਆਧਾਰ ਜੀਵਨ, ਮਨੁੱਖਾ ਜੀਵਨ ਹੈ।

ਭਾਈ ਗੁਰਦਾਸ ਦੀ ਕਵਿਤਾ ਗੁਰਮਤ-ਕਾਵਿ ਧਾਰਾ ਦਾ ਹੀ ਅੰਗ ਹੈ। ਗੁਰਮਤ-ਕਾਵਿ-ਧਾਰਾ ਵਿਚ ਪ੍ਰਕਿਰਤੀ ਦੇ ਦ੍ਰਿਸ਼ਾਂ, ਪ੍ਰਾਣੀਆਂ ਤੇ ਵਸਤੂਆਂ ਨੂੰ ਇਕ ਨਵੇਕਲੀ ਥਾਂ ਪ੍ਰਾਪਤ

---

1. ਏ ਕ੍ਰਿਟੀਕਲ ਸਟੱਡੀ ਆਫ਼ ਆਦਿ ਗ੍ਰੰਥ, ਪੰਨਾ 145.

ਹੈ। ਇਸ ਪ੍ਰਕਿਰਤੀ ਦੇ ਖ਼ਾਸ ਖ਼ਾਸ ਅੰਗਾਂ ਨੂੰ, ਉਨ੍ਹਾਂ ਦੇ ਸੁਭਾਅ ਅਨੁਸਾਰ, ਬਿੰਬਾਂ ਦੀ ਰਚਨਾ ਲਈ ਵਰਤਿਆ ਗਿਆ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਪ੍ਰਕਿਰਤੀ ਦੇ ਇਹਨਾਂ ਅੰਗਾਂ ਵਿਚ ਜਲ-ਮਛਲੀ, ਜਲ-ਕਮਲ, ਪਪੀਹਾ, ਜਲ, ਘਨਿਹਰ ਬੂੰਦ, ਕਊਆ-ਹੰਸ, ਕੋਇਲ, ਚੰਨ-ਚਕੋਰ, ਚਕਵੀ-ਸੂਰਜ, ਸਿੰਮਲ ਰੁਖ, ਚੀਲ, ਅੱਕ-ਤੂੰਮਾ, ਕੇਸਰ ਦੀ ਬੂਟੀ, ਪਾਰਸ, ਅੱਗ, ਧੂਆਂ, ਮਜੀਠ, ਕਸੁੰਭ, ਤਿਲ, ਵੜੇਵਾਂ, ਘਾਹ, ਲੋਹਾ, ਅਨਾਰਦਾਣਾ, ਖਸਖਾਸ ਦਾ ਦਾਣਾ, ਕਮਾਦ, ਸਿੱਪ, ਮਿਰਗਾਵਲੀ, ਧਰਤੀ, ਚੰਦਨ, ਆਦਿ ਵਰਣਨਯੋਗ ਹਨ।

ਇਹਨਾਂ ਪ੍ਰਕਿਰਤਕ ਵਸਤੂਆਂ ਨੂੰ ਆਧਾਰ ਬਣਾ ਕੇ ਉਸਾਰੇ ਕੁਝ ਬਿੰਬਾਂ ਦੀਆਂ ਉਦਾਹਰਣਾ ਵੇਖੋ:-

1. ਹੋਇ ਵੜੇਵਾਂ ਜਗ ਵਿਚ ਬੀਜੇ ਤਨ ਖੇਹ ਨਾਲ ਰਲਾਯਾ।
ਬੂਟੀ ਹੋਇ ਕਪਾਹ ਦੀ ਟੀਂਡੇ ਹਸ ਹਸ ਆਪ ਖਿੜਾਯਾ।[1]

2. ਅੱਗੀ ਲਾਟ ਉਚਾਟ ਹੈ ਸਿਰ ਉਚੈਂ ਕਰ ਕਰੇ ਕੁਚਾਰਾ।
ਸਿਰ ਨੀਵਾਂ ਨਿਵਾਣ ਵਾਸੁ ਪਾਣੀ ਅੰਦਰ ਪਰਉਪਕਾਰਾ।[2]

3. ਸਿਰ, ਤਲਵਾਯਾ ਜੰਮਿਆ ਹੋਇ ਅਚਲ ਨ ਚਲਿਆ।
ਪਾਣੀ ਪਾਲਾ ਧੁਪ ਸਹਿ ਓਹ ਤਪਹੁੰ ਨ ਟਲਿਆ।
ਸਫਲਿਓ ਬਿਰਖ ਸੁਹਾਵੜਾ ਫਲ ਸੁਫਲਿਓ ਫਲਿਆ।[3]

4. ਘਾਣੀ ਤਿਲ ਪੀੜਾਇ ਤੇਲ ਕਢਾਇਆ।
ਦੀਵਾ ਤੇਲ ਜਲਾਇ ਅਨੇਰ ਗਵਾਇਆ।[4]

5. ਲੋਹਾ ਅਹਿਰਣ ਪਾਇ ਤਾਵਣ ਤਾਇਆ।
ਘਣ ਅਹਿਰਣਿ ਹਣਵਾਇ ਦੁਖ ਸਹਾਇਆ।

---

1. ਵਾਰਾਂ ਭਾਈ ਗੁਰਦਾਸ, ਵਾਰ 4, ਪਉੜੀ 10.
2. ਉਹੀ, ਵਾਰ 4, ਪਉੜੀ 5.
3. ਉਹੀ, ਵਾਰ 9, ਪਉੜੀ 21.
4. ਉਹੀ, ਵਾਰ 14, ਪਉੜੀ 10.

ਖਹੁਰੀ ਸਾਣ ਧਰਾਇ ਅੰਗ ਹਛਾਇਆ।
ਪੈਰਾਂ ਹੇਠ ਰਖਾਇ ਸਿਕਲ ਕਰਾਇਆ।[1]

6. ਰਾਤ ਅਨ੍ਹੇਰੀ ਅੰਧਕਾਰ ਲਖ ਕਰੋੜ ਚਮਕਨ ਤਾਰੇ।
ਸੂਰਜ ਜੋਤਿ ਉਦੋਤ ਕਰ ਤਾਰੇ ਰਾਤ ਅਨ੍ਹੇਰ ਨਿਵਾਰੇ।[2]

7. ਚੰਦ ਚਕੋਰ ਪ੍ਰੀਤ ਹੈ ਜਗ ਮਗ ਜੋਤਿ ਉਦੋਤ ਕਰੰਦਾ।
ਸਭਨਾ ਰਾਤ ਮਿਲਾਵੜਾ ਚਕਵੀ ਚਕਵਾ ਮਿਲ ਵਿਛੁੜੰਦਾ।[3]

8. ਨਦੀ ਨਾਵ ਸੰਜੋਗ ਮੇਲ ਮਿਲਾਇਆ ।[4]

9. ਭਵਰੇ ਵਾਸ ਨਿਵਾਸ ਹੈ ਫਿਰਦਾ ਫੁਲਵਾੜੀ।
ਜਲੇ ਪਤੰਗ ਨਿਸੰਗ ਹੋਇ ਕਰ ਅਖ ਉਘਾੜੀ।
ਕੁੰਡੀ ਫਾਥੇ ਮਛ ਜਿਉ ਰਸ ਜੀਭ ਵਿਗਾੜੀ।
ਹਾਥਣਿ ਹਾਥੀ ਫਾਹਿਆ ਦੁਖ ਸਹੇ ਦਿਹਾੜੀ।[5]

10. ਗੁੰਗਾ ਹੋਇ ਧ੍ਰਿਕੋਨਿਆਂ ਕਿਉ ਗੂੜੀਐ ਚਾਖੈ।
ਅੱਕੇ ਕੇਰੀ ਖੱਖੜੀ ਕੋਈ ਅੰਬ ਨ ਆਖੈ।
ਧਤੂਰੇ ਦਿਸਣ ਛਾਹਿ ਦੂਧ ਸਾਦਹੁ ਕੂਣ ਗਾਖੈ।[6]

ਭਾਈ ਗੁਰਦਾਸ ਨੇ ਜਿੱਥੇ ਕੁਦਰਤ ਜਾਂ ਪ੍ਰਕਿਰਤੀ ਵਿਚੋਂ ਵਸਤੂਆਂ ਤੇ ਦ੍ਰਿਸ਼ਾਂ ਨੂੰ ਲੈ ਕੇ ਬਿੰਬ ਸਿਰਜੇ ਹਨ, ਉਥੇ ਆਪ ਨੇ ਮਾਨਵ ਜੀਵਨ ਵਿਚੋਂ ਵੀ ਬਿੰਬਾਂ ਦਾ ਮਸਾਲਾ ਲਿਆ ਹੈ। ਜੀਵਨ ਦੇ ਹਰ ਪੱਖ ਸਮਾਜਕ, ਧਾਰਮਕ, ਰਾਜਨੀਤਕ ਤੇ ਆਰਥਕ ਨੂੰ ਬੜੇ ਗਹੁ ਨਾਲ ਘੋਖਿਆ ਪਰਖਿਆ। ਜੀਵਨ ਵਿਚੋਂ ਜ਼ਰੂਰੀ ਤੇ ਮਹੱਤਵਪੂਰਨ ਦ੍ਰਿਸ਼ ਲੈ ਕੇ ਬਿੰਬਾਂ ਦੀ ਸਿਰਜਨਾ ਕੀਤੀ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 14, ਪਉੜੀ 14;
2. ਉਹੀ, ਵਾਰ 16, ਪਉੜੀ 7.
3. ਉਹੀ, ਵਾਰ 17, ਪਉੜੀ 7.
4. ਉਹੀ, ਵਾਰ 18, ਪਉੜੀ 8.
5. ਉਹੀ, ਵਾਰ 27, ਪਉੜੀ 3.
6. ਉਹੀ, ਵਾਰ 35, ਪਉੜੀ 17;

ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਦੀਆਂ ਯਾਤਰਾਵਾਂ ਨਾਲ ਸੰਬੰਧਤ ਸਾਖੀਆਂ ਦੀਆਂ ਝਾਕੀਆਂ ਬੜੇ ਵਚਿਤਰ ਢੰਗ ਵਿਚ ਪੇਸ਼ ਕੀਤੀਆਂ ਹਨ, ਸ਼ਬਦ-ਚਿੱਤਰ ਅਜਿਹੇ ਖਿੱਚੇ ਹਨ ਕਿ ਉਹ ਝਾਕੀ ਪੂਰੀ ਦੀ ਪੂਰੀ ਅੱਖਾਂ ਸਾਹਮਣੇ ਆ ਉਜਾਗਰ ਹੁੰਦੀ ਹੈ। ਜ਼ਰਾ ਮੱਕੇ ਵਾਲੀ ਸਾਖੀ ਦਾ ਚਿਤਰ ਵੇਖੋ । ਇਸ ਵਿਚ ਜੀਵਨ ਦਾ ਲਤ ਮਾਰਨਾ ਤੇ ਬਾਬੇ ਦਾ ਮੱਕਾ ਫੇਰਨਾ ਕਿਵੇਂ ਚਿਤਰਿਆ ਹੈ:-

ਜੀਵਨ ਮਾਰੀ ਲਤ ਦੀ ਕੇਹੜਾ ਸੁੱਤਾ ਕੁਫ਼ਰ ਕੁਫ਼ਾਰੀ।
ਟੰਗੋ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।[1]

ਗੁਰੂ ਨਾਨਕ ਆਗਮਨ ਤੋਂ ਪਹਿਲਾਂ ਜ਼ਰਾ ਧਾਰਮਕ ਤੇ ਸਮਾਜਕ ਜੀਵਨ ਦੇ ਚਿੱਤਰ ਵਿਚ ਖਿਚੋਤਾਣ ਹੁੰਦੀ ਵੇਖੋ:-

ਚਾਰ ਵਰਣ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ।
ਖੁਦੀ ਬਖ਼ੀਲੀ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ।[2]

ਪੰਜਾਬ ਦੇ ਆਰਥਕ ਜੀਵਨ ਵਿਚ ਇਕ ਕਿੱਤਾ ਸੁਨਿਆਰਿਆਂ ਦਾ ਹੈ। ਇਸ ਕਿੱਤੇ ਨਾਲ ਸੰਬੰਧਿਤ ਇਕ ਚਿੱਤਰ ਵਿਚ ਸੁਨਿਆਰੇ ਦੇ ਘੜੇ ਗਹਿਣਿਆਂ ਨੂੰ ਗਿਣ ਕੇ "ਆਪੇ ਆਪ ਵਰਤਦਾ" ਦੇ ਵਿਚਾਰ ਦੀ ਪ੍ਰਸ਼ਟੀ ਕਰਦੇ ਹਨ:-

ਸੁਨਿਆਰਾ ਸੁਇਨਾ ਘੜੈ ਗਹਿਣੇ ਸਾਵਾਰੇ।
ਪਿੰਪਲ ਵਤਰੇ ਵਾਲੀਆਂ ਤਾਨਉੜੇ ਤਾਰੇ।
ਵੇਸਰ ਨਥ ਵਖਾਣੀਐਂ ਕੰਠ ਮਾਲਾ ਧਾਰੇ।
ਟੀਕਤ ਮਣੀਆਂ ਮੋਤਿਸਰ ਗਜਰੇ ਪਾਸਾਰੇ।
ਦੂਰ ਬੁਹੱਟਾ ਗੋਲ ਛਾਪ ਕਰ ਬਹੁ ਪਰਕਾਰੇ।
ਆਪੇ ਆਪ ਵਰਤਦਾ ਗੁਰਮੁਖ ਵੀਚਾਰੇ।[3]

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 32.
2. ਉਹੀ, ਵਾਰ ਪਹਿਲੀ, ਪਉੜੀ 21.
3. ਉਹੀ, ਵਾਰ 2, ਪਉੜੀ 11.

ਇਸੇ ਤਰ੍ਹਾਂ ਕਿਰਸਾਣੀ, ਵਣਜ-ਵਪਾਰ, ਵਿਆਹ, ਵੇਸਵਾ, ਸੁਹਾਗਣ ਦੁਹਾਗਣ, ਨੂੰਹ ਸਸ, ਮਾਂ-ਪੁਤ, ਗੁਰੂ ਚੇਲਾ, ਗੁਰਮੁਖ ਮਨਮੁਖ, ਸਤਿ ਸੰਗਤ ਆਦਿ ਦੇ ਦ੍ਰਿਸ਼ ਜੀਵਨ ਵਿਚੋਂ ਗ੍ਰਹਿਣ ਕੀਤੇ ਹਨ ਤੇ ਬਿੰਬ ਘੜੇ ਹਨ। ਕੁਝ ਉਦਾਹਰਣਾਂ ਵੇਖੋ:-

1. ਕਿਰਸਾਣੀ ਕਿਰਸਾਨ ਕਰ ਬੀਜ ਲੁਣਨ ਬੋਹਲ ਵਿਸਥਾਰੇ।[1]

2. ਅਪਣੇ ਅਪਣੇ ਵਣਜ ਵਿਚ ਵਾਪਾਰੀ ਵਾਪਾਰ ਮਰੇਂਦੇ।[2]

3. ਮਾਤਾ ਪਿਤਾ ਅਨੰਦ ਵਿਚ ਪੁਤੈ ਦੀ ਕੁੜਮਾਈ ਹੋਈ।
ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਹੋਈ।
ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੇਈ।
ਸੁੱਖਾਂ ਸੁਖੇ ਮਾਵੜੀ ਪੁਤ ਨੂੰਹ ਦਾ ਮੇਲ ਅਲੋਈ।
ਨੂੰਹ ਨਿਤ ਕੰਤ ਕੁਮੰਤ ਦੇਇ ਵਿਹਰੇ ਹੋਵਨ ਸੱਸ ਵਿਗੋਈ।
ਲਖ ਉਪਕਾਰ ਵਿਸਾਰ ਕੇ ਪੁਤ ਕਪੁੱਤ ਚੰਗੀ ਉਹ ਵੋਈ।
ਹੋਵੈ ਸਰਵਣ ਵਿਰਲਾ ਕੋਈ।[3]

ਇਸ ਪਉੜੀ ਵਿਚ ਪੂਰੇ ਦਾ ਪੂਰਾ ਜੀਵਨ-ਬਿੰਬ ਉਸਾਰਿਆ ਗਿਆ ਹੈ ਤੇ ਨਾਲ ਹੀ ਸਰਵਣ ਦਾ ਚਿੱਤਰ ਵੀ, ਟਾਕਰੇ ਵਜੋਂ, ਵਧੇਰੇ ਗੂੜ੍ਹਾ ਉਘੜਦਾ ਹੈ। ਮਾਂ ਦੀ ਪਰਸੰਨਤਾ, ਨੂੰਹ ਦਾ ਸੁਭਾਵ ਤੇ ਪੁੱਤਰ ਦੇ ਵਤੀਰੇ ਨੂੰ ਸੋਹਣਾ ਉਲੀਕਿਆ ਹੈ।

4. ਚੇਲੇ ਸਾਜ ਵਜਾਇੰਦੇ ਨੱਚਣ ਗੁਰੂ ਬਹੁਤ ਬਿਧ ਭਾਈ।
ਸੇਵਕ ਬੈਠਣ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਈ।[4]

5. ਜਿਉਂ ਬਹੁ ਮਿੱਤੀ ਵੇਸੁਆ ਛਡੇ ਖਸਮ ਨਿਖਸਮੀ ਹੋਈ।
ਪੁਤ ਜਣੇ ਜੇ ਵੇਸੁਆ ਨਾਨਕ ਦਾਦਕ ਨਾਉਂ ਨ ਕੋਈ।[5]

---

1. ਵਾਰਾਂ ਭਾਈ ਗੁਰਦਾਸ, ਵਾਰ 15, ਪਉੜੀ 8.
2. ਉਹੀ, ਵਾਰ 5,,ਪਉੜੀ 3;
3. ਉਹੀ, ਵਾਰ 37,ਪਉੜੀ 11.
4. ਉਹੀ, ਵਾਰ ਪਹਿਲੀ ਪਉੜੀ 30.
5. ਉਹੀ, ਵਾਰ 33, ਪਉੜੀ 9.

6. ਆਪ ਨ ਵੰਵੈ ਸਾਹੁਰੇ ਸਿਖ ਲੋਕ ਸੁਣਾਵੈ।
ਕੰਤ ਨ ਪੁੱਛੈ ਵਾਤੜੀ ਸੁਹਾਗ ਗਣਾਵੈ।[1]

ਬੇਮੁਖ ਦੀ ਸੰਗਤ ਦਾ ਫਲ ਦੱਸਣ ਲਈ ਇਕੋ ਹੀ ਪਉੜੀ ਵਿਚ ਕਈ ਤਸਵੀਰਾਂ ਨਟਕਾ ਵਿਖਾਈਆਂ ਹਨ:-

7. ਫੜੀਐ ਕੱਜਲ ਕੋਠੜੀ ਮੁਹ ਕਾਲਖ ਭਰੀਐ।
ਕਲੱਰ ਖੇਤੀ ਬੀਜੀਐ ਕਿਹੁ ਜਾਨ ਨ ਸਰੀਐ।
ਟੁੱਟੀ ਪੀਘੇ ਪੀਘੀਐ ਪੈ ਟੋਏ ਮਰੀਐ।
ਕੇਨਾ ਫੜ ਮਨਤਾਰੂਆਂ ਕਿਉਂ ਦੁੱਤਰ ਤਰੀਐ।
ਅੱਗ ਲਾਇ ਮੰਦਰ ਸਵੈ ਤਿਸ ਨਾਲ ਨ ਫਿਰੀਐ।
ਤਿਉਂ ਠਗ ਸੰਗਤ ਬੇਮੁਖਾਂ ਜੀਅ ਜੋਖਹੁ ਡਰੀਐ।[2]

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਕਈ ਵੰਨਗੀਆਂ ਦੇ ਬਿੰਬ ਸਿਰਜੇ ਹਨ। ਇਹ ਵੱਖ ਵੱਖ ਕਿਸਮਾਂ ਦੇ ਹਨ। ਮੋਟੇ ਤੌਰ ਤੇ ਬਿੰਬਾਂ ਦੀ ਪ੍ਰਕਾਰ-ਵੰਡ ਦੋ ਤਰੀਕਿਆਂ ਨਾਲ ਹੋ ਸਕਦੀ ਹੈ। ਇਹਨਾਂ ਵਿਚੋਂ ਇਕ "ਮਾਧਿਅਮ" ਹੈ ਤੇ ਦੂਜਾ ਪਰਗਟਾ ਜਾਂ ਸ਼ੈਲੀ।

'ਮਾਧਿਅਮ' ਤੋਂ ਭਾਵ ਇਹ ਹੈ ਕਿ ਕਿਹੜਾ ਬਿੰਬ ਕਿਹੜੀ ਗਿਆਨ ਇੰਦਰੀ ਦੇ ਮਾਧਿਅਮ ਰਾਹੀਂ ਜਾਣਿਆ ਜਾਂਦਾ ਹੈ ਜਾਂ ਉਹ ਬਿੰਬ ਕਿਸ ਇੰਦਰੀ ਨੂੰ ਅਪੀਲ ਕਰਦਾ ਹੈ। ਇਸ ਤੋਂ ਇਹ ਸਿੱਟਾ ਨਿਕਲਿਆ ਕਿ ਜਿਤਨੀਆਂ ਗਿਆਨ ਇੰਦਰੀਆਂ ਹਨ, ਬਿੰਬ ਉਨੇ ਪ੍ਰਕਾਰ ਦੇ ਹਨ। ਇਸ ਤਰ੍ਹਾਂ ਬਿੰਬ ਦੇ ਹੇਠ ਲਿਖੇ ਪੰਜ ਪ੍ਰਕਾਰ ਬਣਦੇ ਹਨ:-

---

1. ਵਾਰਾਂ ਭਾਈ ਗੁਰਦਾਸ, ਵਾਰ 34, ਪਉੜੀ 3.
2. ਵਾਰਾਂ ਭਾਈ ਗੁਰਦਾਸ, ਵਾਰ 34, ਪਉੜੀ 15.

| ਗਿਆਨ ਇੰਦਰੀ | ਵਿਸ਼ਾ | ਬਿੰਬ |
|---|---|---|
| ਅੱਖ | ਰੂਪ | ਰੂਪ ਬਿੰਬ |
| ਕੰਨ | ਸ਼ਬਦ | ਸ਼ਬਦ ਬਿੰਬ |
| ਜੀਭ | ਰਸ | ਰਸ ਬਿੰਬ |
| ਨਕ | ਗੰਧ | ਗੰਧ ਬਿੰਬ |
| ਤੁਚਾ | ਸਪਰਸ਼ | ਸਪਰਸ਼ ਬਿੰਬ |

ਰੂਪ ਬਿੰਬ ਬਾਕੀ ਬਿੰਬਾਂ ਨਾਲੋ ਵਡੇਰੀ ਮਾਤਰਾ ਵਿਚ ਤੇ ਵਧੇਰੇ ਪ੍ਰਭਾਵਸ਼ਾਲੀ ਹੁੰਦਾ ਹੈ। ਰੂਪ-ਗੁਣ ਥੋੜਾ ਬਹੁਤ ਹਰ ਬਿੰਬ ਵਿਚ ਮੌਜੂਦ ਹੁੰਦਾ ਹੈ। ਭਾਈ ਗੁਰਦਾਸ ਵਿਚ ਰੂਪ ਬਿੰਬ ਦੀਆਂ ਉਦਾਹਰਣਾਂ ਮਿਲਦੀਆਂ ਹਨ, ਜਿਵੇਂ:-

1. ਕਾਲਾ ਧਉਲਾ ਰਤੜਾ ਨੀਲਾ ਪੀਲਾ ਹਰਿਆ ਸਾਜੇ ।[1]
2. ਪਰਬਤ ਅੰਦਰ ਅਸਟ ਧਾਤ ਲਾਲ ਜਵਾਹਰ ਪਾਰਸ ਪਾਰਾ।[2]

ਪਹਿਲੀ ਤੁਕ ਵਿਚ ਕਾਲਾ, ਚਿੱਟਾ , ਲਾਲ, ਨੀਲਾ, ਪੀਲਾ ਤੇ ਹਰਾ ਰੰਗ ਆਦਿ ਰੂਪ ਦੇ ਵਿਸ਼ੇ ਹੋਣ ਕਰ ਕੇ ਰੂਪ ਬਿੰਬ ਸਿਰਜਦੇ ਹਨ; ਇਸੇ ਤਰ੍ਹਾਂ ਲਾਲ, ਜਵਾਹਰ, ਪਾਰਸ ਆਦਿ ਦੂਜੀ ਤੁਕ ਵਿਚ ਰੂਪ ਬਿੰਬ ਦੀ ਸਿਰਜਨਾ ਕਰਦੇ ਹਨ। ਬਾਕੀ ਦੇ ਬਿੰਬ ਜਿਵੇਂ ਕਿ ਸ਼ਬਦ ਬਿੰਬ, ਰਸ ਬਿੰਬ, ਗੰਧ ਬਿੰਬ ਤੇ ਸਪਰਸ਼ ਬਿੰਬ ਵੀ ਵੇਖੇ ਜਾ ਸਕਦੇ ਹਨ:-

ਸ਼ਬਦ ਬਿੰਬ:- 1. ਕੋਇਲ ਅੰਬ ਪ੍ਰੀਤ ਹੈ ਮਿਠ ਬੋਲ ਸਰੋਤੀ।[3]

ਰਸ-ਬਿੰਬ :- ਤੁੰਮਾ ਦਿਸੈ ਸੋਹਣਾ ਚਿਤਰ ਮਿਤਾਲਾ ਵਿਸ ਵਿਲੋਵੈ।
ਸਾਉ ਨ ਕਉੜਾ ਸਹਿ ਸਕੈ ਜੀਭੈ ਛਾਲੇ ਅੰਝੂ ਰੋਵੈ।[4]

---

1. ਵਾਰਾਂ ਭਾਈ ਗੁਰਦਾਸ , ਵਾਰ 37, ਪਉੜੀ 4;
2. ਉਹੀ , ਵਾਰ 37, ਪਉੜੀ 5.
3. ਉਹੀ, ਵਾਰ 27, ਪਉੜੀ 6.
4. ਉਹੀ, ਵਾਰ 33, ਪਉੜੀ 11.

2. ਮਿੱਠਾ ਕਉੜਾ ਖਟ ਤੁਰਸ ਫਿਕਾ ਸਾਉ ਸਲੂਣਾ ਛਾਜੀ।[1]

<u>ਗੰਧ ਬਿੰਬ</u>:- 1- ਸਤਿਗੁਰ ਬਾਵਨ ਚੰਦਨੋ ਵਾਸ ਸੁਵਾਸ ਕਰੇ ਲਾਖੀਣਾ।[2]

2. ਚੰਦਨ ਸਪੀਂ ਵੇੜ੍ਹਿਆ ਸੀਤਲ ਸਾਂਤ ਸੁਗੰਧ ਵਿਗਾਸਾ।[3]

3. ਗੰਧ ਸੁਗੰਧ ਅਵੇਸ ਕਰ ਚੋਆ ਚੰਦਨ ਕੇਸਰ ਕਾਜੇ।
ਮੇਦੂ ਕਥੂਰੀ ਪਾਨ ਫੂਲ ਅੰਬਰ ਚੂਰ ਕਪੂਰ ਅੰਦਾਜੇ।[4]

<u>ਸਪਰਸ਼ ਬਿੰਬ</u>:- 1. ਸਾਧ ਜਨਾਂ ਦੇ ਚਰਨ ਛੁਹਿ ਆਬੀਣੀ ਹੋਇ ਲਾਖੀਣੀ।[5]

2. ਜਿਉ ਲੋਹਾ ਪਾਰਸ ਛੁਹੇ ਚੰਦਨ ਵਾਸ ਨਿਮ ਮਹਿਕਾਈ।
ਪਸੂ ਪਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ।[6]

ਬਿੰਬਾਂ ਦੀ ਵੰਡ ਕਰਨ ਦਾ ਦੂਜਾ ਢੰਗ 'ਪਰਗਟਾ' ਢੰਗ ਹੈ। ਇਸ ਨੂੰ ਸ਼ੈਲੀ ਵੀ ਕਹਿੰਦੇ ਹਨ ਤੇ ਅਭਿਵਿਅਕਤੀ ਵੀ। ਅਭਿਵਿਅਕਤੀ ਦੇ ਵੱਖ ਵੱਖ ਤਰੀਕੇ ਹਨ। ਰਾਬਿਨ ਸਕੇਲਟਨ ਅਨੁਸਾਰ ਇਹ ਪੰਜ ਤਰ੍ਹਾਂ ਦੇ ਹਨ- ਪ੍ਰਤੀਕ ਬਿੰਬ, ਅਨਿਓਕਤੀ ਬਿੰਬ, ਚਿਨ੍ਹ-ਬਿੰਬ, ਰੂਪਕ-ਬਿੰਬ ਤੇ ਉਪਮਾ ਬਿੰਬ।[7] ਬਿੰਬਾਂ ਦੇ ਇਹ ਰੂਪ ਭਾਈ ਗੁਰਦਾਸ ਵਿਚ ਆਮ ਮਿਲਦੇ ਹਨ। ਕੋਈ ਕਵੀ ਜਦੋ ਪ੍ਰਤੀਕਾਂ ਦੇ ਆਸਰੇ ਬਿੰਬ ਰਚਦਾ ਹੈ ਤਾਂ ਉਹ ਪ੍ਰਤੀਕ ਬਿੰਬ ਕਹਾਉਂਦਾ ਹੈ, ਜਿਵੇਂ:-

ਹੰਸ ਨ ਛਡੇ ਮਾਨਸਰ ਬਗਲਾ ਬਹੁ ਛਪੜ ਫਿਰ ਆਵੈ।[8]

---

1. ਵਾਰਾਂ ਭਾਈ ਗੁਰਦਾਸ, ਵਾਰ 37, ਪਉੜੀ 4;
2. ਉਹੀ, ਵਾਰ 26, ਪਉੜੀ 20;
3. ਉਹੀ, ਵਾਰ 15, ਪਉੜੀ 21.
4. ਉਹੀ, ਵਾਰ 37, ਪਉੜੀ 4.
5. ਉਹੀ, ਵਾਰ 4, ਪਉੜੀ 2.
6. ਉਹੀ, ਵਾਰ 10, ਪਉੜੀ 15.
7. These five categories, symbol, allegorical, image, emblematic image, matephor and simile-Robin Skelton- The Poetic Pattern.
8. ਵਾਰਾਂ ਭਾਈ ਗੁਰਦਾਸ, ਵਾਰ 5, ਪਉੜੀ 19.

ਇੱਥੇ ਹੰਸ ਗੁਰਮੁਖ ਦਾ ਪ੍ਰਤੀਕ ਹੈ, ਬਗਲਾ, ਮਨਮੁੱਖ ਦਾ; ਮਾਨਸਰੋਵਰ ਸਾਧ ਸੰਗਤ ਦਾ ਪ੍ਰਤੀਕ ਹੈ, ਛੱਪੜ ਭੈੜੀ ਸੰਗਤ ਦਾ। ਇਹਨਾ ਪ੍ਰਤੀਕਾਂ ਕਾਰਨ ਹੀ ਸਮੁੱਚਾ ਬਿੰਬ ਸਿਰਜਿਆ ਗਿਆ ਹੈ।

ਸੋ ਅਸਾਂ ਵੇਖਿਆ ਹੈ ਕਿ ਭਾਈ ਸਾਹਿਬ ਨੇ ਪ੍ਰਕਿਰਤੀ ਤੇ ਜੀਵਨ ਵਿਚੋ ਲੋੜੀਦੀਆਂ ਚੀਜ਼ਾਂ ਨੇ ਕੇ ਅਨੇਕ ਤਰ੍ਹਾਂ ਦੇ ਬਿੰਬਾਂ ਦੀ ਰਚਨਾ ਕੀਤੀ ਹੈ। ਪਰ ਇਕ ਗੱਲ ਚੇਤੇ ਰਖਣ ਵਾਲੀ ਹੈ ਕਿ ਭਾਵੇਂ ਭਾਈ ਸਾਹਿਬ ਦੇ ਬਿੰਬ ਬੜੇ ਮਹੱਤਵ ਪੂਰਨ ਹਨ, ਪਰ ਭਾਈ ਸਾਹਿਬ ਕੇਵਲ ਬਿੰਬ ਰਚਨ ਦੀ ਖ਼ਾਤਰ ਕਵਿਤਾ ਨਹੀਂ ਸਨ ਲਿਖ ਰਹੇ, ਸਗੋਂ ਭਾਈ ਸਾਹਿਬ ਨੇ ਵਿਚਾਰਾਂ ਨੂੰ ਸਪੱਸ਼ਟ ਕਰਨ ਲਈ ਇਹਨਾਂ ਦੀ ਸਿਰਜਨਾਂ ਕੀਤੀ ਹੈ। ਆਪ ਨੇ ਬਿੰਬਾਂ ਦੀ ਸਹਾਇਤਾ ਨਾਲ ਅੰਤਰੀਵ ਭਾਵਾਂ ਨੂੰ ਨਿਖਾਰਿਆ ਹੈ। ਭਾਵੇਂ ਆਪ ਦੀ ਕਵਿਤਾ ਵਿਚ ਜਜ਼ਬਾ ਘਟ ਤੇ ਦਲੀਲ ਵਧੇਰੇ ਹੈ, ਫਿਰ ਵੀ ਵਿਸ਼ੇ-ਵਸਤੂ ਤਾਂ ਅਧਿਆਤਮਕ ਹੀ ਹੈ। ਅਧਿਆਤਮਕ ਭਾਵਾਂ ਨੂੰ ਮੂਰਤੀ ਮਾਨ ਕਰਨ ਲਈ, ਗੰਭੀਰ ਭਾਵਾਂ ਤੇ ਵਿਚਾਰਾਂ ਨੂੰ ਸੌਖੇ ਢੰਗ ਨਾਲ ਪਰਗਟਾਉਣ ਲਈ, ਬਿੰਬਾਂ ਦੀ ਵਰਤੋ ਬਹੁਤ ਜ਼ਰੂਰੀ ਸ਼ੀ। ਇਸ ਵਿਧੀ ਆਸਰੇ ਉਹ ਵਿਚਾਰਾਂ ਨੂੰ ਦਿਲਚਸਪ ਵੀ ਬਣਾ ਸਕੇ ਹਨ।

(ਸ) ਵਾਰਾਂ ਵਿਚ ਸ਼ਬਦ-ਚਿੱਤਰ

ਭਾਈ ਸਾਹਿਬ ਦੀਆਂ ਵਾਰਾਂ ਵਿਚ ਸ਼ਬਦ-ਚਿੱਤਰਾਂ ਦੀ ਵੀ ਭਰਮਾਰ ਹੈ। ਇਹ ਸ਼ਬਦ-ਚਿੱਤਰ ਕੁਦਰਤ ਦੇ ਨਜ਼ਾਰੇ ਦਰਸਾਂਦੇ ਹਨ, ਇਹ ਸ਼ਬਦ-ਚਿੱਤਰ ਜੀਵਨ ਝਾਕੀਆਂ ਵੀ ਪੇਸ਼ ਕਰਦੇ ਹਨ ਤੇ ਇਹਨਾਂ ਸ਼ਬਦ-ਚਿੱਤਰਾਂ ਨੇ ਪੌਰਾਣਿਕ-ਕਥਾਵਾਂ ਵੀ ਆਪਣੇ ਵਿਚ ਸਮੇਟੀਆਂ ਹੋਈਆਂ ਹਨ।

ਪਹਿਲੀ ਵਾਰ ਵਿਚ, ਜਿਵੇਂ ਕਿ ਉਪਰ ਵੀ ਕਿਤੇ ਜ਼ਿਕਰ ਕੀਤਾ ਗਿਆ ਹੈ, ਗੁਰੂ ਨਾਨਕ ਦੇਵ ਦੀਆਂ ਯਾਤਰਾਵਾਂ ਨਾਲ ਸੰਬੰਧਤ ਸਾਖੀਆਂ ਨੂੰ ਅਜਿਹੀ ਚੁਸਤੀ ਨਾਲ ਸ਼ਬਦ-ਬਧ ਕੀਤਾ ਹੈ ਕਿ ਉਹ ਘਟਨਾਵਾਂ ਸ਼ਬਦ-ਚਿੱਤਰਾਂ ਰਾਹੀਂ ਨਾਟਕ ਵਾਂਗ ਅੱਖਾਂ ਸਾਹਮਣਿਉਂ ਲੰਘਦੀਆਂ

ਜਾਂਦੀਆਂ ਹਨ ਤੇ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਸਾਖੀਆਂ ਵਿਚਲੀਆਂ ਘਟਨਾਵਾਂ ਸਾਡੀ ਮੌਜੂਦਗੀ ਵਿਚ ਵਾਪਰ ਰਹੀਆਂ ਹਨ, ਅਸੀਂ ਦਰਸ਼ਕ ਦੇ ਰੂਪ ਵਿਚ ਬਾਬੇ ਦੇ ਨਾਲ ਨਾਲ ਘੁੰਮ ਰਹੇ ਹਾਂ। ਮੱਕੇ ਦੀ ਯਾਤਰਾ ਸਮੇ ਬਾਬੇ ਦਾ ਰੂਪ ਕੈਸਾ ਹੈ :-

"ਬਾਬਾ ਫਿਰ ਮੱਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥ ਕਿਤਾਬ ਕਛ ਕੂਜਾ ਬਾਂਗ ਮੁਸੱਲਾ ਧਾਰੀ।[1]

ਅਚਲ ਵਟਾਲੇ ਸ਼ਿਵਰਾਤ ਦੇ ਮੇਲੇ ਦੀ ਝਾਕੀ[2], ਸਿਧਾਂ ਨਾਲ ਗੋਸ਼ਟ ਵਾਲੀਆਂ ਝਾਕੀਆਂ ਤੇ ਉਹਨਾਂ ਵਿਚਲਾ ਨਾਟਕੀ ਰੰਗ[3] ਸਭ ਕੁਛ ਸ਼ਬਦ-ਮੂਰਤਾਂ ਰਾਹੀਂ ਸਾਕਾਰ ਕੀਤਾ ਹੈ। ਜ਼ਰਾ ਮੁਲਤਾਨ ਵਾਲੀ ਸਾਖੀ ਵਿਚ ਵਾਪਰੀ ਘਟਨਾ ਦਾ ਚਿੱਤਰ ਵੇਖੋ :-

ਮੌਲਿਉ ਬਾਬਾ ਉਠਿਆ ਮੁਲਤਾਨੇ ਦੀ ਜ਼ਿਆਰਤ ਜਾਈ।
ਅਗੋ ਪੀਰ ਮੁਲਤਾਨ ਦੇ ਦੁਧ ਕਟੋਰਾ ਭਰ ਲੈ ਆਈ।
ਬਾਬੇ ਕਢ ਕਰ ਬਗਲ ਤੇ ਚੰਬੇਲੀ ਦੁਧ ਵਿਚ ਮਿਲਾਈ।
ਜਿਉਂ ਸਾਗਰ ਵਿਚ ਗੰਗ ਸਮਾਈ।[4]

ਇਹ "ਸਾਗਰ ਵਿਚ ਗੰਗ ਸਮਾਈ" ਦਾ ਚਿੱਤਰ ਵੀ ਮਾਣਨਯੋਗ ਹੈ।

(ੲ) ਕੁਦਰਤੀ ਨਜ਼ਾਰਿਆਂ ਦੇ ਕੁਛ ਸ਼ਬਦ-ਚਿੱਤਰ :-

ਹਨੇਰੀ ਰਾਤ ਦਾ ਸ਼ਬਦ-ਚਿੱਤਰ :-

ਰਾਤ ਅਨ੍ਹੇਰੀ ਅੰਧਕਾਰ ਲਖ ਕਰੋੜ ਚਮਕਨ ਤਾਰੇ।
ਘਰ ਘਰ ਦੀਵੇ ਬਾਲੀਅਨ ਪਰ ਘਰ ਤਕਨ ਚੋਰ ਚਕਾਰੇ।

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 32.
2. ਉਹੀ, ਵਾਰ ਪਹਿਲੀ, ਪਉੜੀ 39
3. ਉਹੀ, ਵਾਰ ਪਹਿਲੀ, ਪਉੜੀ 40,41,42,43.
4. ਉਹੀ, ਵਾਰ ਪਹਿਲੀ, ਪਉੜੀ 44.

ਹਟ ਪਟਣ ਘਰ ਬਾਰੀਏ ਦੇ ਕੈ ਤਾਕ ਸਵਨ ਨਰ ਨਾਰੇ।[1]

<u>ਚੰਨ ਦਾ ਚਿੱਤਰ-</u>

ਦੂਇ ਦਿਸੂ ਚੰਦ ਅਲੋਪ ਹੋਇ ਤੀਐ ਚੜ੍ਹਦਾ ਹੋਇ ਨਿੱਕਾ।
ਉਠ ਉਠ ਜਗਤ ਜੁਹਾਰਦਾ ਗਗਨ ਮਹੇਸੁਰ ਮਸਤਕ ਟਿੱਕਾ।
ਸੋਲਹ ਕਲਾ ਸੰਘਾਰੀਐਂ ਸਫਲ ਜਨਮ ਸੋਹੈ ਕਲ ਇਕਾ।
. . . . . . . . . . . . . . . . . . . . . . . . . . . . . .
ਕਰੇ ਅਨ੍ਹੇਰੇ ਚਾਨਣਾ ਡੋਰ ਚਕੋਰ ਧਯਾਨ ਧਰ ਛਿੱਕਾ।[2]

<u>ਚੜ੍ਹਦੇ ਸੂਰਜ ਤੇ ਦਿਨ ਦਾ ਚਿੱਤਰ-</u>

ਸੂਰਜ ਜੋਤਿ ਉਦੋਤ ਕਰ ਚਾਨਣ ਕਰੈ ਅਨ੍ਹੇਰ ਗਵਾਏ।
ਕਿਰਤ ਵਿਰਤ ਜਗ ਵਰਤਮਾਨ ਸਭਨਾਂ ਬੰਧਨ ਮੁਕਤ ਕਰਾਏ।
ਪਸੂ ਪੰਖੀ ਮਿਰਗਾਵਲੀ ਭਾਖਿਆ ਭਾਉ ਅਲਾਉ ਸੁਣਾਏ।
ਬਾਂਗਾਂ ਬੁਰਗੂ ਸਿੰਙੀਆਂ ਨਾਨ ਬਾਦ ਨੀਸਾਣ ਬਜਾਏ।[3]

<u>ਸਮੁੰਦਰ ਵਿਚ ਜਹਾਜ਼ ਦਾ ਚਿੱਤਰ-</u>

ਸਾਗਰ ਅੰਦਰ ਬੋਹਿਥਾ ਵਿਚ ਮੁਹਾਣਾ ਪਰਉਪਕਾਰੀ।
ਭਾਰ ਅਥਰਬਣ ਲੱਦੀਐਂ ਲੈ ਵਾਪਾਰ ਚੜ੍ਹਨ ਵਾਪਾਰੀ।
ਸਾਇਰ ਲਹਿਰ ਨ ਵਿਆਪਈ ਅਤ ਅਸਗਾਹ ਅਥਾਹ ਅਪਾਰੀ।
ਬਾਹਲੇ ਪੂਰ ਲੰਘਾਇੰਦਾ ਸਹੀ ਸਲਾਮਤ ਪਾਰ ਉਤਾਰੀ।[4]

---

1. ਵਾਰਾਂ ਭਾਈ ਗੁਰਦਾਸ, ਵਾਰ 16, ਪਉੜੀ 7.
2. ਉਹੀ, ਵਾਰ 4, ਪਉੜੀ 20.
3. ਉਹੀ, ਵਾਰ 17, ਪਉੜੀ 6.
4. ਉਹੀ, ਵਾਰ 16, ਪਉੜੀ 5.

ਕਮਾਦ ਦੇ ਉਗੰਣ ਤੇ ਕੋਹਲੂ ਵਿਚ ਪੀੜੇ ਜਾਣ ਆਦਿ ਦਾ ਚਿੱਤਰ-

ਜਿਉ ਵਿਸਮਾਦ ਕਮਾਦ ਹੈ ਸਿਰ ਤਲਵਾਇਆ ਹੋਇ ਉਪੰਨਾ।
ਪਹਿਲੇ ਖਲ ਉਖੱਲ ਕੈ ਟੋਟੇ ਕਰ ਕਰ ਭੰਨਣ ਭੰਨਾ।
ਕੋਹਲੂ ਪਾਇ ਪੀੜਾਇਆ ਰਸ ਟੱਟਰ ਕਸ ਇੰਨਣ ਵੰਨਾ।[1]

ਬੋਹੜ ਦੇ ਬੀਜ ਤੇ ਫੈਲਾਉ ਦਾ ਚਿੱਤਰ-

ਧਰਤਿ ਵੜੇ ਵੜ ਬੀਉ ਹੋਇ ਜੜ੍ਹ ਅੰਦਰ ਜੰਮੈ।
ਹੋਇ ਅਕੂਟਾਂ ਚੁਹ ਚੁਹਾ ਮੂਲ ਡਾਲ ਧਰੰਮੈ।
ਬਿਰਖ ਅਕਾਰ ਬਿਥਾਰ ਕਰ ਬਹੁ ਜਟਾਂ ਪਲੰਮੈ।
ਜਟਾਂ ਲਟਾਂ ਮਿਲ ਧਰਤਿ ਵਿਚ ਹੋਇ ਮੂਲ ਅੰਗਮੈ।
ਛਾਂਵ ਘਣੀ ਪੱਤ ਸੋਹਣੇ ਫਲ ਲਖ ਲਖੰਮੈ।[2]

ਜੰਗਲ ਦਾ ਸ਼ਬਦ-ਚਿੱਤਰ-

ਵਣ ਵਣ ਵਿਚ ਵਣਾਸਪਤਿ ਇਕੋ ਧਰਤੀ ਇਕੋ ਪਾਣੀ।
ਰੰਗ ਬਰੰਗੀ ਫੁਲ ਫਲ ਸਾਦ ਸੁਗੰਧ ਸਨਬੰਧ ਵਿਡਾਣੀ।
ਉਚਾਂ ਸਿੰਮਲ ਝਾਟਲਾ ਨਿਹਫਲ ਚੀਨ੍ਹ ਚੜ੍ਹੇ ਅਸਮਾਣੀ।
ਜਲਦਾ ਵਾਂਸ ਵਡਾਈਐ ਵੰਝਲੀਆਂ ਵੱਜਨ ਬੇਬਾਣੀ।
ਚੰਦਨ ਵਾਸ ਵਣਾਸਪਤਿ ਵਾਂਸ ਰਹੇ ਨਿਰਗੰਧ ਰਵਾਣੀ।[3]

(ਅ) ਜੀਵਨ ਝਾਕੀਆਂ ਦੇ ਕੁਝ ਸ਼ਬਦ-ਚਿੱਤਰ-

ਪੇਂਡੂ ਮੁੰਡਿਆਂ ਦੀ ਖੇਡ ਦਾ ਚਿੱਤਰ:-

ਰਾਤੀ ਨੌਗਰ ਖੇਲਦੇ ਸਭ ਹੋਇ ਇਕੱਠੇ ।

---

1. ਵਾਰਾਂ ਭਾਈ ਗੁਰਦਾਸ, ਵਾਰ 26, ਪਉੜੀ 12.
2. ਉਹੀ , ਵਾਰ 13, ਪਉੜੀ 18;
3. ਉਹੀ , ਵਾਰ 17, ਪਉੜੀ 5.

ਰਾਜਾ ਪਰਜਾ ਹੋਵੰਦੇ ਕਰ ਸਾਂਗ ਉਪੰਨੇ।
ਇਕ ਲਸ਼ਕਰ ਲੈ ਧਾਂਵਦੇ ਇਕ ਫਿਰਦੇ ਨੱਠੇ।
ਠੀਕਰੀਆਂ ਵਾਲੇ ਭਰਨ ਓਇ ਖਰੇ ਅਸੱਠੇ।
ਖਿਨ ਵਿਚ ਖੇਡ ਉਜਾੜਦੇ ਘਰ ਘਰ ਨੂੰ ਤੁੰਨੇ।[1]

<u>ਸ਼ਤਰੰਜ ਦੀ ਖੇਡ ਦਾ ਚਿੱਤਰ-</u>

ਸ਼ਤਰੰਜ ਬਾਜੀ ਖੇਲ ਬਸਾਤ ਬਣਾਇਆ।
ਹਾਥੀ ਘੋੜੇ ਰਥ ਪਿਆਦੇ ਆਇਆ।
ਘੁਇ ਪਾਤਸ਼ਾਹ ਵਜ਼ੀਰ ਦੁਇ ਦਲ ਛਾਇਆ।
ਹੋਇ ਗਡਾਵਡ ਜੋਧ ਜੁਧ ਮਚਾਇਆ।[2]

<u>ਸਰਾਂ ਵਿਚ ਮੁਸਾਫ਼ਰ ਦਾ ਚਿੱਤਰ:-</u>

ਵਾਟ ਵਟਾਊ ਰਾਤ ਸਰਾਈ ਵੱਸਿਆ।
ਉਠ ਚਲਿਆ ਪਰਭਾਤ ਮਾਰਗ ਦੱਸਿਆ।
ਨਾਹਿ ਪਰਾਈ ਤਾਤ ਨ ਚਿੱਤ ਰਹੱਸਿਆ।
ਮੁਏ ਨ ਪੁਛੈ ਜਾਤ ਵਿਵਾਹ ਨ ਹੱਸਿਆ।[3]

<u>ਦੁਕਾਨ, ਦੁਕਾਨਦਾਰ ਤੇ ਖ਼ਰੀਦਾਰ ਦਾ ਚਿੱਤਰ:-</u>

ਸਉਦਾ ਇਕਤ ਹੱਟ ਹੈ ਸੰਸਾਰੇ ਵਿਸਾਹੈ।
ਕੋਈ ਵੇਚੇ ਕਉਡੀਆਂ ਕੋ ਦਮ ਉਗਾਹੈ।
ਕੋਈ ਰੁਪਯੇ ਵਿਕਣੈ ਸੁਨਈਏ ਕੋ ਭਾਹੈ।
ਕੋਈ ਰਤਨ ਵਣੰਜਦਾ ਸਾਰ ਸਿਫਤ ਸਲਾਹੈ।
ਵਣਜ ਸੁਪੰਤਾ ਸ਼ਾਹ ਨਾਲ ਵੇਸਾਹ ਨਿਬਾਹੈ।[4]

---

1. ਵਾਰਾਂ ਭਾਈ ਗੁਰਦਾਸ, ਵਾਰ 36, ਪਉੜੀ ੨
2. ਉਹੀ, ਵਾਰ 20, ਪਉੜੀ 1੨
3. ਉਹੀ, ਵਾਰ 19, ਪਉੜੀ 5.
4. ਉਹੀ, ਵਾਰ 13, ਪਉੜੀ 20.

<u>ਰਸੋਈ ਨਾਲ ਸੰਬੰਧਤ ਸ਼ਬਦ- ਚਿੱਤਰ:-</u>

ਆਪੇ ਭੁੱਖਾ ਹੋਇ ਕੈ ਆਪ ਜਾਇ ਰਸੋਈ।
ਭੋਜਨ ਆਪ ਬਨਾਇੰਦਾ ਰਸ ਵਿਚ ਰਸ ਗੋਈ।
ਆਪੇ ਖਾਇ ਸਲਾਹ ਕੈ ਹੋਇ ਤ੍ਰਿਪਤ ਸਮੋਈ।[1]

<u>ਨੀਂਦਰ ਤੇ ਨੀਂਦਰ ਵਿਚ ਸੁਪਨੇ ਦਾ ਚਿੱਤਰ:-</u>

ਆਪੇ ਪਲੰਘ ਵਿਛਾਇ ਕੈ ਆਪ ਅੰਦਰ ਸਉਦਾ।
ਸੁਪਨੇ ਅੰਦਰ ਜਾਇਕੈ ਦੇਸੰਤਰ ਭਉਦਾ।
ਰੰਕ ਰਾਉ ਰਾਉ ਰੰਕ ਹੋਇ ਦੁਖ ਸੁਖ ਵਿਚ ਪਉਦਾ।
ਹਰਖ ਸੋਗ ਵਿਚ ਧਾਂਵਦਾ ਚਾਵਾਏ ਚਉਦਾ।[2]

(ੲ) <u>ਪੌਰਾਣਿਕ ਕਥਾਵਾਂ ਦੇ ਸ਼ਬਦ ਚਿੱਤਰ:-</u>

ਧ੍ਰੂ ਹਸਦਾ ਘਰ ਆਇਆ ਕਰ ਪਿਆਰ ਪਿਊ ਕੁਛੜ ਲੀਤਾ।
ਬਾਹਰੋ ਪਕੜ ਉਠਾਲਿਆ ਮਨ ਵਿਚ ਰੋਸ ਮਤੇਈ ਕੀਤਾ।
ਡਡਹੁਲਿਕਾ ਮਾਂ ਪੁਛੈ, ਤੂੰ ਸਵਾਣੀ ਹੈ ਕਿ ਸਰੀਤਾ।
ਸਵਾਣੀ ਹਾਂ ਮੈਂ ਜਨਮ ਦੀ ਨਾਮ ਨ ਭਗਤੀ ਕਰਮ ਦ੍ਰਿੜੀਤਾ।
ਕਿਸ ਉਦਮ ਤੇ ਰਾਜ ਮਿਲੇ ਸਤ੍ਰੂ ਤੇ ਸਭ ਹੋਵਣ ਮੀਤਾ।
ਪਰਮੇਸੁਰ ਆਰਾਧੀਐ ਜਿਦੂੰ ਹੋਈਐ ਪਤਿਤ ਪੁਨੀਤਾ।
ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ।
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਓ ਰਸ ਪੀਤਾ।
ਪਿਛਹੁੰ ਰਾਜੇ ਸਦਿਆ ਅਬਚਲ ਰਾਜ ਕਰਹੁ ਨਿਤ ਨੀਤਾ।[3]

---

1. ਵਾਰਾਂ ਭਾਈ ਗੁਰਦਾਸ, ਵਾਰ 2, ਪਉੜੀ 3.
2. ਉਹੀ, ਵਾਰ 2, ਪਉੜੀ 4.
3. ਉਹੀ, ਵਾਰ 10, ਪਉੜੀ ਪਹਿਲੀ।

ਇਸ ਪਉੜੀ ਵਿਚ ਕੇਵਲ ਸ਼ਬਦ ਚਿੱਤਰ ਹੀ ਨਹੀਂ, ਮਾਂ ਪੁੱਤਰ ਦਾ ਸੰਬਾਦ ਵੀ ਹੈ ਜੋ ਨਾਟਕੀ ਸੁਆਦ ਦੇ ਰਿਹਾ ਹੈ। ਪੂਰੀ ਦੀ ਪੂਰੀ ਵਿਥਿਆ ਗਿਣਵੀਆਂ ਮਿਣਵੀਆਂ ਤੁੱਕਾਂ ਵਿਚ ਸ਼ਬਦ-ਤਸਵੀਰਾਂ ਰਾਹੀਂ ਸਾਹਮਣੇ ਹੋਦੀ ਵਿਖਾ ਦਿੱਤੀ ਹੈ।

ਭਾਈ ਸਾਹਿਬ ਨੇ ਦਸਵੀਂ ਵਾਰ ਵਿਚ ਅਜਿਹੇ ਕਈ ਸ਼ਬਦ-ਚਿੱਤਰ ਉਲੀਕੇ ਹੋਏ ਹਨ।

ਨਾਮ ਦੀ ਮਹਿਮਾ ਦਸਣੀ ਦਰਕਾਰ ਹੈ। ਜਨਕ ਰਾਜੇ ਦੀ ਸਾਖੀ ਨੂੰ ਹੇਠਲੇ ਸ਼ਬਦ-ਚਿਤਰ ਵਿਚ ਵੇਖੋ:-

ਭਗਤ ਵੱਡਾ ਰਾਜਾ ਜਨਕ ਹੈ ਗੁਰਮੁਖ ਮਾਯਾ ਵਿਚ ਉਦਾਸੀ।
ਦੇਵ ਲੋਕ ਨੋ ਚਲਿਆ ਗਣ ਗੰਧਰਬ ਸਭਾ ਸੁਖ ਵਾਸੀ।
ਜਮਪੁਰ ਗਯਾ ਪੁਕਾਰ ਸੁਣ ਵਿਲਲਾਇਨ ਜੀ ਨਰਕ ਨਿਵਾਸੀ।
ਧਰਮ ਰਾਇ ਨੋ ਆਖਿਓਨੁ ਸਭਨਾਂ ਦੀ ਕਰ ਬੰਦ ਖਲਾਸੀ।
ਕਰੇ ਬੇਨਤੀ ਧਰਮ ਰਾਇ ਹਉ ਸੇਵਕ ਠਾਕੁਰ ਅਬਿਨਾਸੀ।
ਗਹਿਣੇ ਧਰਿਅਨ ਇਕ ਨਾਉ ਪਾਪਾਂ ਨਾਲ ਕਰੇ ਨਿਰਜਾਸੀ।
ਪਾਸੰਗ ਪਾਪ ਨ ਪੁਜਨੀ ਗੁਰਮੁਖ ਨਾਉ ਅਤੁਲ ਨ ਤੁਲਾਸੀ।
ਨਰਕਹੁ ਛੁਟੇ ਜੀਅ ਜੰਤ ਕੱਟੀ ਗਲਹੁੰ ਸਿਲਕ ਜਮ ਫਾਸੀ।[1]

ਨਰਕ ਵਿਚੋ ਸੁਣੀਦੀ ਹਾਹਾਕਾਰ, ਧਰਮ ਰਾਇ ਨਾਲ ਗੱਲਬਾਤ, ਨਾਮ ਤੇ ਪਾਪਾਂ ਨੂੰ ਤੱਕੜ ਦੇ ਦੋ ਛਾਬਿਆਂ ਵਿਚ ਤੋਲਣ ਤੇ ਪਾਪੀ ਜੀਵਾਂ ਦੇ ਨਰਕ ਵਿਚੋਂ ਆਜ਼ਾਦ ਹੋਣ ਦੀਆਂ ਝਾਕੀਆਂ ਕਿਵੇਂ ਸ਼ਬਦ-ਬੰਧ ਹੋ ਕੇ ਰੂਪ ਧਾਰ ਗਈਆਂ ਹਨ। ਇਸੇ ਤਰ੍ਹਾਂ ਦ੍ਰੋਪਦੀ-ਚੀਰ-ਹਰਨ ਵਾਲੀ ਸਾਖੀ ਦਾ ਚਿਤਰ ਕਿਤਨੇ ਕਮਾਲ ਦਾ ਹੈ।

ਕਪੜ ਕੋਟ ਉਸਾਰਿਓਨ ਥੱਕੇ ਦੂਤ ਨ ਪਾਰ ਵਸਾਂਦੀ।
ਹਥ ਮਰੋੜਨ ਸਿਰ ਧੁਣਨਿ ਪਛੋਤਾਨ ਕਰਨ ਜਾਹ ਜਾਂਦੀ।[2]

---

1) ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ 5.
2. ਉਹੀ, ਵਾਰ 10, ਪਉੜੀ 8.

ਉਪਰੋਕਤ ਤੁਕਾਂ ਵਿਚ ਦੁਰਯੋਧਨ ਤੇ ਉਸ ਦੇ ਸਾਥੀਆਂ ਦਾ ਦ੍ਰੋਪਦੀ ਦਾ ਅਪਮਾਨ ਕਰਨ ਲਈ ਉਸ ਦੇ ਕਪੜੇ ਉਤਾਰਦਿਆਂ ਥਕ ਕੇ ਚੂਰ ਹੋ ਜਾਣ ਤੇ ਫੇਰ ਸ਼ਰਮਿੰਦਾ ਹੋਣ ਦਾ ਚਿੱਤਰ ਕਿਤਨਾ ਸਬਲ ਤੇ ਸਾਰਥਕ ਹੈ।

ਬ੍ਰਾਹਮਣ ਦੇ ਦਿੱਤੇ ਪੱਥਰ ਨੂੰ ਸਚੀ ਮੁਚੀ ਹੀ ਠਾਕੁਰ ਸਮਝ ਕੇ ਭੋਲਾ ਧੰਨਾ ਜਟ ਉਸ ਵਿਚੋਂ ਹੀ ਕਿਵੇਂ ਪ੍ਰਭੂ-ਦੀਦਾਰ ਪ੍ਰਾਪਤ ਕਰਦਾ ਹੈ ਧੰਨਾ

ਠਾਕੁਰ ਨੂੰ ਨ੍ਹਾਵਾਲ ਕੈ ਛਾਹਿ ਰੋਟੀ ਲੈ ਭੋਗ ਚੜ੍ਹਾਵੈ।
ਹਥ ਜੋੜ ਮਿੰਨਤ ਕਰੈ ਪੈਰੀਂ ਪੈ ਪੈ ਬਹੁਤ ਮਨਾਵੈ।
ਹਉਂ ਭੀ ਮੁੰਹ ਨ ਜੁਠਾਲਸਾਂ ਤੂੰ ਰੁੱਠਾ ਮੈ ਕਿਹੁ ਨ ਸੁਖਾਵੈ।
ਗੋਸਾਈ ਪਰਤੱਖ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।[1]

ਪੂਤਨਾ ਕਿਵੇਂ ਬਾਲਕ ਕ੍ਰਿਸ਼ਨ ਮਹਾਰਾਜ ਨੂੰ ਜ਼ਹਿਰ ਦੇਣ ਆਉਂਦੀ, ਮਕਰ ਫ਼ਰੇਬ ਕਰਦੀ ਤੇ ਅੰਤ ਕਿਵੇਂ ਆਪ ਕੁਆਣਨੀ ਖਾ ਕੇ ਡਿਗਦੀ ਹੈ:-

ਆਈ ਪਾਪਣ ਪੂਤਨਾਂ ਦੋਹੀਂ ਥਣੀ ਵਿਹੁ ਲਾਇ ਵਹੇਲੀ।
ਆਇ ਬੈਠੀ ਪਰਵਾਰ ਵਿਚ ਨੇਹੁੰ ਲਾਇ ਨਵਹਾਣਿ ਨਵੇਲੀ।
ਕੁਛੜ ਲਏ ਗੋਬਿੰਦ ਰਾਇ ਕਰ ਚੇਟਕ ਚਤੁਰੰਗ ਮਹੇਲੀ।
ਮੋਹਣੇ ਮੰਮੇ ਪਾਇਓਨ ਬਾਹਰਿ ਆਈ ਗਰਬ ਗਹੇਲੀ।
ਦੇਹ ਵਧਾਇ ਉਚਾਇਨੁ ਤਿਹ ਚਰਿਆਰ ਨਾਰ ਅਠਖੇਲੀ।
ਤਿਹੁੰ ਲੋਆਂ ਦਾ ਭਾਰ ਦੇ ਚੰਮੜਿਆ ਗਲ ਹੋਇ ਦੁਹੇਲੀ।
ਖਾਇ ਪਛਾੜ ਪਹਾੜ ਵਾਂਗ ਜਾਇ ਪਈ ਉਜਾੜ ਧਕੇਲੀ।[2]

ਪ੍ਰਹਿਲਾਦ ਭਗਤ ਦੀ ਜੀਵਨ-ਸਾਖੀ ਵਿਚੋਂ ਕੁਝ ਚਿੱਤਰ ਦੇ ਕੇ ਇਸ ਪਰਕਰਣ ਨੂੰ ਸਮਾਪਤ ਕਰਦੇ ਹਾਂ :-

---

1. ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ 13.
2. ਉਹੀ, ਵਾਰ 10, ਪਉੜੀ 22.

ਘਰ ਹਰਨਾਖਸੁ ਦੈਤ ਦੇ ਕਲਰ ਕਵਲ ਭਗਤ ਪ੍ਰਹਿਲਾਦ।[1]

ਹਰਨਾਖਸੁ ਦੈਤ ਦੇ ਘਰ ਪ੍ਰਹਿਲਾਦ ਭਗਤ ਦਾ ਪੈਦਾ ਹੋਣਾ ਇੰਜ ਹੀ ਹੈ ਜਿਵੇਂ ਕਲਰੀ ਧਰਤੀ ਵਿਚ ਕਵਲ ਪੈਦਾ ਹੋ ਗਿਆ ਹੋਵੇ। ਉਸਦੇ ਦੁੱਖਾਂ ਦੀ ਤਸਵੀਰ ਵੇਖੋ:-

ਜਲ ਅਗਨੀ ਵਿਚ ਘਤਿਆ ਜਲੇ ਨ ਡੁਬੈ ਗੁਰ ਪ੍ਰਸਾਦਿ।
ਕਢ ਖੜਗ ਸਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦ।[2]

ਤੇ ਫੇਰ, ਥੰਮ ਪਾੜ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦ।
ਬੇਮੁਖ ਪਕੜ ਪਛਾੜਿਅਨ ਸੰਤ ਸਹਾਈ ਆਦ ਜੁਗਾਦ।[3]

ਕਿਤਨਾ ਭਰਪੂਰ ਤੇ ਮੁਕੰਮਲ ਸ਼ਬਦ-ਚਿੱਤਰ ਹੈ।

ਭਾਈ ਸਾਹਿਬ ਦੀਆਂ ਵਾਰਾਂ ਵਿਚ ਇਉਂ ਅਨੇਕਾਂ ਸ਼ਬਦ-ਚਿੱਤਰ ਵਿਦਮਾਨ ਹਨ।

## (ਹ) ਭਾਈ ਗੁਰਦਾਸ ਦੀਆਂ ਵਾਰਾਂ ਵਿਚ ਪ੍ਰਤੀਕ-ਵਰਤੋ

ਜੀਵਨ ਜਿਉਂਦਾ ਮਨੁੱਖ ਆਪਣੇ ਜੀਵਨ ਵਿਚ ਕਈ ਪ੍ਰਕਾਰ ਦੇ ਅਨੁਭਵ ਪ੍ਰਾਪਤ ਕਰਦਾ ਹੈ। ਇਹਨਾਂ ਅਨੁਭਵਾਂ ਵਿਚੋਂ ਕੁਝ ਅਨੁਭਵ ਤਾਂ ਅਜਿਹੇ ਹੁੰਦੇ ਹਨ ਜਿਹੜੇ, ਜੇ ਉਹ ਚਾਹੇ ਤਾਂ, ਦੂਜਿਆਂ ਨੂੰ ਸਮਝਾ ਸਕਦਾ ਹੈ, ਪਰ ਕੁਝ ਅਜਿਹੇ ਹੁੰਦੇ ਹਨ ਜਿਹੜੇ ਆਪ ਤਾਂ ਮਹਿਸੂਸ ਕੀਤੇ ਜਾਂਦੇ ਹਨ ਪਰ ਦੂਜਿਆਂ ਨੂੰ ਸਪੱਸ਼ਟ ਭਾਂਤ ਸਮਝਾਏ ਨਹੀਂ ਜਾ ਸਕਦੇ।

---

1. ਵਾਰਾਂ ਭਾਈ ਗੁਰਦਾਸ, ਵਾਰ 10, ਪਉੜੀ 2.
2. ਉਹੀ, ਵਾਰ 10, ਪਉੜੀ 2.
3. ਉਹੀ, ਵਾਰ 10, ਪਉੜੀ 2.

ਇਹੋ ਜਿਹੇ ਅਨੁਭਵਾਂ ਵਿਚੋਂ ਪਿਆਰ ਦਾ ਅਨੁਭਵ ਇਕ ਅਜਿਹਾ ਅਨੁਭਵ ਹੈ ਜੋ ਕਿਸੇ ਦੂਜੇ ਨੂੰ ਸਮਝਾਇਆ ਨਹੀਂ ਜਾ ਸਕਦਾ। ਇਹ ਪਿਆਰ ਸੰਸਾਰਕ ਹੋਵੇ ਭਾਵੇਂ ਆਤਮਕ, ਸਪੱਸ਼ਟ ਬੋਲੀ ਇਸ ਨੂੰ ਵਿਅਕਤ ਨਹੀਂ ਕਰ ਸਕਦੀ। ਇਸ ਅਨੁਭਵ ਦੇ ਪਰਗਟਾ ਲਈ ਇਸ ਅਨੁਭਵ ਨਾਲ ਮਿਲਦੀਆਂ ਜੁਲਦੀਆਂ ਚੀਜ਼ਾਂ ਦਾ ਆਸਰਾ ਲੈਣਾ ਪੈਂਦਾ ਹੈ ਜਿਵੇਂ "ਪਿਆਰ ਕਿਹੋ ਜਿਹਾ ਹੈ ? ਦੱਸਣ ਲਈ "ਚੰਨ ਤੇ ਚਕੋਰ" ਦਾ ਆਸਰਾ ਲਿਆ ਜਾਂਦਾ ਹੈ; ਜਾਂ ਕਿਸੇ ਚੰਗੇ ਪੁਰਸ਼ ਦੇ ਗੁਣਾਂ ਦਾ ਵਰਣਨ ਕਰਦਿਆਂ 'ਹੰਸ' ਅਤੇ ਧੋਖੇਬਾਜ਼, ਕਪਟੀ ਪੁਰਸ਼ ਦਾ ਜ਼ਿਕਰ ਕਰਦਿਆਂ 'ਬਗਲਾ' ਕਹਿ ਕੇ ਕੰਮ ਸਾਰ ਲਿਆ ਜਾਂਦਾ ਹੈ। ਕਿਸੇ ਅਣਦਿਸਦੀ ਵਸਤੂ ਦੇ ਗੁਣਾਂ ਔਗੁਣਾਂ ਨੂੰ ਦਰਸਾਣ ਲਈ ਉਹੋ ਜਿਹੇ ਗੁਣਾਂ ਔਗੁਣਾਂ ਵਾਲੀ ਦਿਸਦੀ ਚੀਜ਼ ਨੂੰ ਵਰਤਣਾ ਹੀ ਪ੍ਰਤੀਕ-ਵਰਤੋਂ ਹੈ। ਇਹ ਦਿਸਦੀ ਚੀਜ਼, ਜਿਸ ਵਿਚ ਅਣਦਿਸਦੀ ਚੀਜ਼ ਨਾਲ ਕੋਈ ਸਾਂਝ ਹੈ, ਅਣਦਿਸਦੀ ਚੀਜ਼ ਦਾ ਪ੍ਰਤੀਕ ਹੈ।

ਇਉਂ ਅਸੀਂ ਵੇਖਦੇ ਹਾਂ ਕਿ ਜੀਵਨ ਦੇ ਹਰ ਖੇਤਰ ਵਿਚ ਤੇ ਮਨੁੱਖੀ ਗਿਆਨ ਦੇ ਲਗਭਗ, ਹਰ ਪਹਿਲੂ ਵਿਚ ਪ੍ਰਤੀਕ ਆਪਣੀ ਇਕ ਖ਼ਾਸ ਥਾਂ ਰਖਦੇ ਹਨ। ਕਾਰਲਾਈਲ (Carlyle ) ਆਪਣੀ ਪ੍ਰਸਿਧ ਪੁਸਤਕ ਸਾਰਟਰ ਰੀਸਾਰਟਸ( Sartor Resartus) ਵਿਚ 'ਪ੍ਰਤੀਕ' ਸ਼ਬਦ ਨੂੰ ਬੜੀ ਮਹਾਨਤਾ ਦੇ ਕੇ ਵਰਤਦਾ ਹੈ। ਉਹ ਕਹਿੰਦਾ ਹੈ ਕਿ ਪ੍ਰਤੀਕ ਹੀ ਮਨੁਖ ਦੀ ਅਗਵਾਈ ਕਰਦੇ ਤੇ ਇਸ ਨੂੰ ਹੁਕਮ ਦੇਂਦੇ ਹਨ; ਇਨ੍ਹਾਂ ਰਾਹੀਂ ਹੀ ਮਨੁੱਖ ਪ੍ਰਸੰਨ ਜਾਂ ਦੁਖੀ ਹੁੰਦਾ ਹੈ। ਇਹ ਬ੍ਰਹਿਮੰਡ ਵੀ ਪ੍ਰਭੂ ਦਾ ਇਕ ਵਿਸ਼ਾਲ ਪ੍ਰਤੀਕ ਹੀ ਹੈ, ਨਹੀਂ ਨਹੀਂ, ਜੇ ਤੁਸੀਂ ਯਕੀਨ ਕਰੋ ਤਾਂ ਮਨੁੱਖ ਆਪ ਵੀ ਉਸ ਅਕਾਲਪੁਰਖ ਦਾ ਹੀ ਇਕ ਪ੍ਰਤੀਕ ਹੈ।[1] ਸਾਡੀਆਂ ਲਿਪੀਆਂ ਦੇ ਅੱਖਰ, ਬੀਜ-ਗਣਿਤ ਦੇ ਸੰਕੇਤ, ਰਸਾਇਣਕ ਤੱਤਾਂ ਲਈ ਨਿਯਤ ਅੱਖਰ, ਆਦਿ ਸਭ ਪ੍ਰਤੀਕ ਹੀ ਤਾਂ ਹਨ ਤੇ ਨਿੱਤ ਦੇ ਜੀਵਨ ਵਿਚ ਇਹਨਾਂ ਦੀ ਭਰਪੂਰ ਵਰਤੋਂ ਹੁੰਦੀ ਹੈ। ਸੋ ਮਨੁੱਖ ਦੀ ਭਾਸ਼ਾ ਅਤੇ ਪਰਗਟਾਉ-ਸ਼ੈਲੀ ਨਾਲ ਪ੍ਰਤੀਕਾਂ ਦਾ ਘਨਿਸ਼ਠ ਸੰਬੰਧ ਹੈ। ਇਹਨਾਂ ਵੱਖ ਵੱਖ ਖੇਤਰਾਂ ਦੇ ਪ੍ਰਤੀਕਾਂ ਵਿਚ ਇਕ ਗੱਲ ਸਾਂਝੀ ਹੈ ਕਿ ਪ੍ਰਤੀਕ ਅਤੇ ਜਿਸ ਚੀਜ਼ ਲਈ ਇਹ ਪ੍ਰਤੀਕ ਵਰਤਿਆ ਗਿਆ ਹੈ, ਦੋਹਾਂ ਵਿਚਕਾਰ ਮੂਲ ਰੂਪ ਵਿਚ ਕੋਈ ਸਮਾਨਤਾ ਸਥਿਤ ਹੁੰਦੀ ਹੈ ਜਿਹੜੀ ਅਣ-ਦਿਸਦੀ ਨੂੰ ਦਿਸਦੀ ਨਾਲ ਜੋੜਨ ਵਿਚ ਸਹਾਈ ਹੁੰਦੀ ਹੈ।

---

1. By Symbol is man guided and commanded, made happy, and wretched. The Universe is but one vast symbol, of God, nay, if thou will-have it, what is man himself but a symbol of God (Sartor Resartus).

ਜਿਵੇਂ ਆਮ ਜੀਵਨ ਵਿਚ ਵਿਚਰਦਿਆਂ ਮਨੁੱਖ ਪ੍ਰਤੀਕਾਂ ਦੀ ਵਰਤੋਂ ਕਰਦਾ ਹੈ, ਇਵੇਂ ਕਲਾਕਾਰ ਆਪਣੇ ਅਨੁਭਵਾਂ ਦੇ ਪਰਗਟਾਉਣ ਲਈ ਪ੍ਰਤੀਕ ਵਰਤਦਾ ਹੈ। ਜਿੱਥੇ ਬੀਜ-ਗਣਿਤ ਜਾਂ ਰਸਾਇਣਕ ਤੱਤਾਂ ਦੇ ਪ੍ਰਤੀਕ ਰੂਖ਼, ਗਤੀਹੀਨ ਹੁੰਦੇ ਹਨ ਤੇ ਪਰੰਪਰਾਗਤ ਚਿੰਨ੍ਹਾਂ ਦੇ ਤੌਰ ਤੇ ਵਰਤੇ ਜਾਂਦੇ ਹਨ ਉਥੇ ਕਵਿਤਾ ਦੇ ਪ੍ਰਤੀਕਾਂ ਵਿਚ ਭਾਵਨਾਵਾਂ ਜਗਾਉਣ ਦੀ ਸ਼ਕਤੀ ਹੁੰਦੀ ਹੈ। ਵਾਈਟ-ਹੈੱਡ ਲਿਖਦਾ ਹੈ "ਸ਼ਬਦ ਚਿੰਨ੍ਹ ਹਨ ਤੇ ਇਹਨਾਂ ਦੇ ਅਰਥ ਸਰੋਤਿਆਂ ਦੀ ਚੇਤਨਾ ਵਿਚ ਵਿਚਾਰਾਂ, ਚਿੱਤਰਾਂ ਤੇ ਜਜ਼ਬਿਆਂ ਨੂੰ ਸਾਕਾਰ ਕਰਦੇ ਹਨ।[1] ਕਾਵਿ ਪ੍ਰਤੀਕਾਂ ਦੇ ਅਰਥਾਂ ਵਿਚ ਰੂੜ੍ਹੀਆਂ ਦੀ ਹੱਦਬੰਦੀ ਵੀ ਨਹੀਂ ਹੁੰਦੀ। ਫ਼ਿਸਟਰ (PFISTER) ਲਿਖਦਾ ਹੈ,

"ਇਹ ਪ੍ਰਤੀਕ ਕਈ ਭਾਂਤ ਦੇ ਮਨੋਭਾਵਾਂ ਨੂੰ ਪਰਗਟ ਕਰਦੇ ਹਨ"।[2] ਪ੍ਰਤੀਕ ਤਾਂ ਮਨੁੱਖ ਦੀ ਸੂਝ, ਸਿਆਣਪ ਤੇ ਸੋਚ-ਉਡਾਰੀ ਤੇ ਕਲਪਣਾ ਸ਼ਕਤੀ ਦਾ ਪਤਾ ਦੇਂਦੇ ਹਨ। ਡਾ: ਰਾਮ ਕੁਮਾਰ ਵਰਮਾ ਲਿਖਦਾ ਹੈ, "ਜਿਵੇਂ ਮਾਖਿਉਂ ਦਾ ਇਕ ਤੋਆ ਅਣਗਿਣਤ ਫੁੱਲਾਂ ਦੇ ਰਸਾਂ ਤੇ ਮਹਿਕਾਂ ਦਾ ਸੰਗ੍ਰਹਿ ਹੈ, ਇਸੇ ਤਰ੍ਹਾਂ ਪ੍ਰਤੀਕ ਮਨੁੱਖ ਤੇ ਜਗਤ ਦੀਆਂ ਅਨੇਕਾਂ ਸੋਰਣੀਆਂ ਦਾ ਸਕੰਲਨ ਹੈ।"[3]

ਉਪਰੋਕਤ ਵਿਚਾਰ ਦੇ ਅਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਪ੍ਰਤੀਕ ਕਿਸੇ ਵਿਚਾਰ, ਭਾਵ ਜਾਂ ਅਨੁਭਵ ਦਾ ਵੇਖੇ ਜਾਂ ਸੁਣੇ ਜਾਂ ਸਕਣ ਵਾਲਾ ਚਿੰਨ੍ਹ ਹੈ ਜਿਸ ਦਾ ਮੰਤਵ ਅਨੁਭਵ-ਮੰਡਲਾਂ ਦੀਆਂ ਉਹਨਾਂ ਗੱਲਾਂ ਦੀ ਵਿਆਖਿਆ ਕਰਨਾ ਹੈ ਜਿਹੜੀਆਂ ਕਿ ਕੇਵਲ ਅੰਤਹਕਰਣ ਦੀਆਂ ਕਿਰਤੀਆਂ ਜਾਂ ਕਲਪਨਾ ਨਾਲ ਮਹਿਸੂਸੀਆਂ ਜਾਂਦੀਆਂ ਹਨ। ਅੰਗਰੇਜ਼ੀ ਦੀ ਆਕਸਫ਼ੋਰਡ ਡਿਕਸ਼ਨਰੀ ਵਿਚ ਪ੍ਰਤੀਕ ਦੇ ਅਰਥ ਇਉਂ ਲਿਖੇ ਹੋਏ ਹਨ, "ਪ੍ਰਤੀਕ ਉਹ ਚੀਜ਼ ਹੈ ਜਿਹੜੀ ਸਾਮਾਨਯ ਸੰਮਤੀ ਨਾਲ ਕੁਦਰਤੀ ਤੌਰ ਤੇ ਬਰਾਬਰ ਦੀਆਂ ਖੂਬੀਆਂ ਜਾਂ ਤੱਥਾਂ ਜਾਂ ਵਿਚਾਰਾਂ ਦੀ ਸਮਾਨਤਾ ਦੇ ਕਾਰਨ ਕਿਸੇ ਹੋਰ ਚੀਜ਼ ਦੀ ਪ੍ਰਤਿਨਿਧਤਾ ਕਰੇ, ਜਿਵੇਂ ਚਿੱਟਾ ਰੰਗ, ਪਵਿੱਤਰਤਾ ਦੀ; ਸ਼ੇਰ, ਦਲੇਰੀ ਦੀ ਤੇ ਕਰਾਸ, ਈਸਾਈਅਤ ਦੀ ਪ੍ਰਤਿਨਿਧਤਾ ਕਰਦਾ ਹੈ।[4] ਡਾ: ਨਿਤਯਾਨੰਦ ਸ਼ਰਮਾਂ ਨੇ ਪ੍ਰਤੀਕ ਦੀ ਪਰਿਭਾਸ਼ਾ ਇਹਨਾਂ ਸ਼ਬਦਾਂ ਵਿਚ

---

1. ਸਿੰਬੋਲਿਜ਼ਮ-ਇਟਸ ਮੀਨਿੰਗ ਐਂਡ ਈਫ਼ੈਕਟ-
2. ਦੀ ਸਾਈਕੋ ਐਨੇਲਿਟਿਕ ਮੈਥਡ-
3. ਸਾਹਿਤਯ ਸ਼ਾਸ਼ਤ੍ਰ
4. ਦੀ ਕਨਸਾਈਜ਼ ਆਕਸਫ਼ੋਰਡ ਡਿਕਸ਼ਨਰੀ ਆਫ਼ ਕੱਰੰਟ ਇੰਗਲਿਸ਼

ਕੀਤੀ ਹੈ, "ਅਣ-ਦਿਸਦੀ, ਗ਼ੈਰ-ਹਾਜ਼ਰ ਤੇ ਅਣ-ਮਹਿਸੂਸੇ ਦੀ ਪ੍ਰਤਿਨਿਧਤਾ ਕਰਨ ਵਾਲੀ ਉਸ ਦਿਸਦੀ, ਹਾਜ਼ਰ ਤੇ ਮਹਿਸੂਸੀ ਵਸਤੂ ਨੂੰ ਪ੍ਰਤੀਕ ਕਿਹਾ ਜਾਂਦਾ ਹੈ ਜਿਹੜੀ ਸਮੇਂ, ਸਥਾਨ ਤੇ ਸਭਿਆਚਾਰਕ ਰਹੁਰੀਤਾਂ ਦੇ ਸਦਕੇ ਚਿਰ-ਕਾਲ ਤੋਂ ਜਾਣੀ ਪਛਾਣੀ ਹੋਣ ਕਾਰਨ ਸਾਡੇ ਮਨਾਂ ਵਿਚ ਤਿੱਖੀ ਭਾਵਨਾ ਪੈਦਾ ਕਰਦੀ ਹੈ।"[1]

ਸੋ, ਪ੍ਰਤੀਕ ਅਣ-ਦਿਸਦੇ ਦੀ ਪ੍ਰਤਿਨਿਧਤਾ ਕਰਦਾ ਹੈ; ਪ੍ਰਤੀਕ ਸਾਡੇ ਮਨ ਵਿਚ ਅਚਣਚੇਤ ਤੇ ਤੁਰਤ ਫੁਰਤ ਕੋਈ ਭਾਵਨਾ ਜਗਾ ਦੇਂਦਾ ਹੈ; ਪ੍ਰਤੀਕ ਉਤੇ ਆਪਣੇ ਸਮੇਂ, ਸਥਾਨ ਤੇ ਸਭਿਆਚਾਰਕ ਆਲੇ-ਦੁਆਲੇ ਦੀ ਮੋਹਰ-ਛਾਪ ਲੱਗੀ ਹੁੰਦੀ ਹੈ; ਪ੍ਰਤੀਕ ਹੌਲੀ ਹੌਲੀ ਖ਼ਾਸ ਅਰਥ ਅਪਨਾ ਲੈਂਦਾ ਹੈ; ਤੇ ਕਾਵਿ-ਕਲਾ ਵਿਚ ਪ੍ਰਤੀਕਾਂ ਦੀ ਵਿਸ਼ੇਸ਼ ਥਾਂ ਹੈ।

ਕਵੀ ਅਨੁਭਵੀ ਹੁੰਦਾ ਹੈ। ਸਮਾਜ ਵਿਚ ਰਹਿੰਦਿਆਂ ਉਹ ਸੁਚੇਤ ਜੀਵਨ ਜੀਉਂਦਾ ਹੈ। ਸੰਸਾਰ, ਪ੍ਰਕਿਰਤੀ ਤੇ ਆਪਣੇ ਸਾਥੀ ਮਨੁੱਖਾਂ ਨਾਲ ਉਸ ਦਾ ਨਿਰੰਤਰ ਸੰਬੰਧ ਰਹਿੰਦਾ ਹੈ। ਇਸ ਲਈ ਉਹ ਇਹਨਾਂ ਸਾਰੇ ਸੋਮਿਆਂ ਤੋਂ ਜਚਦੇ ਫਬਦੇ ਪ੍ਰਤੀਕ ਚੁਣ ਕੇ ਆਪਣੇ ਮਨੋਭਾਵ ਨੂੰ ਕੋਈ ਖ਼ਾਸ ਰੂਪ ਦੇਣ ਦਾ ਜਤਨ ਕਰਦਾ ਹੈ। ਉਸ ਦੇ ਪ੍ਰਤੀਕ ਅਧਿਆਤਮਕ, ਮਿਥਿਹਾਸਕ, ਭਾਵਾਤਮਕ, ਵਿਸ਼ਵ-ਵਿਆਪੀ ਤੇ ਵਿਅਕਤੀਗਤ ਆਦਿ ਕਈ ਤਰ੍ਹਾਂ ਦੇ ਹੋ ਸਕਦੇ ਹਨ।

ਪੰਜਾਬੀ ਕਵਿਤਾ ਵਿਚ ਕਈ ਪ੍ਰਕਾਰ ਦੇ ਪ੍ਰਤੀਕਾਂ ਦੀ ਵਰਤੋਂ ਮਿਲਦੀ ਹੈ। ਪੰਜਾਬੀ ਕਵਿਤਾ ਦੇ ਪਿਤਾਮਾ ਸ਼ੇਖ ਫ਼ਰੀਦ ਨੇ ਆਪਣੀ ਕਵਿਤਾ ਵਿਚ ਇਹਨਾਂ ਪ੍ਰਤੀਕਾਂ ਦੀ ਭਰਪੂਰ ਵਰਤੋਂ ਕੀਤੀ ਹੈ। ਉਸ ਦੇ ਪ੍ਰਤੀਕ ਇਸਲਾਮ ਨਾਲ ਵੀ ਸੰਬੰਧਤ ਹਨ ਤੇ ਆਪਣੇ ਸਮੇਂ ਦੇ ਸਮਾਜਕ ਘੇਰੇ ਵਿਚੋਂ ਵੀ ਲਏ ਗਏ ਹਨ। ਇਵੇਂ ਹੀ ਗੁਰਬਾਣੀ ਵਿਚ ਅਧਿਆਤਮਕ ਭਾਵਾਂ ਦੇ ਪਰਗਟਾ ਲਈ ਪ੍ਰਤੀਕਾਂ ਦੀ ਅਨੇਕ-ਭਾਂਤੀ ਵਰਤੋਂ ਵਿਦਮਾਨ ਹੈ। ਡਾ: ਪ੍ਰੇਮ ਪਰਕਾਸ਼ ਸਿੰਘ ਲਿਖਦੇ ਹਨ;

"ਨਿਰਗੁਣ ਕਵੀਆਂ ਨੇ ਪ੍ਰਤੀਕਾਂ ਦੇ ਮਾਧਿਅਮ ਨਾਲ ਆਪਣੇ ਅਧਿਆਤਮਕ, ਰਹੱਸ-

---

1. ਆਧੁਨਿਕ ਹਿੰਦੀ ਕਾਵਯ ਮੇਂ ਪ੍ਰਤੀਕ-ਵਿਧਾਨ।

ਵਾਦੀ, ਭਗਤੀ ਵਾਦੀ, ਸਿਖਿਆਤਮਕ ਤੇ ਸੂਹਜ ਵਾਦੀ ਖ਼ਿਆਲ ਪਰਗਟਾਏ ਹਨ। ਇਨ੍ਹਾਂ ਨੇ ਹਰ ਪ੍ਰਕਾਰ ਦੇ ਸੋਮੋਂ ਤੋਂ ਪ੍ਰਤੀਕ ਗ੍ਰਹਿਣ ਕਰਨ ਦਾ ਯਤਨ ਕੀਤਾ ਹੈ। ਖ਼ਾਸ ਕਰਕੇ ਅਜਿਹੇ ਪ੍ਰਤੀਕ ਜਿਹੜੇ ਲੋਕ-ਚੇਤਨਾ ਨਾਲ ਚਿਰਾਂ ਤੋਂ ਜੁੜੇ ਆ ਰਹੇ ਹਨ ਅਤੇ ਜਿਨ੍ਹਾਂ ਤੋਂ ਜਨ-ਸਾਧਾਰਣ ਭਲੀ ਭਾਂਤ ਜਾਣੂ ਹੈ। ਕੁਦਰਤੀ ਆਲਾ ਦੁਆਲਾ, ਘਰੇਲੂ ਵਿਹਾਰ ਕਾਰ, ਵਣਜ ਵਪਾਰ, ਧਨ-ਦੌਲਤ, ਨਾਤੇ-ਰਿਸ਼ਤੇ ਜੀਵ-ਜੰਤੂ, ਹਾਰ-ਸ਼ਿੰਗਾਰ, ਮਰਨਾ-ਪਰਨਾ ਆਦਿ ਹਰ ਪਰਕਾਰ ਦੇ ਸੋਮੋਂ ਤੋ ਪ੍ਰਤੀਕ ਸਾਮਗਰੀ ਨੂੰ ਇਕੱਤਰ ਕੀਤਾ ਗਿਆ ਹੈ।[1]

ਭਾਈ ਗੁਰਦਾਸ ਦੀਆਂ ਵਾਰਾਂ ਦਾ ਆਧਾਰ ਗੁਰਬਾਣੀ ਹੈ। ਗੁਰਬਾਣੀ ਵਿਚਲੇ ਡੂੰਘੇ ਵਿਚਾਰਾਂ ਨੂੰ ਭਾਈ ਸਾਹਿਬ ਨੇ ਵਾਰਾਂ ਰਾਹੀਂ ਸੌਖੇ ਢੰਗ ਨਾਲ ਸਮਝਾਉਣ ਦਾ ਸਫ਼ਲ ਜਤਨ ਕੀਤਾ ਹੈ। ਇਸ ਲਈ ਭਾਈ ਸਾਹਿਬ ਦੀਆਂ ਵਾਰਾਂ ਵਿਚ ਵਰਤੇ ਪ੍ਰਤੀਕ ਕਾਫ਼ੀ ਹਦ ਤਕ ਗੁਰਬਾਣੀ ਵਿਚ ਵਰਤੇ ਗਏ ਪ੍ਰਤੀਕਾਂ ਨਾਲ ਮੇਲ ਖਾਂਦੇ ਹਨ। ਪਰ ਕਿਉਂਕਿ ਭਾਈ ਸਾਹਿਬ ਦਾ ਵਰਣਨ ਢੰਗ ਆਪਣਾ ਵਖਰਾ, ਨਵੇਕਲਾ ਹੈ ਇਸ ਲਈ ਉਨ੍ਹਾਂ ਦੇ ਵਰਤੇ ਪ੍ਰਤੀਕਾਂ ਵਿਚ ਨਵੇਕਲੇਪਨ ਦੀ ਝਲਕ ਵੀ ਜ਼ਰੂਰੀ ਹੈ। ਭਾਈ ਸਾਹਿਬ ਦੇ ਪ੍ਰਤੀਕਾਂ ਦੀ ਰੰਗਣ ਘਰੋਗੀ, ਛਬੀ ਕੁਦਰਤੀ ਤੇ ਵਰਤੋ ਸੁੰਦਰ ਤੇ ਢੁਕਵੀ ਹੈ। ਇਕ ਹੀ ਵਿਚਾਰ ਦੀ ਪੁਸ਼ਟੀ ਲਈ ਜੀਵਨ ਦੇ ਆਲੇ ਦੁਆਲੇ ਵਿਚੋ ਕਈ ਪ੍ਰਤੀਕਾਂ ਦੀ ਵਰਤੋ ਭਾਈ ਸਾਹਿਬ ਦੀਆਂ ਵਾਰਾਂ ਦਾ ਖ਼ਾਸ ਗੁਣ ਹੈ।

ਭਾਈ ਸਾਹਿਬ ਨੇ ਕੁਦਰਤੀ ਨਜ਼ਾਰਿਆਂ ਤੇ ਵਸਤੂਆਂ ਨੂੰ ਪ੍ਰਤੀਕ ਰੂਪ ਵਿਚ ਚਿੱਤ੍ਰਿਤ ਕਰ ਕੇ ਉਹਨਾਂ ਰਾਹੀਂ ਅਧਿਆਤਮਕ, ਰਹੱਸਵਾਦੀ ਤੇ ਨੈਤਿਕ ਭਾਵ ਸਪੱਸ਼ਟ ਕੀਤੇ ਹਨ। ਗੁਰਮੁਖ ਤੇ ਮਨਮੁਖ ਦਾ ਫ਼ਰਕ ਦੱਸਣ ਲਈ ਤੇ ਉਹਨਾਂ ਦਾ ਸਰੂਪ ਉਜਾਗਰ ਕਰਨ ਲਈ ਭਾਈ ਸਾਹਿਬ ਨੇ 'ਹੰਸ' ਤੇ 'ਬਗਲੇ' ਦਾ ਪ੍ਰਤੀਕ ਵਰਤਿਆ ਹੈ:-

ਹੰਸ ਨ ਛੱਡੇ ਮਾਨ ਸਰ ਬਗੁਲਾ ਬਗੁ ਛੰਪੜ ਫਿਰ ਆਵੈ।[2]

ਤੇ ਇਸੇ ਤਰ੍ਹਾਂ 'ਕੋਇਲ' ਤੇ 'ਕਾਂ' ਨੂੰ ਵੀ ਪ੍ਰਤੀਕ ਬਣਾਇਆ ਹੈ:-

---

1. ਏ ਕਰਿਟੀਕਲ ਸੱਟਡੀ ਆਫ਼ ਨਿਰਗੁਣ ਸਕੂਲ ਆਫ਼ ਪੰਜਾਬੀ ਪੋਇਟਰੀ।
2. ਵਾਰਾਂ ਭਾਈ ਗੁਰਦਾਸ, ਵਾਰ 5, ਪਉੜੀ 12

ਕੋਇਲ ਬੋਲੇ ਅੰਬ ਵਣ, ਵਣ ਵਣ ਕਾਉ ਕੁਥਾਉ ਸੁਨਾਵੈ।[1]

ਹੰਸ ਤੇ ਕੋਇਲ ਗੁਰਮੁਖ ਦੇ ਸਥਿਰ ਸੁਭਾ ਨੂੰ ਵੀ ਦਰਸਾ ਰਹੇ ਹਨ ਤੇ ਇਸ ਦੇ ਟਾਕਰੇ ਤੇ 'ਬਗਲਾ' ਤੇ 'ਕਾਂ' ਮਨਮੁਖ ਦੇ ਦੁਬਿਧਾ ਛਲ ਕੂੜੇ ਸੁਭਾ ਦੇ ਸੂਚਕ ਹਨ। ਡਾ:ਪਦਮਾ ਅਗਰਵਾਲ ਦੀ ਲਿਖਤ ਹੈ "ਪ੍ਰਤੀਕ ਮਨੁੱਖੀ ਸੁਭਾ ਨੂੰ ਉਜਾਗਰ ਕਰਨ ਦੀ ਸਮਰਥਾ ਰਖਦੇ ਹਨ"।[2]

ਇਕ ਹੋਰ ਥਾਂ ਮਨਮੁੱਖ ਨੂੰ ਸੰਖ ਦੇ ਪ੍ਰਤੀਕ ਰਾਹੀਂ ਵਿਅਕਤ ਕੀਤਾ ਹੈ:-

ਸੰਖ ਸਮੁੰਦਹੁ ਸਖਣਾ ਧਾਹਾਂ ਦੇ ਦੇ ਰੋਇ ਸੁਣਾਏ।[3]

ਇਸੇ ਤਰ੍ਹਾਂ ਮਨਮੁੱਖ ਦੇ ਮੰਦੇ ਸੁਭਾਵ ਨੂੰ ਦਰਸਾਉਣ ਲਈ ਰੌਂਡੂ, ਉਲੂੰ, ਰੋਗੀ, ਤਿਲ ਬੂਆੜ, ਕੌਹਾਂ, ਅਕ-ਇੰਡਾ, ਖਰ (ਗਧਾ)[4] ਆਦਿ ਨੂੰ ਪ੍ਰਤੀਕ ਦੇ ਤੌਰ ਤੇ ਵਰਤਿਆ ਹੈ। ਇਸ ਦੇ ਟਾਕਰੇ ਤੇ ਗੁਰਮੁਖ ਨੂੰ ਚੰਦਨ ਦੇ ਪ੍ਰਤੀਕ ਰਾਹੀਂ ਉਜਾਗਰ ਕੀਤਾ ਹੈ; ਗੁਰਮੁਖ ਲਈ ਪਾਰਸ, ਮੁਹਾਣਾ, ਜਲ-ਕਮਲ ਫੁੱਲ[5], ਆਦਿ ਪ੍ਰਤੀਕ ਵੀ ਵਰਤੇ ਹਨ।

ਨਿਮਰਤਾ ਮਨੁੱਖੀ ਸੁਭਾਵ ਦਾ ਇਕ ਚੰਗਾ ਗੁਣ ਹੈ। ਨਿਮਰਤਾ ਦਾ ਸੰਦੇਸ਼ ਦੇਣ ਲਈ ਭਾਈ ਸਾਹਿਬ ਨੇ ਧਰਤੀ, ਚਰਨ,ਜਲ, ਘਾਹ, ਤਿਲ, ਵੜੇਵੇਂ, ਅਨਾਰ ਦਾਣਾ, ਖ਼ਸਖ਼ਾਸ ਦਾ ਦਾਣਾ, ਕਮਾਦ[6], ਆਦਿ ਵਸਤੂਆਂ ਨੂੰ ਪ੍ਰਤੀਕ ਬਣਾ ਕੇ ਵਰਤਿਆ ਹੈ। ਇਸ ਦੇ ਟਾਕਰੇ ਤੇ ਹੰਕਾਰੀਆਂ ਲਈ ਅੱਗ, ਸਿੰਮਲ, ਚੀਲ੍ਹ, ਬਾਂਸ[7] ਆਦਿ ਪ੍ਰਤੀਕ ਵਰਤੇ ਹਨ:-

ਅੱਗੀ ਲਾਟ ਉਚਾਟ ਹੈ ਸਿਰ ਉੱਚਾ ਕਰ ਕਰੈ ਕੁਚਾਰਾ।
ਸਿਰ ਨੀਵਾਂ ਨੀਵਾਣ ਵਾਸ ਪਾਣੀ ਅੰਦਰ ਪਰਉਪਕਾਰਾ।[8]

---

1. ਵਾਰਾਂ ਭਾਈ ਗੁਰਦਾਸ, ਵਾਰ 5, ਪਉੜੀ 19
2. ਸਿੰਬੋਲਿਜ਼ਮ ਇੰਨ ਆਰਟ।
3. ਵਾਰਾਂ ਭਾਈ ਗੁਰਦਾਸ, ਵਾਰ 17, ਪਉੜੀ ਪਹਿਲੀ।
4. ਉਹੀ, ਵਾਰ 17, ਪਉੜੀ 2,6,13,16,17,19,20.
5. ਉਹੀ, ਵਾਰ 16, ਪਉੜੀ 2,3,5,6,9
6. ਉਹੀ, ਵਾਰ 4, ਪਉੜੀ 2,4,8,9,10,11,13,14.
7. ਉਹੀ, ਵਾਰ 17, ਪਉੜੀ 5;
8. ਉਹੀ, ਵਾਰ 4, ਪਉੜੀ 6

ਪ੍ਰਭੂ ਸਰਬ ਵਿਆਪਕ ਹੈ, ਘਟ ਘਟ ਵਿਚ ਵਸਦਾ ਹੈ। ਅਲੀ ਹੈਦਰ ਸੂਫ਼ੀ ਫ਼ਕੀਰ ਨੇ ਕਿਹਾ ਹੈ:-

ਜਿਵੇਂ ਦੁਧ ਘੀ ਦਹੀਂ ਤੇ ਮੱਖਣ ਦੇ ਹੈਦਰ,
ਤਿਵੇਂ ਫ਼ਰਕ ਨਾ ਰੱਬ ਦੀ ਜ਼ਾਤ ਦਾ ਈ" ।

ਇਸ ਭੇਤ ਨੂੰ ਜ਼ਾਹਰ ਕਰਨ ਲਈ, ਜਨ-ਸਾਧਾਰਣ ਦੀ ਸਮਝ ਗੋਚਰੇ ਲਿਆਉਣ ਲਈ, ਭਾਈ ਸਾਹਿਬ ਨੇ ਸੂਤ, ਸੋਨਾ, ਗੰਨਾ, ਦੁਧ, ਸੂਰਜ, ਪਾਣੀ[1] ਆਦਿ ਨੂੰ ਪ੍ਰਤੀਕ ਬਣਾ ਕੇ ਵਰਤਿਆ ਹੈ। ਇਕੋ ਚੀਜ਼ ਨੂੰ ਵਖਰੇ ਵਖਰੇ ਰੂਪ ਧਾਰਦਿਆਂ ਵਿਖਾ ਕੇ ਤੇ ਉਹਨਾਂ ਚੀਜ਼ਾਂ ਦੇ ਵਖਰੇ-ਵਖਰੇ ਨਾਂ ਦਸ ਕੇ, ਫਿਰ ਵੀ ਉਹਨਾਂ ਵਿਚ ਇਕੋ ਚੀਜ਼ ਦੇ ਵਿਆਪਕ ਹੋਣ ਤੋ ਹਰ ਸ਼ੈ ਵਿਚ ਪ੍ਰਭੂ ਦੀ ਹੋਂਦ ਦਾ ਗਿਆਨ ਕਰਵਾਇਆ ਹੈ। ਸੂਤ ਦੀ ਉਦਾਹਰਣ ਤੋਂ ਸਪੱਸ਼ਟ ਕਰਦੇ ਹਨ ਕਿ ਆਪ ਹੀ ਸਭ ਥਾਂ ਵਰਤ ਰਿਹਾ ਹੈ:-

ਹੋਵੈ ਸੂਤ ਕਪਾਹ ਦਾ ਕਰ ਤਾਣਾ ਵਾਣਾ।
ਸੂਤਹੁ ਕਪੜ ਜਾਣੀਐ ਆਖਾਣ ਵਖਾਣਾ।
ਚਉਸੀ ਤੇ ਚੋਤਾਰ ਹੋਇ ਗੰਗਾ ਜਲ ਜਾਣਾ।
ਖ਼ਾਸਾ ਮਲਮਲਸਿਰੀਸਾਫ਼ ਤਨਸੁਖ ਮਨਭਾਣਾ।
ਪਗ ਦੁਪੱਟਾ ਚੋਲਣਾ ਪਤਕਾ ਪਰਵਾਣਾ।
ਆਪੇ ਆਪ ਵਰਤਦਾ ਗੁਰਮੁਖ ਰੰਗ ਮਾਣਾ।[2]

ਭਾਈ ਗੁਰਦਾਸ ਦੀਆਂ ਵਾਰਾਂ ਦੀ ਸ਼ੈਲੀ ਅਲੰਕਾਰਕ ਹੈ ਤੇ ਹੈ ਵੀ ਇਹ ਕਈ ਪ੍ਰਕਾਰ ਦੀ। ਭਾਈ ਸਾਹਿਬ ਨੇ ਅਨੇਕ ਤਰ੍ਹਾਂ ਦੇ ਪ੍ਰਤੀਕ ਤੇ ਚਿੰਨ੍ਹ ਵਰਤ ਕੇ ਵਿਸ਼ਾਲ ਅਰਥ ਵਿਅਕਤ ਕੀਤੇ ਹਨ।

---

1. ਵਾਰਾਂ ਭਾਈ ਗੁਰਦਾਸ, ਵਾਰ 2, ਪਉੜੀ 10,11,12,13,14,15.
2. ਉਹੀ, ਵਾਰ ੭, ਪਉੜੀ 10.

ਸਚ ਤੇ ਝੂਠ ਦੋ ਅਜਿਹੀਆਂ ਵਸਤੂਆਂ ਹਨ ਜੋ ਵੇਖੀਆਂ ਨਹੀਂ ਜਾ ਸਕਦੀਆਂ, ਵਿਖਾਈਆਂ ਨਹੀਂ ਜਾ ਸਕਦੀਆਂ। ਇਹਨਾਂ ਦੀ ਪਛਾਣ ਹੀ ਕਰਾਈ ਜਾ ਸਕਦੀ ਹੈ ਜੋ ਪ੍ਰਤੀਕਾਂ ਦੀ ਵਰਤੋਂ ਦੁਆਰਾ ਹੀ ਹੋ ਸਕਦੀ ਹੈ। ਸਚ ਤੇ ਝੂਠ ਲਈ ਵਰਤੇ ਪ੍ਰਤੀਕਾਂ ਦੀ ਸੂਚੀ ਹੇਠਲੀ ਪਉੜੀ ਵਿਚੋਂ ਮਿਲਦੀ ਹੈ:-

ਸੱਚ ਸੂਰਜ ਪਰਗਾਸ ਹੈ, ਕੂੜਹੁ ਘੁਘੂ ਕੁਝ ਨ ਸੁਝੈ।
ਸੱਚ ਵਣਾਸਪਤਿ ਬੋਹੀਐ ਕੂੜਹੁ ਵਾਸ ਨ ਚੰਦਨ ਬੁਝੈ।
ਸਚਹੁ ਸਫਲ ਤਰੋਵਰਾ ਸਿੰਮਲ ਅਫਲ ਵਡਾਈ ਲੁਝੈ।
ਸਾਵਣ ਵਣ ਹਰੀਆਵਲੇ ਸੁੱਕੇ ਅੱਕ ਜਵਾਹਾਂ ਲੁਝੈ।
ਮਾਣਕ ਮੋਤੀ ਮਾਨਸਰ ਸੰਖ ਨਿਸੰਖਣਿ ਹਸਤਿਨਿ ਦੂਝੈ।
ਸੱਚ ਗੰਗੋਦਕ ਨਿਰਮਲਾ ਕੂੜ ਰਲੈ ਮਦ ਪ੍ਰਗਟ ਗੁਝੈ।
ਸਚ ਸੱਚਾਕੂੜ ਕੂੜਹੁ ਝੁਝੈ।[1]

ਇਸ ਪਉੜੀ ਵਿਚਲੇ ਪ੍ਰਤੀਕ ਰੂਪਕ ਹੋ ਨਿਬੜੇ ਹਨ। ਇਹਨਾਂ ਪ੍ਰਤੀਕਾਂ ਤੋਂ ਇਲਾਵਾ ਭਾਈ ਸਾਹਿਬ ਸਚ ਤੇ ਝੂਠ ਲਈ ਹੋਰ ਵੀ ਕਈ ਪ੍ਰਤੀਕ ਵਰਤਦੇ ਹਨ ਜਿਵੇਂ ਸੱਚ ਲਈ ਗੁਰਮੁਖ, ਸੋਨਾ, ਹੀਰਾ, ਦਾਤਾ, ਸੂਰ, ਸਿਰ ਪਗ, ਸ਼ੇਰ ਆਦਿ ਤੇ ਝੂਠ ਲਈ ਮਨਮੁਖ, ਕੱਚ, ਫਟਕ, ਮੰਗਤਾ, ਚੋਰ, ਕਛੋਟਾ, ਹੀਣਾ ਹਿਰਣੋਟਾ ਆਦਿ।[2]

ਮੂਰਖਾਂ ਦੇ ਕੰਮ ਕਾਜ ਤੇ ਸੁਭਾ ਦਰਸਾਉਣ ਲਈ ਭਾਈ ਸਾਹਿਬ ਨੇ 32ਵੀਂ ਵਾਰ ਵਿਚ ਅਨੇਕਾਂ ਪ੍ਰਤੀਕ ਵਰਤੇ ਹਨ। ਮੂਰਖ, ਸੁਭਾ ਦਾ ਅੜੀਅਲ ਹੁੰਦਾ ਹੈ, ਉਸ ਦੇ ਸੁਭਾ ਦੇ ਇਸ ਪੱਖ ਨੂੰ ਤੋਤੇ, ਬਾਂਦਰ, ਖੋਤੇ ਤੇ ਕੁੱਤੇ ਦੇ ਸੁਭਾ ਰਾਹੀਂ ਪ੍ਰਗਟ ਕੀਤਾ ਹੈ।[3] ਮੂਰਖ ਦੀਆਂ ਭੈੜੀਆਂ ਆਦਤਾਂ ਨੂੰ ਹਾਥੀ, ਉਠ ਆਦਿ ਦੀਆਂ ਆਦਤਾਂ ਰਾਹੀਂ ਸਾਕਾਰ ਕੀਤਾ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 30, ਪਉੜੀ 11.
2. ਉਹੀ, ਵਾਰ 30, ਪਉੜੀ 5,6,7.
3. ਉਹੀ, ਵਾਰ 32, ਪਉੜੀ 11.

ਜਿਉ ਹਾਥੀ ਦਾ ਨਾਵਣਾ ਬਾਹਰ ਨਿਕਲ ਖੇਹ ਉਡਾਵੈ।
ਜਿਉ ਊਠੈ ਦਾ ਖਾਵਣਾ ਪਰਹਰ ਕਣਕ ਜਵਾਹਾਂ ਖਾਵੈ।
ਕਮਲੇ ਦਾ ਕਛੋਟੜਾ ਕਦੇ ਲਕ ਕਦੇ ਸੀਸ ਵਲਾਵੈ।
.................................
ਮੱਖੀ ਬਾਣ ਕੁਬਾਣ ਹੈ ਲੈ ਦੁਰਗੰਧ ਸੁਗੰਧ ਨ ਭਾਵੈ।
ਮੂਰਖ ਦਾ ਕਿਹੁ ਹੱਥ ਨ ਆਵੈ।[1]

ਇਉਂ ਹੀ ਬੇਮੁਖਾਂ, ਦੂਬਾਜਰਿਆਂ, ਕਪਟ-ਸਨੇਹੀਆਂ, ਨਿੰਦਕਾਂ, ਮੀਣਿਆਂ ਆਦਿ ਲਈ ਕਈ ਪ੍ਰਕਾਰ ਦੇ ਪ੍ਰਤੀਕਾਂ ਦੀ ਵਰਤੋਂ ਕਰ ਕੇ ਇਹਨਾਂ ਦੇ ਸੁਭਾਵ ਤੋਂ ਜਾਣੂ ਕਰਾਇਆ ਗਿਆ ਹੈ।

ਇਸ ਸੰਸਾਰ ਨੂੰ ਥੋੜ-ਚਿਰਾ ਦੱਸਣ ਲਈ ਨਦੀ ਨਾਵ, ਸੁਪਨੇ ਤੇ ਰੁਖ ਦੀ ਛਾਂ ਨੂੰ ਪ੍ਰਤੀਕ ਬਣਾਂਦੇ ਹਨ:-

ਨਦੀ ਨਾਵ ਸੰਜੋਗ ਮੇਲ ਮਿਲਦਿਆ।
ਸੁਪਨੇ ਅੰਦਰ ਭੋਗ ਰਾਜ ਕਮਾਇਆ।
ਕਦੇ ਹਰਖ ਕਦੇ ਸੋਗ ਤਰਵਰ ਛਾਇਆ।[2]

ਗੁਰਮੁਖ ਨੂੰ ( ਇਸ ਸੰਸਾਰ ਵਿਚ) ਪਰਾਹੁਣੇ ਦੇ ਪ੍ਰਤੀਕ ਰਾਹੀਂ ਪਰਗਟ ਕੀਤਾ ਹੈ:-

ਗੁਰਮੁਖ ਸੁਘੜ ਸੁਜਾਣ ਗੁਰ ਸਮਝਾਇਆ।
ਮਿਹਮਾਣੀ ਮਿਹਮਾਣ ਮਜਲਸ ਆਇਆ।[3]

ਇਹ ਗੁਰਮੁਖ ਆਪਣੇ ਗੁਰੂ ਨਾਲ ਅਟੁਟ ਪ੍ਰੀਤ ਕਰਦਾ ਹੈ। ਗੁਰਮੁਖ ਤੇ ਗੁਰੂ ਦੀ ਇਸ ਪ੍ਰੀਤ ਨੂੰ ਭਾਈ ਸਾਹਿਬ ਨੇ ਪੀਰ ਤੇ ਮੁਰੀਦਾਂ ਦੀ ਪਿਰਹੜੀ ਕਿਹਾ ਹੈ ਤੇ ਇਸ ਪ੍ਰੀਤ ਨੂੰ ਪਰਗਟਾਉਣ

---

1. ਵਾਰਾਂ ਭਾਈ ਗੁਰਦਾਸ, ਵਾਰ 32, ਪਉੜੀ 10.
2. ਉਹੀ, ਵਾਰ 19, ਪਉੜੀ 8.
3. ਉਹੀ, ਵਾਰ 19, ਪਉੜੀ 3.

ਲਈ ਕਈ ਪ੍ਰਤੀਕਾਂ ਦਾ ਆਸਰਾ ਲਿਆ ਹੈ। ਜਿਵੇਂ ਚੰਨ ਚਕੋਰ, ਚਕਵੀ ਸੂਰਜ, ਕਵਲ ਜਲ, ਮੋਰ, ਬਬੀਹੇ, ਬਦਲ, ਨਾਰ ਭਤਾਰ, ਮਾਂ ਪੁਤ[1], ਆਦਿ ।

ਇਹ ਗੁਰਮੁਖ ਸਾਧ ਸੰਗਤ ਵਿਚ ਰਹਿੰਦੇ ਹਨ। ਜੇ ਗੁਰਮੁਖ ਲਈ 'ਹੰਸ' ਨੂੰ ਪ੍ਰਤੀਕ ਬਣਾਇਆ ਹੈ ਤਾਂ ਸਾਧ ਸੰਗਤ ਲਈ ਮਾਨ ਸਰੋਵਰ[2], ਸੁਖ ਸਾਗਰ[3], ਸਚਖੰਡ[4] ਆਦਿ ਪ੍ਰਤੀਕ ਵਰਤੇ ਹਨ॥

ਇਸ ਬਾਰੇ ਵਿਚਾਰ ਦੇ ਅਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਨੇ ਜੀਵਨ ਦੇ ਆਮ ਖੇਤਰ ਵਿਚੋ ਪ੍ਰਤੀਕ ਲਏ ਹਨ ਤੇ ਅਖੀ ਦਿਸਦੇ ਯਥਾਰਥ ਪਦਾਰਥਾਂ ਨੂੰ ਇਸ ਮਤਲਬ ਲਈ ਵਰਤਿਆ ਹੈ। ਇਹ ਪ੍ਰਤੀਕ ਘਰੋਗੀ, ਜਾਣੇ ਪਛਾਣੇ ਹੋਣ ਕਰਕੇ ਵਧੇਰੇ ਪ੍ਰਭਾਵਸ਼ਾਲੀ ਹਨ। ਕਿਉਂਕਿ ਇਹ ਚਿੰਨ੍ਹ ਆਪ-ਪਰਖੇ ਤੇ ਮਨੁੱਖੀ-ਅਨੁਭਵ ਦੇ ਨੇੜੇ ਦੇ ਹਨ ਇਸ ਲਈ ਇਹ ਸਜਿੰਦ ਤੇ ਅਰਥ-ਭਰਪੂਰ ਹਨ। ਭਾਵੇਂ ਭਾਈ ਸਾਹਿਬ ਦੇ ਕੁਝ ਪ੍ਰਤੀਕ ਜਿਵੇਂ ਮਾਨ-ਸਰੋਵਰ, ਸੁਖ ਸਾਗਰ, ਸਚਖੰਡ ਆਦਿ ਨੂੰ ਅਸੀਂ ਗਿਆਨ-ਇੰਦਰੀਆਂ ਰਾਹੀਂ ਨਹੀਂ ਮਾਣ ਸਕਦੇ, ਫਿਰ ਕਲਪਨਾ ਤੇ ਵਿਸ਼ਵਾਸ਼ ਇਸ ਪੱਖ ਵਿਚ ਸਾਡੀ ਸਹਾਇਤਾ ਕਰਦੇ ਹਨ। ਇਹਨਾਂ ਪ੍ਰਤੀਕਾਂ ਦੀ ਚੋਣ ਤੇ ਫਿਰ ਇਹਨਾਂ ਨੂੰ ਸੁੰਗ੍ਰਹਿ ਕਰਨਾ ਇਕ ਮਹਾਨ ਕੰਮ ਹੈ। ਇਹਨਾਂ ਪ੍ਰਤੀਕਾਂ ਦੀ ਸੂਚੀ ਏਨੀ ਭਰਪੂਰ ਤੇ ਲੰਮੀ ਹੈ ਕਿ ਵਿਸਥਾਰ ਦੇ ਡਰ ਤੋ ਸਾਰੀ ਦੀ ਸਾਰੀ ਦਿੱਤੀ ਨਹੀਂ ਜਾ ਸਕਦੀ।

ਇਹਨਾਂ ਪ੍ਰਤੀਕਾਂ ਦੀ ਵਰਤੋ ਨੇ ਗੂੜ੍ਹ ਤੇ ਗੂੜ੍ਹ ਭਾਵਾਂ ਨੂੰ ਸੌਖੇ ਢੰਗ ਵਿਚ ਪੇਸ਼ ਕੀਤਾ ਹੈ। ਇਹਨਾਂ ਦੀ ਸਹਾਇਤਾ ਬਿਨਾਂ ਸ਼ਾਇਦ ਇਹ ਮੰਤਵ ਸਿਧ ਨਾ ਹੁੰਦਾ। ਤੇ ਜੇ ਇਹ ਕਿਹਾ ਜਾਵੇ ਕਿ ਭਾਈ ਸਾਹਿਬ ਦੀਆਂ ਵਾਰਾਂ ਦਾ 'ਗੁਰੂ ਗ੍ਰੰਥ ਸਾਹਿਬ ਦੀ ਕੁੰਜੀ' ਹੋਣ ਵਿਚ ਪ੍ਰਤੀਕਾਂ ਦਾ ਬਹੁਤ ਵੱਡਾ ਹਿੱਸਾ ਹੈ, ਤਾਂ ਕੋਈ ਅਤਿਕਥਨੀ ਨਹੀ ਹੋਵੇਗੀ।

---

1. ਵਾਰਾਂ ਭਾਈ ਗੁਰਦਾਸ, ਵਾਰ 27, ਪਉੜੀ 4.
2. ਉਹੀ, ਵਾਰ 16, ਪਉੜੀ 8.
3. ਉਹੀ, ਵਾਰ 12, ਪਉੜੀ 20.
4. ਉਹੀ, ਵਾਰ 16, ਪਉੜੀ 12.

## (ਕ) ਭਾਈ ਗੁਰਦਾਸ ਦੀਆਂ ਵਾਰਾਂ ਦਾ ਛੰਦ-ਪ੍ਰਬੰਧ

ਕਵਿਤਾ ਨੂੰ ਵਾਰਤਕ ਨਾਲੋਂ ਜੋ ਕੋਈ ਸਪੱਸ਼ਟਭਾਂਤ ਨਿਖੇੜਨ ਵਾਲੀ ਸ਼ੈ ਹੈ ਤਾਂ ਉਹ ਇਸ ਦੀ ਲੈ-ਮਈ, ਤੋਲ-ਬੱਧੀ ਰਚਨਾ ਹੈ। ਕਾਰਲਾਈਲ ਅਨੁਸਾਰ ਕਵਿਤਾ, 'ਗਾਉਂਦਾ ਖ਼ਿਆਲ' ਹੈ; ਐਡਗਰ ਐਲਨ ਪੋ ਦੇ ਕਥਨ ਅਨੁਸਾਰ ਕਵਿਤਾ "ਸੁੰਦਰਤਾ ਦਾ ਲੈ-ਮਈ ਪਰਗਟਾ" ਹੈ; ਅਤੇ ਵਾਟਸ ਡੈਂਟਨ ਤੇ ਪ੍ਰੋ: ਕੋਰਟ ਹੋਪ ਦੇ ਸ਼ਬਦਾਂ ਵਿਚ ਕਵਿਤਾ, "ਜਜ਼ਬੇ-ਗੁੰਧੀ, ਲੈ-ਭਰੀ ਬੋਲੀ ਰਾਹੀਂ, ਮਨੁੱਖੀ ਮਨ ਦਾ ਕਲਾਤਮਕ ਚਿਤਰਨ " ਹੈ; ਮੈਥਿਊ ਆਰਨਲਡ ਕਹਿੰਦਾ ਹੈ ਕਿ "ਕਵਿਤਾ ਦਾ ਰਾਗ-ਤੋਲ ਜਿਸੇ ਵਿਸ਼ੇਸ਼ ਨਿਯਮ ਵਿਚ ਬੱਝਾ ਹੁੰਦਾ ਹੈ, ਵਾਰਤਕ ਨਾਲੋਂ ਨਿਪਟ ਵਖਰਾ, ਇਹ ਤੋਲ ਕਵਿਤਾ ਨੂੰ ਉਤਮ ਬਣਾਉਣ ਵਿਚ ਬਹੁਤ ਸਹਾਈ ਹੁੰਦਾ ਹੈ।"

ਕਵਿਤਾ ਸੰਬੰਧੀ ਉਪਰੋਕਤ ਵਿਚਾਰਾਂ ਤੋਂ ਇਕ ਸਿੱਟਾ ਨਿਕਲਦਾ ਹੈ ਕਿ ਤੋਲ, ਕਵਿਤਾ ਦਾ ਇਕ ਜ਼ਰੂਰੀ ਤੱਤ ਹੈ। ਇਸ ਨਿਯਮ-ਬਧ ਤੋਲ ਨੂੰ ਹੀ ਛੰਦ ਆਖਿਆ ਜਾਂਦਾ ਹੈ ਤੇ ਇਸੇ ਲਈ ਕਵਿਤਾ ਨੂੰ ਆਮ ਕਰ ਕੇ, ਛੰਦ-ਬਧ ਰਚਨਾ ਕਹਿੰਦੇ ਹਨ। ਭਾਵੇਂ ਅਜ ਦੇ ਯੁਗ ਵਿਚ ਛੰਦ-ਰਹਿਤ ਕਵਿਤਾ ਵੀ ਰਚੀ ਜਾ ਰਹੀ ਹੈ, ਪਰ ਕਵਿਤਾ ਵਿਚ ਛੰਦ ਦੀ ਮਹਾਨਤਾ ਤੋਂ ਅੱਜ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਪੁਰਾਤਨ ਕਾਵਿ-ਸਾਹਿਤ, ਸਾਰੇ ਦਾ ਸਾਰਾ ਛੰਦ-ਬਧ ਹੈ ਤੇ ਇਹ ਵਿਚਾਰ ਬੜਾ ਪਰਪੱਕ ਸੀ ਕਿ ਛੰਦ ਤੋਂ ਬਿਨਾ ਕਵਿਤਾ, ਕਵਿਤਾ ਨਹੀਂ ਹੁੰਦੀ ਹੋਰ ਭਾਵੇਂ ਕੁਝ ਹੋਵੇ। ਭਾਰਤੀ ਸਾਹਿਤ ਵਿਚ ਤਾਂ ਕਵੀਆਂ ਲਈ ਛੰਦ ਇਕ ਜ਼ਰੂਰੀ ਵਿਦਿਆ ਸੀ। ਇਸ ਨੂੰ 'ਪਿੰਗਲ' ਕਿਹਾ ਜਾਂਦਾ ਹੈ ਕਿਉਂਕਿ ਪਿੰਗਲ ਆਚਾਰੀਆ ਨੇ ਹੀ 'ਛੰਦ ਸੂਤਰ' ਗ੍ਰੰਥ ਲਿਖਿਆ ਸੀ। ਇਹ ਗ੍ਰੰਥ, ਇਸ ਸੰਬੰਧ ਵਿਚ, ਸਭ ਤੋਂ ਪੁਰਾਣਾ ਗ੍ਰੰਥ ਹੈ। ਫ਼ਾਰਸੀ ਅਰਬੀ ਵਿਚ ਪਿੰਗਲ ਨੂੰ 'ਅਰੂਜ਼' ਕਹਿੰਦੇ ਹਨ ਤੇ ਉਰਦੂ ਫ਼ਾਰਸੀ ਕਵੀ ਅਰੂਜ਼ ਦੇ ਬੜੇ ਪਾਬੰਦ ਰਹਿੰਦੇ ਹਨ। ਇਹ ਗੱਲ ਕਿ ਕਵਿਤਾ ਲਈ ਛੰਦ ਇਕ ਜ਼ਰੂਰੀ ਤੱਤ ਹੈ, ਇਸ ਤੋਂ ਵੀ ਸਿਧ ਹੋ ਜਾਂਦੀ ਹੈ ਕਿ ਭਾਰਤੀ ਧਰਮ ਗ੍ਰੰਥ, ਵੇਦ, ਗੁਰੂ ਗ੍ਰੰਥ ਸਾਹਿਬ, ਰਾਮਾਇਣ, ਮਹਾਭਾਰਤ, ਗੀਤਾ, ਰਾਮ ਚਰਿਤ ਮਾਨਸ ਆਦਿ ਸਭ ਛੰਦ-ਬਧ ਰੂਪ ਵਿਚ ਹਨ। ਕੇਵਲ ਭਾਰਤੀ ਗ੍ਰੰਥ ਹੀ ਨਹੀਂ, ਬਿਦੇਸ਼ੀ ਭਾਸ਼ਾਵਾਂ ਵਿਚ ਵੀ ਇਲੀਅਡ, ਉਡੀਸੀ, ਸ਼ਾਹਨਾਮਾ(ਫ਼ਿਰਦੋਸੀ) ਆਦਿ ਛੰਦ-ਬਧ ਮਹਾਂ ਕਾਵਿ ਲਿਖੇ ਗਏ ਹਨ। ਇਸ ਤੋਂ ਸਪੱਸ਼ਟ ਹੈ ਕਿ ਕਵਿਤਾ ਦੀ ਮਹੱਤਾ ਲਈ ਛੰਦ ਇਕ ਅਤਿ-ਲੋੜੀਂਦਾ ਅੰਗ ਹੈ।

ਹੁਣ ਸਵਾਲ ਇਹ ਹੈ ਕਿ 'ਛੰਦ ਕੀ ਹੈ'? ਛੰਦ ਬਾਰੇ ਲੋਕਾਂ ਦੀ ਵੱਖ ਵੱਖ ਰਾਏ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਸ਼ਬਦਾਂ ਵਿਚ "ਉਹ ਕਾਵਯ, ਜਿਸ ਵਿਚ ਮਾਤਰਾਂ, ਅਖਰ ਗਣ ਆਦਿ ਦੇ ਨਿਯਮਾਂ ਦੀ ਪਾਬੰਦੀ ਹੋਵੇ" ਛੰਦ ਹੈ।[1] ਹਿੰਦੀ ਸਾਹਿਤ ਕੋਸ਼ ਵਿਚ 'ਛੰਦ' ਬਾਰੇ ਲਿਖਿਆ ਹੈ। 'ਅੱਖਰ, ਅੱਖਰਾਂ ਦੀ ਗਿਣਤੀ ਤੇ ਤਰਤੀਬ, ਮਾਤਰਾਂ, ਮਾਤਰਾਂ ਦੀ ਗਿਣਤੀ ਅਤੇ ਬਿਸਰਾਮ ਆਦਿ ਨਾਲ ਸੰਬੰਧਤ ਪਦ ਰਚਨਾ ਨੂੰ, ਜੋ ਖ਼ਾਸ ਨਿਯਮਾਂ ਅਨੁਸਾਰ ਰਚੀ ਗਈ ਹੋਵੇ, ਛੰਦ ਕਿਹਾ ਜਾਂਦਾ ਹੈ।"[2] ਵੀ. ਐਸ. ਘਾਟੇ," ਉਚੀਆਂ ਤੇ ਨੀਵੀਆਂ ਸੁਰਾਂ ਦੇ ਖ਼ਾਸ ਪ੍ਰਬੰਧ ਨੂੰ ਹੀ ਛੰਦ ਮੰਨਦਾ ਹੈ।[3]

ਸੋ, ਮਾਤਰਾਂ ਜਾਂ ਵਰਣਾਂ ਦੀ ਖ਼ਾਸ ਵਿਉਂਤ ਬੰਦੀ, ਜਿਸ ਵਿਚ ਸੁਰ, ਤਾਲ, ਤੋਲ ਤੇ ਬਿਸਰਾਮ ਦੀ ਸਹੀ ਵਰਤੋਂ ਕਰਦਿਆਂ ਤੁਕਾਂਤ ਮਿਲਾ ਕੇ ਲੈ ਪੈਦਾ ਕੀਤੀ ਗਈ ਹੋਵੇ, ਛੰਦ ਹੈ। ਇੰਜ ਕਵਿਤਾ ਦੀ ਰਚਨਾ ਵਿਚ ਛੰਦ ਦੀ ਖ਼ਾਸ ਮਹੱਤਾ ਹੈ। ਛੰਦ ਕਵੀ ਦੇ ਮਨੋਭਾਵਾਂ ਤੇ ਵਿਚਾਰਾਂ ਨੂੰ ਇਕ ਲੜੀ ਵਿਚ ਪਰੋਂਦਾ ਹੈ, ਉਸ ਵਿਚ ਸੁੰਦਰਤਾ ਭਰਦਾ ਹੈ, ਬਿਆਨ ਵਿਚ ਸਜਰਾ ਪਣ ਲਿਆ ਕੇ ਰਸਦਾਇਕ ਬਣਾਂਦਾ ਤੇ ਪ੍ਰਭਾਵ ਨੂੰ ਤੀਖਣ ਤੇ ਤੀਬਰ ਕਰਦਾ ਹੈ।

ਛੰਦ ਦੇ ਵਰਣਨ ਵਿਚ, ਉਪਰ, ਅਖਰਾਂ ਜਾਂ ਵਰਣਾਂ ਤੇ ਮਾਤਰਾਂ ਦਾ ਜ਼ਿਕਰ ਆਇਆ ਹੈ। ਇਸ ਆਧਾਰ ਤੇ ਛੰਦ ਦੋ ਕਿਸਮ ਦੇ ਹਨ: ਇਕ, ਜਿਨ੍ਹਾਂ ਵਿਚ ਅੱਖਰਾਂ ਜਾਂ ਵਰਣਾਂ ਦੀ ਤਰਤੀਬ ਤੇ ਗਿਣਤੀ ਕੀਤੀ ਹੁੰਦੀ ਹੈ, ਤੇ ਦੂਜੇ, ਜਿਨ੍ਹਾਂ ਵਿਚ ਮਾਤਰਾਂ ਦੀ ਗਿਣਤੀ ਤੇ ਤਰਤੀਬ। ਪਹਿਲੀ ਕਿਸਮ ਦੇ ਛੰਦ ਨੂੰ ਵਰਣਿਕ ਕਿਹਾ ਜਾਂਦਾ ਹੈ ਤੇ ਦੂਜੀ ਕਿਸਮ ਦੇ ਛੰਦ ਨੂੰ ਮਾਤ੍ਰਿਕ। ਇਸ ਤੋਂ ਅੱਗੇ ਵਰਣਾਂ ਜਾਂ ਮਾਤਰਾਵਾਂ ਦੀ ਵੱਖ ਵੱਖ ਗਿਣਤੀ, ਬਿਸਰਾਮ, ਚਰਣਾਂ ਜਾਂ ਤੁਕਾਂ ਦੀ ਗਿਣਤੀ ਤੇ ਤੁਕਾਂਤ ਉਤੇ ਲਘੂ ਗੁਰੂ ਦੇ ਵਖਰੇਵੇਂ ਕਾਰਨ, ਇਹਨਾਂ ਛੰਦਾਂ ਦੇ ਕਈ ਭੇਦ ਹੋ ਜਾਂਦੇ ਹਨ। ਇਸ ਤਰ੍ਹਾਂ ਇਹਨਾਂ ਛੰਦਾਂ ਦੀ ਗਿਣਤੀ ਵੀ ਬਹੁਤ ਹੈ ਜਿਵੇਂ ਦੋਹਿਰਾ, ਸੋਰਠਾ, ਦਵੱਈਆ, ਸਵੈਯਾ, ਕਬਿੱਤ, ਨਿਸ਼ਾਨੀ, ਸਿਰ ਖੰਡੀ, ਚੌਪਈ, ਅੜਿਲ, ਝੂਲਣਾ ਆਦਿ, ਆਦਿ।

---

1. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 371.
2. ਹਿੰਦੀ ਸਾਹਿਤਯ ਕੋਸ਼
3. ....a meter is nothing but a particular arrangement of high and low tones. Lectures on Rigveda, p.181.

ਗੁਰੂ ਸਾਹਿਬਾਨ ਨੇ ਆਪਣੀ ਰਚਨਾ ਕਈ ਵੱਖ-ਵੱਖ ਛੰਦਾਂ ਵਿਚ ਕੀਤੀ ਹੈ। ਭਾਈ ਗੁਰਦਾਸ ਨੇ ਭਾਵੇਂ ਗੁਰਮਤ ਵਿਚਾਰ ਧਾਰਾ ਨੂੰ ਅਪਨਾ ਕੇ ਰਚਨਾ ਕੀਤੀ, ਪਰ ਛੰਦ ਬਹੁਤੇ ਨਹੀਂ ਵਰਤੇ। ਬ੍ਰਿਜ ਭਾਸ਼ਾ ਵਿਚ ਰਚੀ ਕਵਿਤਾ ਦਾ ਛੰਦ ਕਬਿੱਤ ਹੈ ਜਾਂ ਸਵੱਈਆ; ਪੰਜਾਬੀ ਵਿਚ ਭਾਈ ਸਾਹਿਬ ਨੇ ਵਾਰਾਂ ਲਿਖੀਆਂ ਤੇ ਵਾਰਾਂ ਵਿਚ ਉਹੀ ਛੰਦ ਵਰਤਿਆ ਜੋ ਵਾਰ ਦੇ ਮਜ਼ਮੂਨ ਨਾਲ ਢੁਕਦਾ ਹੈ। ਵਾਰ ਆਮ ਤੌਰ ਤੇ ਨਿਸ਼ਾਨੀ ਛੰਦ ਵਿਚ ਰਚੀ ਜਾਂਦੀ ਹੈ, ਕਈ ਸਿਰਖੰਡੀ ਛੰਦ ਵੀ ਵਰਤਦੇ ਹਨ, ਕਈ ਵਾਰ ਦੇ ਛੰਦ ਨੂੰ 'ਪਉੜੀ' ਦਾ ਨਾਂ ਦੇ ਦੇਂਦੇ ਹਨ। 'ਪਉੜੀ' ਆਪਣੇ ਆਪ ਵਿਚ ਕੋਈ ਖ਼ਾਸ ਛੰਦ ਨਹੀਂ, ਕਿਉਂਕਿ ਜਿਵੇਂ ਹੋਰ ਛੰਦਾਂ ਦੀਆਂ ਤੁਕਾਂ ਦੀ ਗਿਣਤੀ ਨੀਅਤ ਹੈ, ਪਉੜੀ ਦੀਆਂ ਤੁਕਾਂ ਘਟ ਵਧ ਵੀ ਹੋ ਸਕਦੀਆਂ ਹਨ ਤੇ ਨਾਲੇ ਹੋਰ ਛੰਦਾਂ ਵਾਂਗ ਪਉੜੀ ਮਾਤਰਾਂ ਦੀ ਕਿਸੇ ਖ਼ਾਸ ਗਿਣਤੀ ਨੂੰ ਨਹੀਂ ਕਬੂਲਦੀ। ਮਾਤਰਾਂ ਦੀ ਗਿਣਤੀ ਦੇ ਘਟ ਵਧ ਹੋਣ ਨਾਲ ਪਉੜੀ ਦੇ ਕਈ ਰੂਪ ਬਣਦੇ ਹਨ ਤੇ ਵਾਰ ਪਉੜੀ ਦੇ ਕਿਸੇ ਇਕ ਰੂਪ ਵਿਚ ਲਿਖੀ ਜਾਂਦੀ ਹੈ।

ਭਾਈ ਸਾਹਿਬ ਦੀਆਂ ਵਾਰਾਂ ਦੇ ਛੰਦ ਸੰਬੰਧੀ ਵਿਚਾਰ ਕਰਨ ਤੋਂ ਪਹਿਲਾਂ ਵਾਰ ਸੰਬੰਧੀ ਕੁਝ ਜਾਣ ਲੈਣਾ ਜ਼ਰੂਰੀ ਹੈ।

ਵਾਰ ਪੰਜਾਬੀ-ਕਾਵਿ ਦਾ ਇਕ ਮਹੱਤਵਸ਼ਾਲੀ ਰੂਪ ਹੈ। 'ਵਾਰ' ਕਾਵਿ-ਰੂਪ ਵਿਚ ਕਿਸੇ ਸੂਰਮੇ ਦੀ, ਜੰਗ ਦੇ ਮੈਦਾਨ ਵਿਚ ਵਿਖਾਈ, ਸੂਰਬੀਰਤਾ ਦਾ ਵਰਣਨ ਕਰ ਕੇ ਬੀਰ-ਰਸ ਨੂੰ ਉਭਾਰਿਆ ਜਾਂਦਾ ਹੈ, ਸੂਰਬੀਰਾਂ ਦੀ ਬਹਾਦਰੀ ਦਾ ਜਸ ਗਾਇਆ ਜਾਂਦਾ ਹੈ। ਪੰਜਾਬੀ ਸਾਹਿਤ ਵਿਚ ਇਹ ਕਾਵਿ-ਰੂਪ ਢੇਰ ਚਿਰਾਂ ਤੋਂ ਚਲਿਆ ਆ ਰਿਹਾ ਹੈ। "ਪੰਜਾਬ ਦੇ ਜੰਮਿਆਂ ਨੂੰ ਨਿਤ ਮੁਹਿੰਮਾਂ" ਅਖਾਣ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਪੰਜਾਬ ਸਦਾ ਹੀ ਜਰਵਾਣਿਆਂ ਦੇ ਹਮਲਿਆਂ ਦਾ ਸ਼ਿਕਾਰ ਹੁੰਦਾ ਰਿਹਾ ਹੈ ਤੇ ਪੰਜਾਬੀ ਮਾਵਾਂ ਦੇ ਯੋਧੇ ਪੁੱਤਰ ਆਪਣੀ ਅਣਖ ਤੇ ਪੰਜਾਬ ਦੇ ਸ੍ਵੈਮਾਨ ਨੂੰ ਕਾਇਮ ਰਖਣ ਲਈ ਆਏ ਹਮਲਾਵਰਾਂ ਨਾਲ ਮੱਥਾ ਡਾਂਹਦੇ ਰਹੇ ਹਨ, ਜੰਗਾਂ ਵਿਚ ਜੂਝਦੇ ਤੇ ਸ਼ਹੀਦੀਆਂ ਵੀ ਪ੍ਰਾਪਤ ਕਰਦੇ ਰਹੇ ਹਨ। ਅਜਿਹੇ ਸੂਰਬੀਰਾਂ ਦੀ ਬਹਾਦਰੀ ਦੇ ਕਾਰਨਾਮੇ, ਢਾਡੀ ਮਿਰਾਸੀ ਗਾ ਕੇ, ਲੋਕਾਂ ਨੂੰ ਸੁਣਾ ਕੇ ਉਤਸ਼ਾਹਿਤ ਕਰਦੇ ਸਨ।

'ਵਾਰ' ਸ਼ਬਦ ਬਾਰੇ ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ ਕਿ "ਇਸ ਸ਼ਬਦ ਦਾ ਮੂਲ ਧਾਤੂ ਸੰਸਕ੍ਰਿਤ ਸ਼ਬਦ ਵ੍ਰਿ ਹੈ ਤੇ ਇਸ ਦੇ ਅਰਥ ਮੁਹਾਸਰਾ, ਘੇਰਾ, ਹਮਲਾ ਜੰਗ ਤੇ ਯੁਧ ਆਦਿਕ ਹਨ।.... ਇਹ, ਯੁਧ ਸੰਬੰਧੀ ਕਾਵਯ, ਉਹ ਰਚਨਾ ਹੈ ਜਿਸ ਵਿਚ ਸੂਰਬੀਰਤਾ ਦਾ ਵਰਣਨ ਹੋਵੇ।[1] ਡਾ: ਕਾਲਾ ਸਿੰਘ ਬੇਦੀ ਲਿਖਦੇ ਹਨ "ਅਜ ਕਲ ਪੰਜਾਬੀ ਸਾਹਿਤ ਵਿਚ ਇਸ ਦੇ ਅਰਥ ਯੁਧ ਸੰਬੰਧੀ ਕਾਵਿ ਦੇ ਹਨ ਅਤੇ ਉਹ ਬੀਰ-ਰਸੀ ਰਚਨਾ ਹੁੰਦੀ ਹੈ, ਜਿਸ ਵਿਚ ਸੂਰਬੀਰਤਾ, ਦਲੇਰੀ, ਬਹਾਦਰੀ ਆਦਿ ਦਾ ਵਰਣਨ ਹੋਵੇ।[2] ਡਾ: ਰੱਤਾ ਸਿੰਘ ਅਨੁਸਾਰ ਸਾਹਿਤ ਵਿਚ ਇਸ (ਵਾਰ) ਦੇ ਉਘੇ ਅਰਥ ਜੋਧਿਆਂ ਤੇ ਸੂਰਮੀਆਂ ਦੇ ਕਾਰਨਾਮਿਆਂ ਨੂੰ ਬਿਆਨ ਕਰ ਰਹੀ ਬੀਰ ਰਸ ਭਰੀ, ਕਰਤਾਰ ਦੀ ਮਹਿਮਾ ਭਰੀ, ਜਾਂ ਮਨ ਵਿਚੋ ਬੁਰਿਆਈ ਨੂੰ ਕੱਟਣ ਵਾਲੀ ਕਵਿਤਾ ਹੈ।[3]

ਵਾਰ ਦੇ ਛੰਦ ਬਾਰੇ ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ- ਵਾਰ ਸ਼ਬਦ ਦਾ ਅਰਥ ਪਉੜੀ (ਨਿਸ਼ਾਨੀ ਛੰਦ) ਭੀ ਹੋ ਗਿਆ ਹੈ ਕਿਉਂਕਿ ਯੋਧਿਆਂ ਦੀ ਸੂਰਬੀਰਤਾ ਦਾ ਜਸ ਪੰਜਾਬੀ ਕਵੀਆਂ ਨੇ ਬਹੁਤ ਕਰ ਕੇ ਇਸੇ ਛੰਦ ਵਿਚ ਲਿਖਿਆ ਹੈ।[4] ਡਾ: ਕਾਲਾ ਸਿੰਘ ਬੇਦੀ ਲਿਖਦੇ ਹਨ- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਰਤਾਰ ਦੀ ਮਹਿਮਾ ਭਰੀ ਬਾਣੀ ਜੋ ਪਉੜੀ ਛੰਦਾਂ ਨਾਲ ਸਲੋਕ ਮਿਲਾ ਕੇ ਲਿਖੀ ਗਈ ਹੈ, ਵਾਰਾਂ ਨਾਲ ਪ੍ਰਸਿਧ ਹੈ।[5]

ਸੋ ਵਾਰ ਵਿਚ ਯੋਧਿਆਂ ਦਾ ਜਸ ਹੁੰਦਾ ਹੈ ਜਾਂ ਪਰਮਾਤਮਾ ਦੀ ਮਹਿਮਾ ਹੁੰਦੀ ਹੈ ਜਾਂ ਵਿਸ਼ੇ-ਵਿਕਾਰਾਂ ਤੋਂ ਬਚਣ ਦਾ ਸੰਦੇਸ਼ ਹੁੰਦਾ ਹੈ। ਯੋਧਿਆਂ ਦਾ ਜਸ ਵਰਣਨ ਕਰਦੀਆਂ, ਉਹਨਾਂ ਦੀ ਬਹਾਦਰੀ ਦੇ ਗੀਤ ਗਾਉਂਦੀਆਂ ਵਾਰਾਂ ਬੀਰ-ਰਸੀ ਵਾਰਾਂ ਹਨ ਤੇ ਪਰਮਾਤਮਾ ਦੀ ਉਸਤਤੀ ਨਾਲ ਓਤ-ਪ੍ਰੋਤ ਜਾਂ ਮਨ ਵਿਚੋ ਵਿਸ਼ੇ-ਵਿਕਾਰਾਂ ਨੂੰ ਦੂਰ ਕਰਨ ਲਈ ਲਿਖੀਆਂ ਵਾਰਾਂ ਧਾਰਮਕ ਜਾਂ ਅਧਿਆਤਮਕ ਵਾਰਾਂ ਹਨ।

---

1. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 817.
2. ਵਾਰ ਸ੍ਰੀ ਭਗਉਤੀ ਜੀ ਕੀ
3. ਪੰਜਾਬ ਦੀਆਂ ਵਾਰਾਂ, ਭੂਮਿਕਾ।
4. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 817.
5. ਵਾਰ ਸ੍ਰੀ ਭਗਉਤੀ ਜੀ ਕੀ ।

ਵਾਰ ਦੀ ਰਚਨਾ ਕਰਦਿਆਂ ਜਿਹੜੇ ਕਾਵਿ-ਬੰਦ ਰਚੇ ਜਾਂਦੇ ਸਨ ਉਹਨਾਂ ਨੂੰ 'ਪਾਉੜੀ' ਕਿਹਾ ਜਾਂਦਾ ਹੈ। ਪੌੜੀ ਦੇ ਡੰਡਿਆਂ ਵਾਂਗ ਹੀ ਵਾਰ ਦੀ ਉਸਾਰੀ ਕੀਤੀ ਜਾਂਦੀ ਹੈ। ਇਕ ਤੋਂ ਬਾਦ ਦੂਜੀ ਤੇ ਦੂਜੀ ਤੋਂ ਬਾਦ ਤੀਜੀ ਪਉੜੀ ਵਿਚ ਵਾਰ ਦੀ ਵਾਰਤਾ ਉਸਰਦੀ ਚਲੀ ਜਾਂਦੀ ਹੈ। ਕਿਉਂਕਿ ਵਾਰ ਪਉੜੀਆਂ ਵਿਚ ਰਚੀ ਜਾਂਦੀ ਹੈ, ਇਸ ਲਈ ਕਈਆਂ ਨੇ ਭੁਲੇਖੇ ਨਾਲ ਪਉੜੀ ਨੂੰ ਛੰਦ ਦਾ ਨਾਂ ਦੇ ਦਿੱਤਾ ਹੈ। ਪਰ, ਜਿਵੇਂ ਕਿ ਉਪਰ ਦਸਿਆ ਗਿਆ ਹੈ, ਪਉੜੀ ਕੋਈ ਛੰਦ ਨਹੀਂ ਹੈ। ਹਾਂ, ਪਉੜੀ ਦੇ ਕਈ ਰੂਪ ਹਨ ਜਿਨ੍ਹਾਂ ਵਿਚ ਵਾਰਾਂ ਲਿਖੀਆਂ ਗਈਆਂ ਹਨ।

ਭਾਈ ਗੁਰਦਾਸ ਦੇ ਸਾਹਮਣੇ ਬੀਰ ਰਸੀ ਵਾਰਾਂ-ਟੁੰਡੇ ਅਸਰਾਜੇ ਦੀ ਵਾਰ, ਮਹਿਮੇ ਹਸਨੇ ਦੀ ਵਾਰ, ਰਾਏ ਕਮਾਲਦੀਨ ਮੌਜਦੀਨ ਦੀ ਵਾਰ, ਮੂਸੇ ਦੀ ਵਾਰ, ਲੱਲਾ ਬਹਿਲੀਮਾ ਦੀ ਵਾਰ ਆਦਿ ਅਤੇ ਅਧਿਆਤਮਕ ਵਾਰਾਂ-ਗੁਰੂ ਨਾਨਕ ਦੇਵ, ਗੁਰੂ ਅਮਰ ਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਤੇ ਸੱਤੇ ਬਲੰਵਡ ਦੀਆਂ ਵਾਰਾਂ- ਮੌਜੂਦ ਸਨ। ਭਾਈ ਸਾਹਿਬ ਨੇ ਆਪਣੀ ਰਚਨਾ ਲਈ ਪੰਜਾਬੀ ਕਾਵਿ-ਰੂਪ 'ਵਾਰ' ਚੁਣਿਆ ਤੇ ਗੁਰਮਤ ਪਰਚਾਰ ਦਾ ਵਿਸ਼ਾ ਹੋਣ ਕਰ ਕੇ ਇਹ ਵਾਰਾਂ ਅਧਿਆਤਮਕ ਰੰਗ ਦੀਆਂ ਹੋ ਗਈਆਂ। ਪਹਿਲੀਆਂ ਅਧਿਆਤਮਕ ਵਾਰਾਂ ਵਿਚ ਪਰਮਾਤਮਾ, ਸਤਿਗੁਰੂ, ਗੁਰਮੁਖ ਤੇ ਸਾਧ-ਸੰਗਤ ਦੀ ਉਸਤਤੀ ਕੀਤੀ ਗਈ ਸੀ, ਭਾਈ ਸਾਹਿਬ ਨੇ ਵੀ ਆਪਣੀਆਂ ਵਾਰਾਂ ਵਿਚ ਗੁਰਮਤ ਅਨੁਸਾਰ ਵਾਹਿਗੁਰੂ, ਸਤਿਗੁਰੂ, ਗੁਰਮੁਖ, ਸਾਧ ਸੰਗਤ, ਸਤਿ ਸੰਗਤ ਦੀ ਵਡਿਆਈ ਕੀਤੀ ਹੈ ਤੇ ਇਸ ਦੇ ਟਾਕਰੇ ਤੇ ਮਨਮੁਖ, ਬੇਮੁਖ, ਨਿੰਦਕ, ਅਕਿਰਤਘਣ, ਦੂਬਾਜਰੇ, ਮੂਰਖ, ਗੁਰੂ-ਘਰ ਦੇ ਵਿਰੋਧੀ, ਮੀਣੇ ਆਦਿ ਨੂੰ ਨੀਵਾਂ ਵਿਖਾਇਆ ਹੈ।

ਗੁਰੂ ਸਾਹਿਬਾਨ ਨੇ ਵੀ ਮੂਲ ਰੂਪ ਵਿਚ ਵਾਰਾਂ ਦੀ ਰਚਨਾ ਪਉੜੀਆਂ ਵਿਚ ਹੀ ਕੀਤੀ ਸੀ (ਸਲੋਕ ਤਾਂ ਪਿਛੋਂ ਗੁਰੂ ਅਰਜਨ ਦੇਵ ਜੀ ਨੇ ਨਾਲ ਟਾਂਕੇ) ਤੇ ਭਾਈ ਗੁਰਦਾਸ ਦੀਆਂ ਵਾਰਾਂ ਵੀ ਪਉੜੀਆਂ ਰਾਹੀਂ ਹੀ ਉਸਰੀਆਂ। ਭਾਈ ਸਾਹਿਬ ਨੇ ਪਉੜੀ ਦੇ ਕਈ ਰੂਪਾਂ ਦੀ ਵਰਤੋਂ ਕੀਤੀ ਹੈ। ਡਾ: ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ, "ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵਰਤੇ ਗਏ ਪਉੜੀ ਦੇ ਰੂਪਾਂ ਦੀ ਵਿਚਾਰ ਕਰਦਿਆਂ ਇਹ ਪ੍ਰਤੀਤ ਹੁੰਦਾ ਹੈ ਕਿ ਭਾਈ ਜੀ ਨੇ ਲਿਖੀਆਂ ਜਾ ਚੁਕੀਆਂ ਵਾਰਾਂ ਦਾ ਅਧਿਐਨ ਜ਼ਰੂਰ ਕੀਤਾ ਹੋਵੇਗਾ। ਵੇਖੋ

ਵੱਖਰੇ ਪਉੜੀ- ਰੂਪ ਨੂੰ ਵੀ ਉਨ੍ਹਾਂ ਨੇ ਬੜੇ ਗਹੁ ਨਾਲ ਵੇਖਿਆ ਹੋਣਾ ਹੈ; ਇਹੋ ਕਾਰਨ ਹੈ ਕਿ ਉਨ੍ਹਾਂ ਨੇ ਆਪਣੀਆਂ ਵਾਰਾਂ ਵਿਚ ਬਹੁਤ ਸਾਰੇ ਪਉੜੀ ਰੂਪਾਂ ਤੇ ਹੱਥ ਅਜ਼ਮਾਇਆ ਹੈ।"[1] ਭਾਈ ਗੁਰਦਾਸ ਦੀ ਪਉੜੀ ਦੇ ਰੂਪਾਂ ਬਾਰੇ ਡਾ: ਕੋਹਲੀ ਲਿਖਦੇ ਹਨ ਕਿ "ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਪਉੜੀ ਦੇ 13-16; 13-10 ਤੇ 11-9 ਮਾਤਰਾਂ ਵਾਲੇ ਰੂਪ ਵਰਤੇ ਹਨ।[2] ਭਾਈ ਗੁਰਦਾਸ ਦੀਆਂ ਪਉੜੀਆਂ ਵਿਚ ਤੁਕਾਂ ਦੀ ਗਿਣਤੀ ਬਾਰੇ ਡਾ: ਸਾਹਿਬ ਨੇ ਲਿਖਿਆ ਹੈ ਕਿ ਭਾਈ ਗੁਰਦਾਸ ਨੇ ਪਉੜੀਆਂ ਦੀਆਂ ਤੁਕਾਂ ਦੀ ਗਿਣਤੀ ਸਾਰੀਆਂ ਵਾਰਾਂ ਵਿਚ ਇਕੋ ਜਿਹੀ ਨਹੀਂ ਰੱਖੀ। ਆਪ ਨੇ 6 ਤੋਂ 10 ਤੁਕਾਂ ਦੀਆਂ ਪਉੜੀਆਂ ਲਿਖੀਆਂ ਹਨ। ਬਾਰਵੀਂ ਵਾਰ ਦੀਆਂ ਪਉੜੀਆਂ 8-8 ਤੁਕਾਂ ਦੀਆਂ ਹਨ।[3]

ਆਪਣੀ ਪਹਿਲੀ ਵਾਰ ਵਿਚ ਭਾਈ ਸਹਿਬ ਨੇ ਅੱਠ ਅੱਠ ਤੁਕਾਂ ਵਾਲੀਆਂ ਪਉੜੀਆਂ ਲਿਖੀਆਂ ਹਨ। ਪਉੜੀ ਦੀਆਂ ਪਹਿਲੀਆਂ ਸਤ ਤੁਕਾਂ ਵਿਚ 13-16 ਤੇ ਬਿਸਰਾਮ ਤੇ ਅਠਵੀਂ ਦੀਆਂ ਕੇਵਲ 16 ਮਾਤਰਾਂ ਹਨ, ਹਰ ਤੁਕ ਦੇ ਅੰਤ ਵਿਚ ਦੋ ਗੁਰੂ ਹਨ। ਉਦਾਹਰਣ:-

ਕਲਜੁਗ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੇ ਨ ਕਾਈ।
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨ ਠੌਰ ਨ ਥਾਈ।
ਲਹੇ ਕਮਾਣਾ ਏਤ ਜੁਗ ਪਿਛਲੀ ਜੁਗੀ ਕਰੀ ਕਮਾਈ।
ਪਾਯਾ ਮਾਨਸ ਦੇਹ ਕਉ ਐਥੇ ਚੁਕਿਆ ਠੌਰ ਨ-ਠਾਈ।
ਕਲਿਜੁਗ ਕੇ ਉਪਕਾਰ ਸੁਣ ਜੈਸੇ ਬੇਦ ਅਥਰਬਣ ਗਾਈ।
ਭਾਉ ਭਗਤਿ ਪਰਵਾਨ ਹੈ ਜੱਗ ਹੋਮ ਤੇ ਪੁਰਬ ਕਮਾਈ।
ਕਰ ਕੇ ਨੀਚ ਸਦਾਵਣਾ ਤਾਂ ਪ੍ਰਭ ਲੇਖੈ ਅੰਦਰ ਪਾਈ।
ਕਲਿਜੁਗ ਨਾਵੈ ਕੀ ਵਡਿਆਈ।[4]

ਇਸ ਪਹਿਲੀ ਵਾਰ ਬਾਰੇ ਡਾ: ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ ਕਿ "ਸੱਤੇ ਬਲਵੰਡ ਦੀ ਵਾਰ ਦਾ ਪ੍ਰਭਾਵ ਭਾਈ ਗੁਰਦਾਸ ਦੀ ਪਹਿਲੀ ਵਾਰ ਤੇ ਪਰਤੱਖ ਪ੍ਰਤੀਤ ਹੁੰਦਾ ਹੈ।

---

1. ਪੰਜਾਬੀ ਦੁਨੀਆਂ-ਭਾਈ ਗੁਰਦਾਸ, ਅੰਕ, 1968, ਪੰਨਾ 205.
2. ਏ ਕ੍ਰਿਟੀਕਲ ਸੱਟਡੀ ਆਫ਼ ਆਦਿ ਗ੍ਰੰਥ, ਪੰਨਾ 75.
3. ਉਹੀ
4. ਵਾਰ ਪਹਿਲੀ, ਪਉੜੀ 16.

ਇਹਦੇ ਵਿਚ 13-16 ਮਾਤਰਾਂ ਵਾਲਾ ਰੂਪ ਵਰਤਿਆ ਗਿਆ ਹੈ।"[1]

ਭਾਈ ਸਾਹਿਬ ਨੇ ਪਉੜੀ ਦੇ ਇਸੇ ਰੂਪ ਨੂੰ ਵਾਰ ਨੰ: 4,5,6,7,8,10,11, 12,15,16,17,18,23,24,25, 26,28,29,30,31,32,33,37 ਤੇ 39 ਵਿਚ ਵੀ ਵਰਤਿਆ ਹੈ।

ਭਾਈ ਕਾਹਨ ਸਿੰਘ ਨਾਭਾ ਨੇ ਯਾਰਵੀਂ ਤੇ ਬਾਰ੍ਹਵੀਂ ਵਾਰ ਦੇ ਹਵਾਲੇ ਦੇ ਕੇ 14-16 ਤੇ 16-16 ਮਾਤਰਾਂ ਦੀ ਪਉੜੀ ਦੇ ਦੋ ਹੋਰ ਰੂਪ ਦੱਸੇ ਹਨ।[2] ਪਰ ਪਉੜੀਆਂ ਦੀਆਂ ਤੁਕਾਂ ਵਿਚਲੀਆਂ ਮਾਤਰਾਂ ਗਿਣਨ ਤੇ ਇਹ ਮਨੌਤ ਪੱਕੇ ਰੂਪ ਵਿਚ ਸਿਧ ਨਹੀਂ ਹੁੰਦੀ, ਹਾਂ ਕਿਸੇ ਕਿਸੇ ਪਉੜੀ ਵਿਚ ਇਹ ਰੂਪ ਮਿਲਦਾ ਹੈ। ਡਾ: ਸੁਰਿੰਦਰ ਸਿੰਘ ਕੋਹਲੀ ਨੇ ਠੀਕ ਹੀ ਆਖਿਆ ਹੈ ਕਿ "ਇਨ੍ਹਾਂ ਦੋਹਾਂ ਵਾਰਾਂ (ਨੰ: 11 ਤੇ 12) ਵਿਚ ਭਾਈ ਗੁਰਦਾਸ ਨੇ 13-16 ਮਾਤਰਾਂ ਵਾਲਾ ਪਉੜੀ ਰੂਪ ਹੀ ਵਰਤਿਆ ਹੈ। ਕਿਤੇ ਕਿਤੇ ਉਹ ਪ੍ਰੇਮ-ਵੇਗ ਵਿਚ ਮਾਤਰਾਂ ਦਾ ਤੋਲ ਠੀਕ ਨਹੀਂ ਰਖ ਸਕੇ। ਇਹੋ ਜਿਹਾ ਤੋਲ ਇਕ ਵਖਰਾ ਪਉੜੀ-ਰੂਪ ਨਹੀਂ ਬਣ ਸਕਦਾ। ਕਈ ਵਾਰੀ ਕਵੀ ਕਵਿਤਾ ਵਿਚ ਰਸ ਭਰਨ ਲਈ ਉਹਦੀ ਲੈਅ ਨੂੰ ਲਮਕਾ ਦਿੰਦੇ ਹਨ। ਗੁਰਬਾਣੀ ਵਿਚ ਸਾਨੂੰ ਇਹੋ ਜਿਹੀਆਂ ਕਈ ਉਦਾਹਰਣਾਂ ਮਿਲਦੀਆਂ ਹਨ।[3]"

ਦੂਜੀ ਵਾਰ ਵਿਚ, ਭਾਈ ਸਾਹਿਬ ਨੇ ਪਉੜੀ ਦਾ ਇਕ ਹੋਰ ਰੂਪ ਵਰਤਿਆ ਹੈ। ਇਸ ਵਿਚ ਹਰ ਚਰਣ ਜਾਂ ਤੁਕ ਦੀਆਂ 23 ਮਾਤਰਾਂ ਹਨ ਤੇ 13-10 ਤੇ ਬਿਸ਼ਾਮ ਹੈ। ਅੰਤ ਵਿਚ ਦੋ ਗੁਰੂ ਹਨ। ਅਜਿਹੇ ਰੂਪ ਦੀ ਪਉੜੀਆਂ ਦੀਆਂ ਤੁਕਾਂ ਛੇ ਛੇ ਰਖੀਆਂ ਹਨ, ਜਿਵੇਂ:-

ਅੱਖੀ ਅੰਦਰ ਦੇਖਦਾ ਸਭ ਚੋਜ ਵਿਡਾਣਾ।
ਕੰਨੀ ਸੁਣਦਾ ਸੁਰਤਿ ਕਰ ਆਖਾਣ ਵਖਾਣਾ।
ਜੀਭੈ ਅੰਦਰ ਬੋਲਦਾ ਬਹੁ ਸਾਦ ਲੁਭਾਣਾ।
ਹੱਥੀ ਕਿਰਤ ਕਮਾਂਵਦਾ ਪਗ ਚਲੈ ਸੁਜਾਣਾ।

---

1. ਪੰਜਾਬੀ ਦੁਨੀਆਂ- ਭਾਈ ਗੁਰਦਾਸ ਅੰਕ, 1968, ਪੰਨਾ 205.
2. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼; ਪੰਨਾ 544
3. ਪੰਜਾਬੀ ਦੁਨੀਆਂ- ਭਾਈ ਗੁਰਦਾਸ ਅੰਕ, 1968, ਪੰਨਾ 206.

ਦੇਹੀ ਅੰਦਰ ਇੱਕ ਮਨ ਇੰਦ੍ਰੀ ਪਰਵਾਣਾ।
ਆਪੇ ਆਪ ਵਰਤਦਾ ਗੁਰਮੁਖ ਸੁਖ ਮਾਣਾ।[1]

23 ਮਾਤਰਾਂ ਤੇ 13-10 ਉਤੇ ਬਿਸਰਾਮ ਵਾਲਾ ਇਹ ਉਪਰਲਾ ਪਉੜੀ ਰੂਪ ਵਾਰ ਨੰ: 9,13,27,34,35,36 ਤੇ 38 ਵਿਚ ਵੀ ਵਰਤਿਆ ਗਿਆ ਹੈ। ਹਰੇਕ ਪਉੜੀ ਵਿਚ ਆਮ ਤੌਰ ਤੇ ਤੁਕਾਂ ਦੀ ਗਿਣਤੀ ਵੀ ਛੇ ਹੀ ਰੱਖੀ ਗਈ ਹੈ। ਕਿਤੇ ਕਿਤੇ ਹੀ ਕੋਈ ਤੁਕ ਘਟ ਜਾਂ ਵਧ ਹੈ।

ਇਸ ਪਉੜੀ-ਰੂਪ ਦੇ ਅਖ਼ੀਰ ਵਿਚ ਦੋ ਗੁਰੂ ਬਦਲ ਕੇ ਗੁਰੂ-ਲਘੂ ਕਰ ਦਿੱਤੇ ਜਾਣ ਤਾਂ ਪਿਛਲੇ ਤੁਕਾਂਗ ਦੀ ਇਕ ਮਾਤਰਾ ਘਟ ਕੇ ਇਹ 13-9 ਦਾ ਰੂਪ ਬਣ ਜਾਂਦਾ ਹੈ। ਭਾਈ ਸਾਹਿਬ ਨੇ ਇਹ ਰੂਪ ਵੀ ਵਰਤਿਆ ਹੈ, ਜਿਵੇਂ :-

ਜੇ ਬੁੱਢੀ ਬਿੜਾ ਬਹੇ ਕਿਉਂ ਹੋਇ ਬਜਾਜ।
ਕੁੱਤੇ ਦੇ ਗਲ ਵਾਸਣੀ ਨ ਸਰਾਫ਼ੀ ਸਾਜ।
ਰਤਨ ਮਣੀ ਗਲ ਬਾਂਦਰੇ ਜਉਹਰੀ ਨ ਕਾਜ।
ਗਦਹੂੰ ਚੰਦਨ ਲਦੀਐ ਨਹਿ ਗਾਂਧੀ ਗਾਜ।
ਜੇ ਮੱਖੀ ਮੁਹਿ ਮੱਕੜੀ ਕਿਉਂ ਹੋਵੇ ਬਾਜ।
ਸਚ ਸਚਾਵਾਂ ਕਾਢੀਐ ਕੂੜ ਕੂੜਾ ਪਾਜ।[2]

ਪਉੜੀ ਦੇ 23 ਮਾਤਰਾਂ ਵਾਲੇ ਰੂਪ ਵਿਚ ਜੇ ਦੋ ਹੋਰ ਮਾਤਰਾਂ ਵਧਾ ਦੇਈਏ ਤਾਂ ਇਕ ਹੋਰ ਭੇਦ ਬਣ ਜਾਂਦਾ ਹੈ ਜਿਸ ਦੀਆਂ 25 ਮਾਤਰਾਂ, 13-12 ਤੇ ਬਿਸਰਾਮ ਤੇ ਅੰਤ ਦੇ ਗੁਰੂ ਹਨ:-

ਘੰਟ ਘੜਾਇਆ ਚੂਹਿਆਂ ਗਲ ਬਿੱਲੀ ਪਾਈਐ।
ਮਤਾ ਪਕਾਇਆ ਮੱਖੀਆਂ ਘਿਉ ਅੰਦਰ ਨ੍ਹਾਈਐ।
ਸੂਤਕ ਲਾਹੇਨ ਕੀੜਿਆਂ ਕਿਉਂ ਵਥ ਲੰਘਾਈਐ।[3]

---

1. ਵਾਰਾਂ ਭਾਈ ਗੁਰਦਾਸ, ਵਾਰ 2, ਪਉੜੀ 18.
2. ਉਹੀ, ਵਾਰ 36, ਪਉੜੀ 17.
3. ਉਹੀ, ਵਾਰ 36, ਪਉੜੀ 16.

ਤੀਜੀ ਵਾਰ ਵਿਚ ਭਾਈ ਸਾਹਿਬ ਨੇ ਉਪਰਲੇ ਪਉੜੀ ਰੂਪਾਂ ਤੋਂ ਵਖਰਾ ਇਕ ਨਵਾਂ ਪਉੜੀ-ਰੂਪ ਵਰਤਿਆ ਹੈ। ਇਸ ਰੂਪ ਵਿਚ ਹਰੇਕ ਤੁਕ ਦੀਆਂ 20 ਮਾਤਰਾਂ, 11-9 ਉਤੇ ਬਿਸਰਾਮ, ਅੰਤ ਉਤੇ ਗੁਰੂ ਅਤੇ ਪਉੜੀ ਵਿਚ ਮਧ-ਅਨੁਪ੍ਰਾਸ ਤੁਕਾਂਤ ਦੋਹਾਂ ਦੀ ਵਰਤੋਂ ਕੀਤੀ ਗਈ ਹੈ।

ਸਤਿਗੁਰ ਸ਼ਰਨੀ ਜਾਇ ਸੀਸ ਨਿਵਾਇਆ।
ਗੁਰ ਚਰਨੀ ਚਿਤ ਲਾਇ ਮੱਥਾ ਲਾਇਆ।
ਗੁਰਮਤ ਰਿਦੈ ਵਸਾਇ ਆਪ ਗਵਾਇਆ।
ਗੁਰਮੁਖ ਸਹਿਜ ਸੁਭਾਇ ਭਾਣਾ ਭਾਇਆ।
ਸ਼ਬਦ ਸੁਰਤਿ ਲਿਵਲਾਇ ਹੁਕਮ ਕਮਾਇਆ।
ਸਾਧ ਸੰਗਤ ਭੈ ਭਾਇ ਨਿਜ ਘਰ ਪਾਇਆ।
ਚਰਨ ਕਮਲ ਪਤਿਆਇ ਭਵਰ ਲੁਭਾਇਆ।
ਸੁਖ ਸੰਪਟ ਪਰਚਾਇ ਅਮਿਉ ਪਿਆਇਆ।
ਧੰਨ ਜਣੇਦੀ ਮਾਇ ਸਹਿਲਾ ਆਇਆ।[1]

ਇਸ ਛੰਦ-ਰੂਪ ਨੂੰ ਸਿਰਖੰਡੀ ਵੀ ਕਹਿੰਦੇ ਹਨ। ਭਾਈ ਕਾਹਨ ਸਿੰਘ ਨਾਭਾ ਨੇ ਇਸ ਨੂੰ 'ਹੰਸ ਗਤਿ'[2] ਦਾ ਨਾਂ ਦਿੱਤਾ ਹੈ। ਭਾਈ ਸਾਹਿਬ ਨੇ ਪਉੜੀ ਦਾ ਇਹ ਰੂਪ ਵਾਰ ਨੰ: 14, 19,20,21 ਤੇ 22 ਵਿਚ ਵੀ ਵਰਤਿਆ ਹੈ। ਇਹਨਾਂ ਵਾਰਾਂ ਵਿਚ ਪਉੜੀ ਦੀਆਂ ਤੁਕਾਂ ਦੀ ਗਿਣਤੀ ਨੌਂ ਨੌਂ ਵੀ ਹੈ ਤੇ ਛੇ ਛੇ ਵੀ ਹੈ ਅਤੇ ਵਾਰ ਨੰ: 22 ਵਿਚ ਪਉੜੀ ਦੀਆਂ ਅਠ ਤੁਕਾਂ ਹਨ। ਕਿਤੇ ਕਿਤੇ ਇਹ ਗਿਣਤੀ ਇਕਸਾਰ ਨਾ ਰਹਿਕੇ, ਵਧਘਟ ਵੀ ਹੈ।

ਅਜਿਹਾ ਹੀ ਇਕ ਹੋਰ ਰੂਪ 21 ਮਾਤਰਾਂ, 11-10 ਉਤੇ ਬਿਸਰਾਮ ਵਾਲਾ ਹੈ। ਤੁਕਾਂ ਦੀ ਗਿਣਤੀ ਛੇ ਛੇ ਹੈ, ਤੁਕ ਦੇ ਅੰਤ ਉਤੇ ਮਗਣ ( S S S ) ਅਤੇ ਇਥੇ ਵੀ ਪਉੜੀ ਵਿਚ ਮਧ-ਅਨੁਪ੍ਰਾਸ ਤੇ ਤੁਕਾਂਤ ਦੀ ਵਰਤੋਂ ਕੀਤੀ ਗਈ ਹੈ:-

---

1. ਵਾਰਾਂ ਭਾਈ ਗੁਰਦਾਸ, ਵਾਰ 3, ਪਉੜੀ 20.
2. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 544.

ਸਤਿਗੁਰ ਸੱਚਾ ਨਾਉ ਗੁਰਮੁਖ ਜਾਣੀਐ।
ਸਾਧ ਸੰਗਤਿ ਸਚ ਨਾਉ ਸ਼ਬਦ ਵਖਾਣੀਐ।
ਦਰਗਹ ਸੱਚ ਨਿਆਉ ਜਲ ਦੁਧ ਛਾਣੀਐ।
ਗੁਰ ਸ਼ਰਣੀ ਅਸਰਾਉ ਸੇਵ ਕਮਾਣੀਐ।
ਸ਼ਬਦ ਸੁਰਤਿ ਸੁਣ ਗਾਉ ਅੰਦਰ ਆਣੀਐ।
ਤਿਸ ਕੁਰਬਾਣੀ ਜਾਉ ਮਾਣ ਨਿਮਾਣੀਐ।[1]

ਉਪਰੋਕਤ ਵਿਚਾਰ ਤੋਂ ਇਹ ਪਤਾ ਲਗਦਾ ਹੈ ਕਿ ਭਾਈ ਸਾਹਿਬ ਨੇ ਪਉੜੀ ਦੇ ਤਿੰਨ ਮੁਖ ਰੂਪ 13-16, 13-10 ਤੇ 11-9 ਮਾਤਰਾਂ ਦੇ ਵਰਤੇ ਹਨ ਤੇ ਇਹਨਾਂ ਰੂਪਾਂ ਦੀਆਂ ਮਾਤਰਾਂ ਦੀ ਗਿਣਤੀ ਵਿਚ ਕਿਤੇ ਕਿਤੇ ਇਕ ਦੋ ਮਾਤਰਾਂ ਵਧਾ ਘਟਾ ਕੇ ਇਹਨਾਂ ਦੇ ਹੀ ਹੋਰ ਰੂਪ-ਛੰਦਾਂ ਦੀ ਵਰਤੋਂ ਵੀ ਕੀਤੀ ਹੈ।

ਡਾ: ਸੁਰਿੰਦਰ ਸਿੰਘ ਕੋਹਲੀ ਨੇ ਗੁਰੂ-ਕਾਵਿ ਦੀ ਛੰਦਾ-ਬੰਦੀ ਸੰਬੰਧੀ ਵਿਚਾਰ ਕਰਦਿਆਂ ਕਿਹਾ ਹੈ, "ਗੁਰੂ ਕਵੀ ਲੋਕ-ਪ੍ਰਿਅ ਕਵੀ ਸਨ ਇਸ ਲਈ ਛੰਦ ਸ਼ਾਸਤਰ ਨੂੰ ਕੋਈ ਸਖ਼ਤਾਈ ਨਾਲ ਨਹੀਂ ਅਪਨਾਇਆ। ਉਹ ਲੋਕ-ਸਮੂਹ ਦੇ ਕਵੀ ਸਨ, ਜਿਨ੍ਹਾਂ ਨੇ ਲੋਕ-ਧੁਨਾਂ (ਜਿਵੇਂ ਵਾਰਾਂ ਵਿਚ) ਦਾ ਉਚਾਰਨ ਕੀਤਾ। ਉਨ੍ਹਾਂ ਦੀ ਨਿਗਾਹ ਵਿਚ ਛੰਦ-ਨਿਯਮਾਵਲੀ ਨਹੀਂ ਸੀ, ਨਾ ਹੀ ਉਨ੍ਹਾਂ ਨੇ ਮਾਤਰਾਂ ਜਾਂ ਤੁਕਾਂ ਦੀ ਹੂ-ਬ-ਹੂ ਗਿਣਤੀ ਨੂੰ ਸਾਹਮਣੇ ਰਖਿਆ।"[2]

ਬਿਲਕੁਲ ਇਹੀ ਗੱਲ ਭਾਈ ਗੁਰਦਾਸ ਸੰਬੰਧੀ ਵੀ ਆਖੀ ਜਾ ਸਕਦੀ ਹੈ। ਇਹ ਠੀਕ ਹੈ ਕਿ ਭਾਈ ਸਾਹਿਬ ਨੇ ਪਉੜੀ ਦੇ ਤਿੰਨ ਪ੍ਰਧਾਨ ਰੂਪਾਂ ਦੀ ਵਰਤੋਂ ਵਧੇਰੀ ਕੀਤੀ ਹੈ, ਪਰ ਇਸ ਦੇ ਨਾਲ ਹੀ ਕਈ ਪਉੜੀਆਂ ਵਿਚ ਜਾਂ ਪਉੜੀ ਦੀਆਂ ਤੁਕਾਂ ਵਿਚ ਕਈ ਹੋਰ ਰੂਪ

---

1. ਵਾਰਾਂ ਭਾਈ ਗੁਰਦਾਸ, ਵਾਰ 14, ਪਉੜੀ ਪਹਿਲੀ।
2. ਏ ਕ੍ਰਿਟੀਕਲ ਸਟੱਡੀ ਆਫ਼ ਆਦਿ ਗ੍ਰੰਥ, ਪੰਨਾ 85.

The poets did not follow the prosody strictly. They were the poets of the people who song popular tunes (e.g. in the case of Vars), who had no forms of versification in view while composing their hymns, who did not care for the exact quantity of matras or the number of verses in a stanza."

ਵੀ ਨਜ਼ਰ ਆਉਂਦੇ ਹਨ ਜਿਵੇਂ 14-16, 16-16, 13-15, ਜਾਂ 11-10 (ਜਿਸ ਵਿਚ ਪਹਿਲਾ ਬਿਸਰਾਮ ਜਗਣਾਂਤ 151 ਅਤੇ ਦੂਜਾ ਬਿਸਰਾਮ ਰਗਣਾਂਤ 515 ਉਤੇ ਹੈ)। ਮਾਤਰਾਂ ਦੀ ਗਿਣਤੀ ਵਿਚ ਇਹ ਫ਼ਰਕ ਕਿਸੇ ਪੱਕੇ ਵਖਰੇ ਪਉੜੀ-ਰੂਪ ਦਾ ਲਖਾਇਕ ਨਹੀਂ, ਕਿਉਂਕਿ ਅਜਿਹਾ ਕਿਤੇ ਕਿਤੇ ਹੀ ਹੋਇਆ ਹੈ ਤੇ ਉਹ ਵੀ ਵਿਸ਼ੇ ਦੀ ਸੰਪੂਰਣਤਾ ਦੇ ਖ਼ਿਆਲ ਨੂੰ ਮੁਖ ਰਖ ਕੇ ਕੀਤਾ ਗਿਆ ਜਾਪਦਾ ਹੈ।

ਇਸ ਤਰ੍ਹਾਂ ਪਉੜੀ ਜਾਂ ਛੰਦ ਦੀਆਂ ਤੁਕਾਂ ਦੀ ਗਿਣਤੀ ਵਿਚ ਵੀ ਵਾਧਾ ਘਾਟਾ ਹੈ। ਇਕ ਹੀ ਵਾਰ ਦੀਆਂ ਪਉੜੀਆਂ ਵਿਚ ਤੁਕਾਂ ਦੀ ਗਿਣਤੀ ਕਿਤੇ 5,6 ਤੇ 7 ਹੈ; ਕਿਤੇ ਇਹ ਗਿਣਤੀ 8,9,ਤੇ 10 ਅਤੇ 11 ਵੀ ਹੋ ਗਈ ਹੈ। ਇਸ ਸੰਬੰਧ ਵਿਚ ਭਾਈ ਸਾਹਿਬ ਨੇ ਕੋਈ ਬੰਧੇਜ ਕਬੂਲ ਨਹੀਂ ਕੀਤਾ। ਪਹਿਲੀ ਵਾਰ ਵਿਚ ਦੂਜੀ ਪਉੜੀ ਦੀਆਂ 7 ਤੁਕਾਂ ਹਨ, ਪਰ ਬਾਕੀਆਂ ਵਿਚ ਅੱਠ ਅੱਠ; ਛੇਵੀਂ ਵਾਰ ਵਿਚ ਪਉੜੀ 7,8,9 ਤੇ 10 ਤੁਕਾਂ ਦੀ ਹੈ, ਨੌਵੀਂ ਵਾਰ ਵਿਚ ਇਕ ਪਉੜੀ 5 ਤੁਕਾਂ ਦੀ ,ਤਿੰਨ ਪਉੜੀਆਂ ਸਤ ਸਤ ਤੁਕਾਂ ਦੀਆਂ ਤੇ ਬਾਕੀ ਛੇ ਛੇ ਦੀਆਂ ਹਨ; ਯਾਰਵੀਂ ਵਾਰ ਵਿਚ 7,8,9 ਤੇ 10 ਤੁਕਾਂ ਵਾਲੀਆਂ ਪਉੜੀਆਂ ਹਨ। ਇਸੇ ਤਰ੍ਹਾਂ ਹੋਰ ਵਾਰਾਂ ਵਿਚ ਵੀ ਇਹ ਫ਼ਰਕ ਵੇਖਿਆ ਜਾ ਸਕਦਾ ਹੈ। ਮਾਤਰਾਂ ਦੀ ਗਿਣਤੀ ਵਿਚ ਭਿੰਨਤਾ ਵਾਂਗ ਤੁਕਾਂ ਦੀ ਗਿਣਤੀ ਦੀ ਭਿੰਨਤਾ ਵੀ ਵਿਸ਼ੇ ਕਾਰਨ ਹੋਈ ਜਾਪਦੀ ਹੈ। ਅਜਿਹੀ ਭਿੰਨਤਾ ਹਰ ਲੋਕ-ਕਵੀ ਦੀ ਕਾਵਿ-ਰਚਨਾ ਵਿਚੋਂ ਮਿਲੇਗੀ ਕਿਉਂਕਿ ਉਸ ਦੇ ਸਾਹਮਣੇ ਲੋਕ ਹੁੰਦੇ ਹਨ, ਉਹ ਲੋਕਾਂ ਲਈ, ਜਨ-ਸਾਧਾਰਣ ਲਈ, ਲਿਖ ਰਿਹਾ ਹੁੰਦਾ ਹੈ। ਉਸ ਲਈ ਖ਼ਿਆਲ ਤੇ ਵਿਚਾਰ ਦੀ ਪਕਿਆਈ, ਪਿੰਗਲ ਦੇ ਕਰੜੇ ਬੰਧੇਜ ਨਾਲੋਂ, ਵਧੇਰੇ ਮੱਹਤਾ ਰਖਦੀ ਹੈ। ਇਸ ਲਈ ਉਹ ਕਿਤੇ ਕਿਤੇ ਲੋੜ ਅਨੁਸਾਰ ਖੁਲ੍ਹ ਲੈ ਲੈਂਦਾ ਹੈ। ਪਰ ਇਸ ਖੁਲ੍ਹ ਦੇ ਬਾਵਜੂਦ ਵੀ ਉਸ ਦਾ ਹੁਨਰ ਕੱਚਾ ਨਹੀਂ ਹੁੰਦਾ। ਭਾਈ ਸਾਹਿਬ ਨੇ ਅਜਿਹੀਆਂ ਖੁਲ੍ਹਾਂ ਲਈਆਂ , ਪਰ ਇਹ ਖੁਲ੍ਹਾਂ ਵੀ ਹੁਨਰੀ ਹੋ ਨਿਬੜੀਆਂ ।

ਕਾਵਿ-ਰਚਨਾ ਲਈ ਛੰਦ ਇਕ ਜ਼ਰੂਰੀ ਤੱਤ ਮੰਨਿਆ ਗਿਆ ਹੈ। ਕਵੀ ਆਪਣੇ ਭਾਵਾਂ ਨੂੰ ਤਕੜਾ ਤੇ ਭਰਵਾਂ ਬਣਾਉਣ ਲਈ ਛੰਦ ਦੀ ਵਰਤੋਂ ਕਰਦਾ, ਤੋਲ ਤੇ ਤੁਕਾਂਤ ਦੀ ਸਹਾਇਤਾ ਲੈਂਦਾ ਹੈ, ਭਾਵਾਂ ਦਾ ਵੇਗ ਬਦਲ ਜਾਏ ਤਾਂ ਛੰਦ ਚਾਲ ਵੀ ਉਸੇ ਤਰ੍ਹਾਂ ਰੂਪ ਵਟਾ ਲੈਂਦੀ ਹੈ। ਭਾਈ ਸਾਹਿਬ ਨੇ ਵਿਸ਼ੇ ਦੀ ਮਹੱਤਤਾ ਨੂੰ ਵਧੇਰੇ ਸਾਹਮਣੇ ਰਖਿਆ ਹੈ।

ਇਕ ਹੀ ਖ਼ਿਆਲ ਨੂੰ ਪੱਕਾ ਕਰਨ ਲਈ, ਦ੍ਰਿੜ੍ਹ ਕਰਾਉਣ ਲਈ ਭਾਈ ਸਾਹਿਬ ਤੁਕ ਪਿਛੋ ਤੁਕ ਵਿਚ ਉਸ ਦੀ ਪ੍ਰੋੜ੍ਹਤਾ ਕਰਦੇ ਚਲੇ ਜਾਂਦੇ ਹਨ। ਭਾਈ ਸਾਹਿਬ ਨੇ ਸੱਚ ਤੇ ਕੂੜ ਦਾ ਫ਼ਰਕ ਦਸਣਾ ਹੈ, ਸੱਚ ਦੇ ਗੁਣਾਂ ਤੋ ਜਾਣੂ ਕਰਾਉਣਾ ਹੈ, ਕੂੜ ਦੀ ਬੁਰਾਈ ਦਸ ਕੇ ਉਸ ਤੋ ਹਟਾਉਣਾ ਹੈ , ਵੇਖੋ ਕਿਸ ਤਰ੍ਹਾਂ ਦਲੀਲ ਤੇ ਦਲੀਲ ਦੇ ਕੇ ਸਿਧ ਕਰਦੇ ਹਨ:-

ਸੱਚ ਸੋਹੇ ਸਿਰ ਪਗ ਜਿਉ ਕੋਹਾ ਕੂੜ ਕੁਥਾਇ ਕਛੋਟਾ।
ਸੱਚ ਸਤਾਣਾ ਸਾਰਦੂਲ ਕੂੜ ਜਿਵੈ ਹੀਣਾ ਹਰਣੋਟਾ।
ਲਾਹਾ ਸਚ ਵਣੰਜੀਐ ਕੂੜ ਕਿ ਵਣਜਹੁ ਆਵੈ ਤੋਟਾ।
ਸਚ ਖਰਾ ਸਾਬਾਸ ਹੈ ਕੂੜ ਨ ਚਲੈ ਦਮੜਾ ਖੋਟਾ।
ਤਾਰੇ ਲਖ ਅਮਾਵਸੈ ਘੋਰ ਅਨੇਰ ਚਲਾਇਣ ਹੋਟਾ।
ਸੂਰਜ ਇਕ ਚੜ੍ਹੰਦਿਆਂ ਹੁਇ ਅਠਖੰਡ ਪਵੈ ਫਲ ਫੋਟਾ।
ਕੂੜ ਸਚ ਜਿਉ ਵੱਡ ਘਰੋਟਾ ।"[1]

ਭਾਈ ਸਾਹਿਬ ਦੀ ਹਰ ਪਉੜੀ ਵਿਸ਼ੇ ਦੀ ਇਕਾਗਰਤਾ ਤੇ ਏਕਤਾ ਨਾਲ ਓਤ-ਪ੍ਰੋਤ ਹੈ। ਖ਼ਿਆਲ ਨੂੰ ਪੂਰਦੀਆਂ ਵੱਖ ਵੱਖ ਮਿਸਾਲਾਂ , ਗਹਿਣੇ ਦੇ ਨਗਾਂ ਵਾਂਗ, ਥਾਂ ਟਿਕਾਣੇ ਜੜੀਆਂ ਛੰਦ-ਪ੍ਰਬੰਧ ਵਿਚ ਜੁੜ-ਬੈਠੀਆਂ ਹਨ। ਇਹਨਾਂ ਦਾ ਇਕ-ਮੁਠ ਪ੍ਰਭਾਵ ਪਾਠਕ ਦੇ ਮਨ ਵਿਚ ਵਿਚਾਰ ਬਾਰੇ ਕੋਈ ਸ਼ੰਕਾ ਨਹੀਂ ਰਹਿਣ ਦੇਂਦਾ ਤੇ ਪਾਠਕ ਭਾਈ ਸਾਹਿਬ ਦਾ ਮਨ-ਇੱਛਤ ਪ੍ਰਭਾਵ ਆਪ-ਮੁਹਾਰੇ ਕਬੂਲ ਕਰ ਲੈਂਦਾ ਹੈ।

ਜਿੱਥੇ ਭਾਈ ਸਾਹਿਬ ਨੇ ਛੰਦ ਬਾਨ ਨੂੰ ਇਕ ਸੁਘੜ ਕਲਾਕਾਰ ਵਾਂਗ ਨਿਭਾਇਆ ਹੈ, ਉਥੇ ਆਪ ਤੁਕਾਂਤ ਦੇ ਵੀ ਉਸਤਾਦ ਹਨ। ਤੁਕਾਂਤ ਪੂਰਤੀ ਲਈ ਨਵੇਂ ਸ਼ਬਦ ਘੜ ਲੈਂਦੇ ਹਨ ਜਾਂ ਉਹਨਾਂ ਦਾ ਰੂਪ ਬਦਲ ਕੇ ਵਰਤਦੇ ਹਨ। ਦਸਵੀਂ ਵਾਰ ਦੀ ਪਹਿਲੀ ਪਉੜੀ ਵਿਚ ਪਹਿਲੀ ਤੁਕ ਦੇ ਤੁਕਾਂਤ 'ਲੀਤਾ' ਨਾਲ ਬਾਕੀ ਤੁਕਾਂ ਦੇ ਤੁਕਾਂਤ ਮਿਲਾਣ ਲਈ ਦ੍ਰਿੜ੍ਹੀਤਾ, ਮੀਤਾ, ਪੁਨੀਤਾ, ਲੀਤਾ ਆਦਿ ਸ਼ਬਦ ਦ੍ਰਿੜ੍ਹ, ਮੀਤ, ਪੁਨੀਤ , ਲਿਤ ਦੀ ਥਾਂ ਤੇ ਵਰਤ ਕੇ

---

1. ਵਾਰਾਂ ਭਾਈ ਗੁਰਦਾਸ, ਵਾਰ 30, ਪਉੜੀ 7.

ਘਰ ਪੂਰਾ ਕਰ ਲਿਆ ਹੈ। ਪਰ ਕੇਵਲ ਘਰ ਹੀ ਪੂਰਾ ਨਹੀਂ ਕੀਤਾ, ਇੰਜ ਤਾਂ ਨੁਕਸ ਰਹਿ ਜਾਣਾ ਸੀ, ਸ਼ਬਦ-ਘਾੜਤ ਅਜਿਹੇ ਢੰਗ ਨਾਲ ਕੀਤੀ ਹੈ ਕਿ ਛੰਦ-ਚਾਲ ਵਿਚ ਕੋਈ ਵਿਘਨ ਨਹੀਂ ਪਿਆ ਤੇ ਨਾ ਹੀ ਰਾਗ, ਤੋਲ ਤੇ ਲੈਅ ਵਿਚ, ਸਗੋਂ ਇਕ ਪ੍ਰਕਾਰ ਦੀ ਸੁੰਦਰਤਾ ਵਧ ਗਈ ਹੈ।

ਇਵੇਂ ਹੀ ਕਈ ਵਾਰੀ ਪੁਲਿੰਗ ਕਿਰਿਆ ਨੂੰ ਬਦਲ ਕੇ ਇਸਤਰੀ ਲਿੰਗ ਕਿਰਿਆ ਬਣਾ ਲੈਂਦੇ ਹਨ ਤਾਂ ਜੁ ਛੰਦ-ਚਾਲ ਵਿਚ ਫ਼ਰਕ ਨਾ ਪਵੇ:-

ਜਿਵੇਂ:- 1. ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ"।[1]

ਜਾਂ 2. ਖਾਧੀ ਖੁਣਸ ਜੋਗੀਸਰਾਂ ਗੋਸਟ ਕਰਨ ਸਭੇ ਉਠ ਆਈ।[2]

ਇਥੇ ਪਹਿਲੀ ਤੁਕ ਵਿਚ 'ਆਈ' ਦੀ ਥਾਂ 'ਆਇਆ' ਚਾਹੀਦਾ ਸੀ ਤੇ ਦੂਜੀ ਤੁਕ ਵਿਚ 'ਆਈ' ਦੀ ਥਾਂ 'ਆਏ' ਚਾਹੀਦਾ ਸੀ ਅਤੇ ਇਸੇ ਤਰ੍ਹਾਂ ਪਹਿਲੀ ਵਾਰ ਦੀ ਪਉੜੀ ਨੰ: 40 ਦੀ ਛੇਵੀਂ ਤੁਕ ਵਿਚ 'ਸਭਾਈ' ਸ਼ਬਦ ਦੀ ਵਰਤੋਂ ਕੀਤੀ ਹੈ। ਇਹਨਾਂ ਦੋਹਾਂ ਪਉੜੀਆਂ ਵਿਚ ਲੋਕਾਈ, ਸਵਾਈ, ਖਾਈ, ਛਪਾਈ, ਪਾਈ, ਚਲਾਈ, ਜਾਈ ਆਦਿ ਨਾਲ ਤੁਕਾਂਤ-ਮੇਲ ਦੀ ਖ਼ਾਤਰ ਇੰਜ ਕੀਤਾ ਗਿਆ ਜਾਪਦਾ ਹੈ। ਜੇ ਇੰਜ ਨਾ ਕਰਦੇ ਤਾਂ ਛੰਦ ਦੀ ਘੁਕਰ ਠੀਕ ਨਹੀਂ ਸੀ ਆਉਣੀ।

ਸੋ ਭਾਈ ਸਾਹਿਬ ਦੇ ਛੰਦ-ਪ੍ਰਬੰਧ ਸੰਬੰਧੀ ਇਹ ਕਿਹਾ ਜਾ ਸਕਦਾ ਹੈ ਕਿ ਆਪ ਨੇ ਮਾਤਰਾਂ ਜਾਂ ਤੁਕਾਂ ਦੀ ਗਿਣਤੀ ਵਿਚ, ਤੁਕਾਂਤ ਪੂਰਨ ਲਈ ਸ਼ਬਦਾਂ ਦੀ ਘਾੜਤ ਵਿਚ ਜਾਂ ਕਿਰਿਆ ਰੂਪ ਦੀ ਅਦਲਾ ਬਦਲੀ ਵਿਚ ਜੋ ਖੁਲ੍ਹਾਂ ਲਈਆਂ ਹਨ, ਉਹਨਾਂ ਕਾਰਨ ਛੰਦ-ਵਿਧਾਨ ਕੁਰੂਪ ਨਹੀਂ ਹੋਇਆ, ਸਗੋਂ ਉਸ ਵਿਚ ਆਪਣੀ ਹੀ ਕਿਸਮ ਦੀ ਇਕ ਸੁੰਦਰਤਾ ਆਈ ਹੈ ਜੋ ਭਾਈ ਸਾਹਿਬ ਦੀ ਵਿਦਵਤਾ ਦੀ ਲਖਾਇਕ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 39.
2. ਉਹੀ, ਵਾਰ ਪਹਿਲੀ, ਪਉੜੀ 40.

## ਭਾਈ ਗੁਰਦਾਸ ਦੀਆਂ ਵਾਰਾਂ ਦੀ ਬੋਲੀ

(ੳ) ਆਦਿਕਾ

(ਅ) ਕੋਸ਼ (ਸ਼ਬਦ ਭੰਡਾਰ)

(ੲ) ਸੁਹਜ (ਅਖਾਣ ਮੁਹਾਵਰੇ)

(ਸ) ਧੁਨੀ ਵਿਚਾਰ

(ਹ) ਵਿਆਕਰਣ ਪੱਖ

## ਪੁਸਤਕ- ਸੂਚੀ

1. ਪੰਜਾਬੀ

2. ਅੰਗ੍ਰੇਜ਼ੀ

3. ਹਿੰਦੀ

## ਭਾਈ ਗੁਰਦਾਸ ਦੀਆਂ ਵਾਰਾਂ ਦੀ ਬੋਲੀ



### (ੳ) ਭੂਮਿਕਾ

ਭਾਈ ਗੁਰਦਾਸ ਦੀਆਂ ਵਾਰਾਂ ਦੀ ਬੋਲੀ ਬਾਰੇ ਡਾ: ਸੁਰਿੰਦਰ ਸਿੰਘ ਕੋਹਲੀ ਨੇ ਲਿਖਿਆ ਹੈ, "ਭਾਈ ਗੁਰਦਾਸ ਪੰਜਾਬੀ ਦਾ ਕਵੀ ਵੀ ਹੈ ਤੇ ਬ੍ਰਿਜ ਭਾਸ਼ਾ ਦਾ ਵੀ। ਭਾਸ਼ਾ ਵਿਚ ਉਸ ਨੇ ਕਬਿੱਤ ਤੇ ਸਵੱਈਏ ਲਿਖੇ ਹਨ ਤੇ ਪੰਜਾਬੀ ਵਿਚ ਵਾਰਾਂ।"[1]

12ਵੀਂ 13ਵੀਂ ਸਦੀ ਵਿਚ ਲਿਖੀ ਗਈ ਬਾਣੀ 'ਸ਼ੇਖ ਫ਼ਰੀਦ' ਤੋਂ ਪਿਛੋਂ ਠੇਠ ਪੰਜਾਬੀ ਦੀ ਵਰਤੋਂ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਹੀ ਉਘੜੀ ਪ੍ਰਤੀਤ ਹੁੰਦੀ ਹੈ। ਭਾਈ ਗੁਰਦਾਸ ਦੇ ਸਮੇ ਹੋਰ ਕਵੀਆਂ ਨੇ ਵੀ ਪੰਜਾਬੀ ਵਿਚ ਕਵਿਤਾ ਰਚੀ ਪਰ ਉਨ੍ਹਾਂ ਦੀ ਰਚਨਾ ਉਤੇ ਸੰਤ ਭਾਸ਼ਾ ਦਾ ਕਾਫ਼ੀ ਪ੍ਰਭਾਵ ਹੈ ਤੇ ਉਨ੍ਹਾਂ ਦੀ ਬੋਲੀ ਲੋਕ-ਪੱਧਰ ਦੀ ਵਧੇਰੇ ਹੈ। ਇਸ ਸੰਬੰਧ ਵਿਚ ਪ੍ਰਿੰ: ਸੰਤ ਸਿੰਘ ਸੇਖੋਂ ਲਿਖਦੇ ਹਨ, "ਅਸਾਡੀ ਅਜੋਕੀ ਪੰਜਾਬੀ ਦੀ ਮੂੰਹੀ ਹੋਰ ਸਾਰੀ ਪੁਰਾਤਨ ਪੰਜਾਬੀ ਰਚਨਾ ਨਾਲੋਂ ਵਧੇਰੇ ਭਾਈ ਗੁਰਦਾਸ ਦੀ ਰਚਨਾ ਵਿਚ ਹੈ, ਅਤੇ ਇਸ ਕਾਰਨ ਅਸਾਨੂੰ ਭਾਈ ਗੁਰਦਾਸ ਦੀ ਬੋਲੀ, ਉਸ ਦੀ ਵਿਦਵਤਾ ਤੇ ਹੋਰ ਸਾਹਿਤਕ ਵਿਸ਼ੇਸ਼ਤਾਈਆਂ ਦੇ ਹੁੰਦਿਆਂ ਹੋਇਆਂ ਵੀ ਵਧੇਰੇ ਠੇਠ ਪੰਜਾਬੀ ਪ੍ਰਤੀਤ ਹੁੰਦੀ ਹੈ।"[2]

ਇਹਨਾਂ ਵਾਰਾਂ ਵਿਚ ਵਰਤੀ ਬੋਲੀ ਦੇ ਸ਼ਬਦ-ਭੰਡਾਰ ਉਤੇ ਵਿਚਾਰ ਕਰਨ ਲਗਿਆਂ ਇਸ ਗੱਲ ਦਾ ਖ਼ਿਆਲ ਰਖਣਾ ਪਵੇਗਾ ਕਿ ਭਾਈ ਗੁਰਦਾਸ ਕੇਵਲ ਪੰਜਾਬੀ ਬੋਲੀ ਦੇ ਹੀ ਗਿਆਤਾ ਨਹੀਂ ਸਨ, ਆਪ ਸੰਸਕ੍ਰਿਤ, ਬ੍ਰਿਜੀ, ਫ਼ਾਰਸੀ ਆਦਿ ਦੇ ਵੀ ਚੰਗੇ ਵਿਦਵਾਨ ਸਨ। ਆਪ ਦੀਆਂ ਵਾਰਾਂ ਤੋਂ ਆਪ ਦੇ ਵਿਸ਼ਾਲ ਗਿਆਨ ਤੇ ਅਨੁਭਵ ਦਾ ਪਤਾ ਲਗਦਾ ਹੈ। ਵੇਦਾਂਤ, ਤਸੱਵਫ਼, ਯੋਗ, ਭਗਤੀ, ਨਿਆਇ, ਸ਼ਰੀਅਤ, ਇਤਿਹਾਸ, ਭੂਗੋਲ, ਰਾਗ ਵਿਦਿਆ, ਗੋਤਾਂ, ਜਾਤਾਂ,

---

1. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 201.
2. ਉਹੀ, ਪੰਨਾ 156.

ਵਰਣ ਆਸ਼ਰਮ, ਬਨਸਪਤੀ, ਜੀਵ ਜੰਤੂ, ਮਨੁੱਖੀ ਕਿਰਿਆ ਆਦਿ ਬਾਰੇ ਆਪ ਨੂੰ ਭਰਪੂਰ ਵਾਕਫ਼ੀ ਹੈ ਤੇ ਇਸ ਸਭ ਕੁਝ ਨੂੰ ਬਿਆਨ ਕਰਨ ਲਈ ਉਚਿਤ ਸ਼ਬਦਾਵਲੀ ਵੀ। ਆਪ ਨੇ ਇਹ ਸ਼ਬਦਾਵਲੀ ਵਿਸ਼ੇ ਤੇ ਸਮੇਂ ਅਨੁਸਾਰ ਵਰਤੀ ਹੈ। ਏਨੇ ਵਿਸਤ੍ਰਿਤ ਵਿਸ਼ਿਆਂ ਦੇ ਨਿਭਾ ਵਿਚ ਆਪ ਦਾ ਬਹੁਤੀਆਂ ਭਾਸ਼ਾਵਾਂ ਦਾ ਗਿਆਨ ਅਤਿਅੰਤ ਸਹਾਈ ਹੋਇਆ ਹੈ। ਆਪ ਦੀਆਂ ਵਾਰਾਂ ਦੀ ਬੋਲੀ ਦਾ ਪਿੰਡਾ ਭਾਵੇਂ 'ਨਿਰੋਲ-ਪੰਜਾਬੀ[1]' ਹੈ ਪਰ ਉਸ ਉੱਤੇ ਇਹਨਾਂ ਪੂਰਬ-ਕਾਲੀਨ ਤੇ ਸਮਕਾਲੀਨ ਭਾਸ਼ਾਵਾਂ ਦੇ ਸ਼ਬਦ ਭੰਡਾਰ ਦੀ ਸੁੰਦਰ ਜੜਤ ਸ਼ੋਭਾ ਦੇਂਦੀ ਹੈ। ਅਜਿਹਾ ਹੋਣਾ ਕੁਦਰਤੀ ਵੀ ਸੀ। ਭਾਈ ਸਾਹਿਬ ਨੇ ਇਹਨਾਂ ਬੋਲੀਆਂ ਦੇ ਅਣਗਿਣਤ ਸ਼ਬਦ ਵੱਖ-ਵੱਖ ਢੰਗਾਂ ਨਾਲ ਵਰਤ ਕੇ ਆਪਣੇ ਵਿਚਾਰਾਂ ਦੀ ਵਿਆਖਿਆ ਕੀਤੀ ਹੈ।

ਉਪਰੋਕਤ ਵਿਚਾਰ ਦੀ ਪੁਸ਼ਟੀ ਲਈ ਕੁਝ ਸ਼ਬਦਾਂ ਦੀ ਵਰਤੋਂ ਖ਼ਾਸ ਕਰਕੇ ਵੇਖਣ-ਯੋਗ ਹੈ।

ਬਿਖ, ਬਿਸ, ਬਿਹੁ, ਇਹਨਾਂ ਤਿੰਨਾ ਸ਼ਬਦਾਂ ਦਾ ਅਰਥ, 'ਜ਼ਹਿਰ' ਹੈ ਪਰ ਭਾਈ ਸਾਹਿਬ ਨੇ ਦਾਰਸ਼ਨਿਕ ਵਿਸ਼ਿਆਂ ਵਿਚ ਤੇ ਕਬਿੱਤਾਂ ਵਿਚ 'ਬਿਖ' ਵਰਤਿਆ ਹੈ, ਸਾਧਾਰਣ ਬਾਣੀ ਵਿਚ 'ਬਿਸ' ਤੇ ਜਿਥੇ ਸਥਾਨਕ ਮਾਝੀ ਬੋਲੀ ਦੀ ਵਰਤੋਂ ਹੋਈ ਹੈ ਉਥੇ ਬਿਹੁ ਸ਼ਬਦ ਵਰਤਿਆ ਹੈ:-

ਸਮਸਰ ਅੰਮ੍ਰਿਤ ਬਿੱਖ ਨ ਆਵਣ ਜਾਣਿਆ। 22/12/7
ਹੋਰਤ ਸਾਦ ਨ ਲੱਗੀਐਂ ਹੋਇ ਬਿੰਸ ਲੱਗਦਾ। 27/11/2
ਆਈ ਪਾਪਣ ਪੂਤਨਾ ਦੋਹੀ ਥਣੀ ਬਿਹੁ ਲਾਇ ਵਹੇਲੀ 10/22/1

ਇਸੇ ਤਰ੍ਹਾਂ ਦੀਵਾ, ਦੀਪਕ ਤੇ ਚਰਾਗ਼ ਪਰਿਆਇ ਵਾਚੀ ਸ਼ਬਦ ਹਨ ਤੇ ਇਹਨਾਂ ਦੀ ਵਰਤੋਂ ਕਰਮ-ਅਨੁਸਾਰ ਸਥਾਨਕ ਭਾਸ਼ਾ ਵਿਚ, ਕੋਮਲ ਵਿਚਾਰ ਲਈ ਤੇ ਸ਼ਾਹੀ ਠਾਠ ਬਾਠ ਜਾਂ ਇਸਲਾਮੀ ਵਿਸ਼ਿਆਂ ਦੀ ਝਲਕ ਦੇਣ ਲਈ ਕੀਤੀ ਗਈ ਹੈ:-

---

1. ਪੰਜਾਬੀ ਸਾਹਿਤ ਦਾ ਇਤਿਹਾਸ- ਡਾ: ਸੁਰਿੰਦਰ ਸਿੰਘ ਕੋਹਲੀ, ਪੰਨਾ 130.

ਬਾਸਕ ਨਾਥੈ ਸਾਮਣਾ ਜਿਉ ਦੀਵਾ ਬਾਲੇ । 30/20/3
ਦੀਪਕ ਹੇਤ ਪਤੰਗ ਦਾ ਜਲ ਮੀਨ ਤਰੰਦਾ। 2/17/1
ਕਿਤੜੇ ਲਖ ਮਸ਼ਾਲਚੀ ਸ਼ਮਾਂ ਚਰਾਗ਼ ਕਰਨ ਰੁਸ਼ਨਾਈ। 8/20/4

ਭਾਈ ਸਾਹਿਬ ਨੇ ਹਿੰਦੂ ਮਤ ਨਾਲ ਸੰਬੰਧਤ ਵਿਸ਼ਿਆਂ ਦੇ ਵਰਣਨ ਲਈ ਸੰਸਕ੍ਰਿਤ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਅਤੇ ਮੁਸਲਮਾਨੀ ਵਿਸ਼ਿਆਂ ਦੇ ਨਿਰੂਪਣ ਲਈ ਫ਼ਾਰਸੀ ਸ਼ਬਦ ਭੰਡਾਰ ਨੂੰ ਵਰਤਿਆ ਹੈ। ਇਹ ਗੱਲ ਨਿਮਨ ਲਿਖਤ ਦੋ ਪਉੜੀਆਂ ਵਿਚ ਭਲੀ ਭਾਂਤ ਸਪੱਸ਼ਟ ਦਿਖਾਈ ਦੇਂਦੀ ਹੈ:-

ਬ੍ਰਹਮੇ ਬਿਸ਼ਨ ਮਹੇਸ਼ ਲਖ ਧਿਆਇੰਦੇ।
ਨਾਰਦ ਸਾਰਦ ਸੇਸ ਕੀਰਤਿ ਗਾਇੰਦੇ।
ਗਣ ਗੰਧਰਬ ਗਣੇਸ ਨਾਦ ਵਜਾਇੰਦੇ।
ਛਿਅ ਦਰਸ਼ਨ ਕਰ ਵੇਸ ਸਾਂਗ ਬਣਾਇੰਦੇ।
ਗੁਰ ਚੇਲੇ ਉਪਦੇਸ਼ ਕਰਮ ਕਮਾਇੰਦੇ।
ਆਦਿ ਪੁਰਖ ਆਦੇਸ਼ ਪਾਰ ਨ ਪਾਇੰਦੇ। (ਵਾਰ 21, ਪਉੜੀ 2)

ਅਤੇ ਪੀਰ ਪੈਕੰਬਰ ਹੋਇ ਕਰਦੇ ਬੰਦਗੀ।
ਸੇਖ ਮਸਾਇਕ ਹੋਇ ਕਰ ਮੁਹਛੰਦਗੀ।
ਗਉਸ ਕੁਤਬ ਕਈ ਲੋਕ ਦਰ ਬਖ਼ਸ਼ੰਦਗੀ।
ਦਰ ਦਰਵੇਸ਼ ਖਲੋਇ ਮਸਤ ਮਲੰਦਗੀ।
ਵਲੀ ਉਲਾਹ ਸੁਣ ਸੋਇ ਕਰਨ ਪਸੰਦਗੀ।
ਦਰਗਹ ਵਿਰਲਾ ਕੋਈ ਬਖ਼ਤ ਬਲੰਦਗੀ। ( ਵਾਰ 21, ਪਉੜੀ 3)

ਭਾਈ ਸਾਹਿਬ ਦਾ ਜਨਮ ਮਾਝੇ ਦੇ ਨਗਰ ਗੋਇੰਦਵਾਲ ਵਿਚ ਹੋਣ ਕਰ ਕੇ, ਇਸ ਇਲਾਕੇ ਦੀ ਪੇਂਡੂ ਬੋਲੀ ਹੀ ਆਪ ਦੀ ਮਾਤ-ਭਾਸ਼ਾ ਬਣੀ। ਇਸ ਲਈ ਵਾਰਾਂ ਵਿਚ ਇਸ ਬੋਲੀ ਦੀ ਵਰਤੋਂ ਕੁਦਰਤੀ ਤੌਰ ਤੇ ਹੋਈ। ਆਪ ਦੇ ਸਾਹਮਣੇ ਸ਼ੇਖ਼ ਫ਼ਰੀਦ ਤੇ ਗੁਰੂ ਸਾਹਿਬਾਨ ਦੀ

ਰਚਨਾ ਮੌਜੂਦ ਸੀ ਜਿਸ ਵਿਚ ਲਹਿੰਦੀ ਪੰਜਾਬੀ ਦੇ ਸ਼ਬਦਾਂ ਦੀ ਵਰਤੋਂ ਹੋਈ ਹੋਈ ਸੀ, ਇਸ ਦੇ ਨਾਲ ਹੀ ਆਪ ਨੇ ਪਰਚਾਰ-ਹਿੱਤ ਉਹਨਾਂ ਇਲਾਕਿਆਂ ਦਾ ਦੌਰਾ ਵੀ ਕੀਤਾ ਸੀ, ਇਸ ਲਈ ਆਪ ਦੀ ਬੋਲੀ ਉਤੇ ਲਹਿੰਦੀ ਦਾ ਪ੍ਰਭਾਵ ਪੈਣਾ ਵੀ ਇਕ ਕੁਦਰਤੀ ਅਮਰ ਜਾਪਦਾ ਹੈ। ਇਉਂ ਹੀ ਬ੍ਰਿਜ-ਭਾਸ਼ਾ ਦੇ ਇਲਾਕੇ ਵਿਚ ਪਰਚਾਰ ਕਰਦੇ ਸਮੇਂ ਆਪ ਨੇ ਬ੍ਰਿਜ ਭਾਸ਼ਾ ਦਾ ਅਸਰ ਗ੍ਰਹਿਣ ਕੀਤਾ ਪ੍ਰਤੀਤ ਹੁੰਦਾ ਹੈ ਅਤੇ ਸੰਸਕ੍ਰਿਤ ਗ੍ਰੰਥਾਂ ਦੇ ਅਧਿਐਨ ਕਾਰਨ, ਇਸ ਭਾਸ਼ਾ ਨਾਲ ਵੀ ਆਪ ਦੀ ਗੂੜ੍ਹੀ ਜਾਣਕਾਰੀ ਹੋ ਗਈ। ਭਾਈ ਸਾਹਿਬ ਦਾ ਸਮਾਂ ਮੁਗ਼ਲਾਂ ਦੇ ਰਾਜ ਦਾ ਸਮਾਂ ਸੀ ਤੇ ਇਸ ਸਮੇਂ ਦੀ ਸਰਕਾਰੀ ਬੋਲੀ ਫ਼ਾਰਸੀ ਸੀ, ਲੋਕ ਫ਼ਾਰਸੀ ਪੜ੍ਹਦੇ ਸਨ, ਪੰਜਾਬੀ ਤੇ ਫ਼ਾਰਸੀ ਬੋਲਣ ਵਾਲੀਆਂ ਦੋ ਕੌਮਾਂ ਇਕਠੀਆਂ ਰਹਿ ਰਹੀਆਂ ਸਨ, ਫ਼ਾਰਸੀ ਤੇ ਸਾਮੀ ਬੋਲੀਆਂ, ਅਰਬੀ ਤੁਰਕੀ ਆਦਿ ਦੇ ਸ਼ਬਦ ਪੰਜਾਬੀ ਵਿਚ ਰਲ ਮਿਲ ਚੁਕੇ ਸਨ, ਰੋਜ਼ ਵਰਤੋਂ ਵਿਚ ਆਉਂਦੇ ਸਨ। ਉਸ ਸਮੇਂ ਦੇ ਕਵੀਆਂ ਦੀ ਬੋਲੀ ਵਿਚ ਫ਼ਾਰਸੀ ਸ਼ਬਦਾਵਲੀ ਦਾ ਹਿੱਸਾ ਸਾਫ਼ ਦਿਖਾਈ ਦੇਂਦਾ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ ਸਾਮੀ ਭਾਸ਼ਾਵਾਂ ਦੀ ਸ਼ਬਦਾਵਲੀ ਪ੍ਰਯੋਗ ਹੋਈ ਪ੍ਰਾਪਤ ਹੈ।

ਇਉਂ ਅਸੀਂ ਵੇਖਦੇ ਹਾਂ ਕਿ ਇਹਨਾਂ ਵਾਰਾਂ ਦੀ ਬੋਲੀ ਬਹੁਤ ਸਾਰੀਆਂ ਭਾਸ਼ਾਵਾਂ ਦੇ ਸ਼ਬਦ-ਭੰਡਾਰ ਨਾਲ ਭਰੀ ਪਈ ਹੈ।

(ਅ) <u>ਕੋਸ਼ (ਸ਼ਬਦ-ਭੰਡਾਰ)</u>

<u>ਠੇਠ ਪੰਜਾਬੀ ਰੰਗ</u>

"ਉਹ ਠੇਠ ਪੰਜਾਬੀ ਜਿਸ ਤੋਂ ਅੱਜ ਦੀ ਸਾਹਿਤਕ ਪੰਜਾਬੀ ਦਾ ਨਿਰਮਾਣ ਹੋਇਆ, ਭਾਈ ਗੁਰਦਾਸ ਜੀ ਦੀ ਬਾਣੀ ਵਿਚ ਵਰਤੀ ਗਈ ਹੈ। ਬ੍ਰਿਜ ਭਾਸ਼ਾ ਅਤੇ ਖੜੀ ਬੋਲੀ ਦੇ ਪ੍ਰਭਾਵ ਤੋਂ ਬਚ ਬਚ ਕੇ ਅਤੇ ਅਪਭ੍ਰੰਸ਼ ਤੇ ਫ਼ਾਰਸੀ ਦੇ ਪ੍ਰਚਲਤ ਸ਼ਬਦਾਂ ਦਾ ਸਹਾਰਾ ਲੈ ਕੇ

ਆਪਣੀ ਵਿਸ਼ਾਲ ਪ੍ਰਤਿਭਾ ਨਾਲ ਉਨ੍ਹਾਂ ਨੇ ਇਸ ਬੋਲੀ ਨੂੰ ਬਲਵਾਨ ਬਣਾਇਆ। (ਡਾ: ਸੀਤਾ ਰਾਮ ਬਾਹਰੀ)[1]

ਭਾਈ ਸਾਹਿਬ ਦੀਆਂ ਬਹੁਤੀਆਂ ਵਾਰਾਂ ਇਸੇ ਠੇਠ, ਕੇਂਦਰੀ ਪੰਜਾਬੀ ਵਿਚ ਹਨ। ਪਹਿਲੀਆਂ ਦਸ ਵਾਰਾਂ, ਜਿਨ੍ਹਾਂ ਵਿਚ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਦੇ ਸ਼ਬਦ-ਭੰਡਾਰ ਦਾ ਜ਼ੋਰ ਹੈ, ਛਡ ਕੇ ਬਾਕੀ ਵਾਰਾਂ ਵਿਚ ਸਾਫ਼ ਤੇ ਜ਼ੋਰਦਾਰ ਪੰਜਾਬੀ ਬੋਲੀ ਦੇ ਦਰਸ਼ਨ ਹੁੰਦੇ ਹਨ, ਇਹ ਬੋਲੀ ਸਪੱਸ਼ਟ ਵੀ ਹੈ ਤੇ ਕਾਵਿ-ਮਈ ਵੀ।

ਅਜਿਹੀ ਸ਼ਕਤੀਵਰ ਠੇਠ ਪੰਜਾਬੀ ਦੀ ਵੰਨਗੀ ਲਈ ਕੁਝ ਪ੍ਰਭਾਵਸ਼ਾਲੀ ਵੰਨਗੀਆਂ ਹੇਠ ਦਿੱਤੀਆਂ ਜਾਂਦੀਆਂ ਹਨ:-

1. ਲਤਾਂ ਹੇਠ ਲਤਾੜੀਐ ਘਾਹੁ ਨ ਕਢੈ ਸਾਹੁ ਵਿਚਾਰਾ।
   ਗੋਰਸ ਦੇ ਖੜ ਖਾਇਕੈ ਗਾਇ ਗਰੀਬੀ ਪਰਉਪਕਾਰਾ। (ਵਾਰ 4, ਪਉੜੀ 8)

2. ਨੰਢੇ ਧੂੰਹਢੂੰ ਨ੍ਹਾਇਕੈ ਪਗ ਵਿਸਾਰ ਆਯਾ ਸਿਰ ਨੰਗੇ।
   ਘਰ ਵਿਚ ਰੰਨਾ ਕਮਲੀਆਂ ਧੁੱਸੀ ਲੀਤੀ ਦੇਖ ਕੁਢੰਗੇ।
   ਰੰਨਾ ਦੇਖ ਪਿਟੰਦੀਆਂ ਢਾਹਾਂ ਮਾਰੈ ਹੋਇ ਨਿਸੰਗੇ।
   ਲੋਕ ਸਿਆਪੇ ਆਇਆ ਰੰਨਾਂ ਪੁਰਸ਼ ਜੁੜੇ ਲੈ ਪੰਗੇ। (ਵਾਰ 32, ਪਉੜੀ 19)

3. ਧ੍ਰੂ ਹਸਦਾ ਘਰ ਆਇਆ ਕਰ ਪਿਆਰ ਪਿਉ ਕੁੱਛੜ ਲੀਤਾ।
   ਬਾਹਹੁੰ ਪਕੜ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ। (ਵਾਰ 10, ਪਉੜੀ 1)

4. ਅਖੀ ਵੇਖ ਨ ਰਜੀਆਂ ਬਹੁ ਰੰਗ ਤਮਾਸੇ।
   ਨਕ ਨ ਰੱਜਾ ਵਾਸ ਲੈ ਦੁਰਗੰਧ ਸੁਵਾਸੇ।
   ਖਾਂਦੀ ਜੀਭ ਨ ਰਜੀਆ ਕਰ ਭੋਗ ਬਿਲਾਸੇ (ਵਾਰ 27, ਪਉੜੀ 9)

---

1. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 163-64.

ਭਾਈ ਸਾਹਿਬ ਦਾ ਸਿਧਾਂਤ ਭਾਵੇਂ ਅਧਿਆਤਮਕ ਰੰਗ ਦਾ ਹੈ ਪਰ ਉਨ੍ਹਾਂ ਆਪਣੇ ਸਮੇ ਦੇ ਸਮਾਜ ਦੀ ਕਰੜੀ ਆਲੋਚਨਾ ਕੀਤੀ ਹੈ। ਇਸ ਸਮਾਜਕ ਅਲੋਚਨਾ ਨੂੰ ਹਾਸ-ਰਸ ਵਿਚ ਲਪੇਟ ਕੇ ਸੁਖਾਵੀ ਬਣਾ ਦਿੱਤਾ ਹੈ। ਅਜਿਹੀਆਂ ਪਉੜੀਆਂ ਵਿਚ ਮਾਝੀ ਦਾ ਸਥਾਨਕ ਰੰਗ ਚੰਗਾ ਉਘੜਿਆ ਹੈ। ਇਸ ਰੰਗ ਦੀ ਵੰਨਗੀ ਲਈ ਇਹ ਪਉੜੀਆਂ ਵੇਖੋ:-

ਹੋਇ ਵੜੇਵਾਂ ਜਗ ਵਿਚ ਬੀਜੇ ਤਨ ਖੇਹ ਨਾਲ ਰਲਾਯਾ।
ਬੂਟੀ ਹੋਇ ਕਪਾਹ ਦੀ ਟੀਂਡੇ ਹਸ ਹਸ ਆਪ ਖਿੜਾਯਾ।
ਦੂਹ ਮਿਲ ਵੇਲਣ ਵੇਲਿਆ ਲੂੰਅ ਲੂੰਅ ਕਰ ਤੂੰਬ ਤੁੰਬਾਯਾ।
ਪਿੰਞਣ ਪਿੰਞ ਉਡਾਇਆ ਕਰ ਕਰ ਗੋੜ੍ਹੀਂ ਸੂਤ ਕਤਾਯਾ। (ਵਾਰ 4, ਪਉੜੀ 10)

ਬਹੁਤੀ ਘਰੀ ਪਰਾਹੁਣਾ ਜਿਉ ਰਹਿੰਦਾ ਭੁੱਖਾ।
ਸਾਂਝੀ ਬਬ ਨ ਰੋਈਐ ਚਿਤ ਚਿੰਤ ਨ ਚੁਖਾ। (ਵਾਰ 34, ਪਉੜੀ 19)

ਗੂੰਗਾ ਗਾਵ ਨ ਜਾਣਈ ਬੋਲਾ ਸੁਣੇ ਨ ਅੰਦਰ ਆਣੇ।
ਅੰਨ੍ਹੇ ਦਿਸ ਨ ਆਵਈ ਰਾਤ ਅਨ੍ਹੇਰੀ ਘਰ ਨ ਸਿਞਾਣੇ।
ਚਲ ਨ ਸਕੇ ਪਿੰਗਲਾ ਲੂਲ੍ਹਾ ਗਲ ਮਿਲ ਹੇਤ ਨ ਜਾਣੇ।
ਸੰਢ ਸਪੁੱਤੀ ਨ ਥੀਐ ਖੁਸਰੇ ਨਾਲ ਨ ਰਲੀਆਂ ਮਾਣੇ। (ਵਾਰ28, ਪਉੜੀ 21)

ਇਸੇ ਸੰਬੰਧ ਵਿਚ ਤੀਜੀ ਵਾਰ ਦੀ ਪੰਦਰਵੀ ਪਉੜੀ, ਦਸਵੀ ਵਾਰ ਦੀ ਬਾਰ੍ਹਵੀਂ ਪਉੜੀ, ਚੌਧਵੀ ਵਾਰ ਦੀ ਅਠਵੀ ਪਉੜੀ ਤੋਂ ਤੇਰਵੀ ਪਉੜੀ ਤਕ, ਸਤਾਰ੍ਹੱਵੀ ਵਾਰ ਦੀ ਅਠਾਰਵੀ ਪਉੜੀ, ਇਕੱਤੀਵੀ ਵਾਰ ਦੀ ਅਠਵੀ, ਨੌਵੀ, ਤੇਰ੍ਹਵੀ ਪਉੜੀ, ਬਤੀਵੀ ਵਾਰ ਦੀ ਚੌਥੀ, ਬਾਰ੍ਹਵੀ ਤੇ ਸੋਲ੍ਹਵੀ ਪਉੜੀ, ਤੇਤੀਵੀ ਵਾਰ ਦੀ ਦਸਵੀ ਪਉੜੀ ਤੇ ਚੌਤੀਵੀ ਵਾਰ ਦੀ ਉਨੀਵੀ ਪਉੜੀ ਵੇਖੀਆਂ ਜਾ ਸਕਦੀਆਂ ਹਨ।

ਇਹਨਾਂ ਵਾਰਾਂ ਵਿਚ ਵਰਤੇ ਗਏ ਸਥਾਨਕ ਸ਼ਬਦਾਂ ਦੀ ਇਕ ਲੰਮੀ ਚੌੜੀ ਸੂਚੀ ਬਣ ਸਕਦੀ ਹੈ। ਨਿਮਨ-ਲਿਖਤ ਕੁਝ ਸ਼ਬਦ ਉਚੇਚਾ ਧਿਆਨ ਮੰਗਦੇ ਹਨ:-

| | | | |
|---|---|---|---|
| ਮਘੋ, | 39/21/1 | ਲਟੀਦਾਂ | 23/21/3 |
| ਟੀਂਡੇ (ਕਪਾਹ ਦੇ) | 4/10/2 | ਅਰਾਟਚਕ | 10/21/2 |
| ਢੁਆਨੇ | 17/18/1 | ਪਛਾਵਾਂ | 30/8/3 |
| ਕਮਾਦ | 14/13/3 | ਝੜੂ | 17/2/6 |
| ਡਲਕੇ | 10/12/1 | ਬੇਲਾ | 4/17/2 |
| ਡਰਵੰਟੇ | 25/12/2 | ਕਿੜ | 33/19/4 |
| ਵਾਂਗ | 4/14/7 | ਵਰੋਲੇ | 34/18/2 |
| ਵੀਰ ਵਹੁਟੀ | 35/18/5 | ਬਲਦ | 32/12/3 |
| ਟਟਰ | 26/12/3 | ਟਟਾਣੇ | 28/21/6 |
| ਟਟੀਹਰੀ | 34/6/4 | ਪਕੌਤਾ | 24/15/1 |
| ਜੌ ਕਰ | 39/9/6 | ਟੂਕਰ | 15/5/3 |
| ਟੁਭੀ | 25/7/6 | ਖਲਿਆ | 10/19/6 |
| ਸੇਢ | 17/10/4 | ਵਿਰਾਨੇ | 17/16/4 |
| ਨੌਗਰ | 39/9/1 | ਛਿੱਕ | 5/8/4 |
| ਘੁਮਿਆਰ | 8/23/5 | ਕੈਹਾਂ | 2/6/1 |
| ਜੀਦਾਂ | 17/12/7 | ਜਵਾਹਾਂ | 30/11/4 |
| ਬੂਕੇ | 1/27/3 | ਡੰਨੀ ਜਾਏ | 1/27/3 |
| ਜਾਮਣੂ | 17/19/3 | ਨੁਵਾਲੀਆਂ | 33/14/6 |
| ਲਬੂ | 3/7/4 | ਬਾਹਲੇ | 4/14/4 |
| ਮਹਿੰ (ਮਝ) | 35/16/6 | ਫੂਫੇਰ | 39/19/6 |
| ਬਹੀਦਾਂ | 26/24/1 | ਪੋਹ | 7/19/5 |
| ਜੂਹ | 36/16/5 | ਝਾਕ | 3/19/4 |
| ਕਸੂਤ | 16/1/2 | ਡੋਡੇ(ਪੋਸਤ ਦੇ) | 25/16/3 |
| ਬੇਹਲ | 18/8/5 | ਕੂਛਾਂ | 35/10/2 |
| ਪੂਤ | 1/47/6 | ਛਾਹ | 34/12/1 |
| ਰਾਮ ਰਛਿਕ | 32/15/5 | | |

## ਲਹਿੰਦੀ ਦਾ ਪ੍ਰਭਾਵ

ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਫ਼ਰੀਦ ਦੀ ਬਾਣੀ ਲਹਿੰਦੀ ਵਿਚ ਹੈ, ਗੁਰੂ ਸਾਹਿਬਾਨ ਦੀ ਬਾਣੀ ਵਿਚ ਵੀ ਲਹਿੰਦੀ ਦੀ ਮਿਠਾਸ ਆਪਣਾ ਸੁਆਦ ਦੇਂਦੀ ਹੈ, ਸੰਤ ਕਬੀਰ ਦੀ ਰਚਨਾ ਵਿਚ ਵੀ ਜਾਸੀ, ਖਾਸੀ ਜਿਹੇ ਲਹਿੰਦੀ ਸ਼ਬਦ ਮਿਲਦੇ ਹਨ। ਭਾਈ ਗੁਰਦਾਸ ਦੇ ਸਮੇਂ ਲਹਿੰਦੀ ਦੀ ਸਾਹਿਤਕ ਮਹਾਨਤਾ ਪਰਵਾਨ ਕੀਤੀ ਜਾ ਚੁਕੀ ਸੀ। ਭਾਈ ਸਾਹਿਬ ਦੀਆਂ ਵਾਰਾਂ ਵਿਚ ਕਈ ਪਉੜੀਆਂ ਇਸ ਸ਼ੈਲੀ ਵਿਚ ਲਿਖੇ ਹੋਣ ਦੀ ਗਵਾਹੀ ਦੇਂਦੀਆਂ ਹਨ ਜਿਵੇਂ ਕਿ ਦੂਜੀ ਵਾਰ ਦੀ ਵੀਹਵੀਂ ਪਉੜੀ, ਤੀਜੀ ਵਾਰ ਦੀ ਪਹਿਲੀ ਪਉੜੀ, ਪੰਜਵੀਂ ਵਾਰ ਦੀ ਤੀਜੀ ਤੇ ਚੌਥੀ ਪਉੜੀ, ਛੇਵੀਂ ਵਾਰ ਦੀ ਪੰਦਰਵੀਂ ਪਉੜੀ ਆਦਿ। ਲਹਿੰਦੀ ਬੋਲੀ ਦਾ ਰੰਗ ਦਰਸਾਂਦੀਆਂ ਕੁਝ ਤੁਕਾਂ ਨਿਮਨ-ਲਿਖਤ ਹਨ:-

1. ਬਾਬੇ ਡਿਠੀ ਪ੍ਰਿਥਮੀ ਨਵੈ ਖੰਡ ਜਿਥੋਂ ਤਕ ਆਹੀ। (ਵਾਰ 1, ਪਉੜੀ 28)
2. ਮੁਛਹੁੰ ਖੁਥਹੁੰ ਮੀਟਿਆ ਕੂੜ ਜਮਪੁਰ ਜਾਣਾ। (ਵਾਰ 36, ਪਉੜੀ 4)
3. ਇਥੈ ਨੀਰ ਨ ਠਾਹਰੈ ਘਣ ਵਰਸ ਗਇਓਸ। (ਵਾਰ 34, ਪਉੜੀ 8)
4. ਕੋਈ ਬੁਝ ਨ ਹੰਘਈ ਪਾਣੀ ਅੰਦਰ ਪਾਣੀ ਰਲਿਆ। (ਵਾਰ 24, ਪਉੜੀ 8)
5. ਕੂੰਜ ਕਰੇਂਦੀ ਸਿਮਰਣੋ ਪੂਰਨ ਬੱਚਾ ਹੋਇ ਉਡੰਦਾ। (ਵਾਰ 26 ਪਉੜੀ 28)
6. ਹੋਛਾ ਸ਼ਾਹ ਨ ਕੀਚਈ ਫਿਰ ਪਛੋਤਾਈਐ। (ਵਾਰ 27, ਪਉੜੀ 15)

ਵਾਰਾਂ ਵਿਚ ਵਰਤੇ ਗਏ ਕੁਝ ਸ਼ਬਦ:-

| | | | |
|---|---|---|---|
| ਡਿਠਾ | 4/14/2 | ਅਲਾਆ | 37/2/5 |
| ਮਾਊ | 5/16/1 | ਡਿਠਿਓਸ | 32/17/4 |
| ਥੀਐ | 28/21/4 | ਖਾਧੁਸ ਗੋਤਾ | 10/22/7 |
| ਸਟੇ | 11/20/2 | ਮੁਤਾ | 33/10/7 |

| | | | |
|---|---|---|---|
| ਪੁਛਿਓਸ | 10/12/4 | ਦਿਤੋਸ | 10/21/3 |
| ਬਾਪਿਓਸ | 1/10/3 | ਡੈਨਸਾਂ | 32/18/6 |
| ਵੈਂਤਨ | 9/18/5 | ਰਣਾਇ | 12/10/6 |
| ਧਾਵਨ | 6/13/3 | ਹੰਘਨੀ | 38/4/7 |
| ਢੂਕ | 5/12/5 | ਨਿਕੜੀ | 4/7/1 |
| ਤਿਵਾਂਹੀ | 6/15/5 | ਧਿਙਾਣੇ | 1/21/2 |
| ਨਿਕੜਾ | 4/7/4 | ਵੰਵੈ | 34/3/1 |
| ਪਹੁੰਤਾ | 10/9/4 | | |

## ਪੂਰਵਕਾਲੀਨ ਭਾਸ਼ਾਵਾਂ

### ਦ੍ਰਾਵੜੀ:

ਇਤਿਹਾਸ ਦੇ ਖੋਜੀਆਂ ਦਾ ਵਿਚਾਰ ਹੈ ਕਿ ਹਿੰਦੁਸਤਾਨ ਵਿਚ, ਆਰੀਆ ਜਾਤੀ ਦੇ ਆਗਮਨ ਤੋਂ ਪਹਿਲਾਂ, ਕੁਝ ਹੋਰ ਕੌਮਾਂ ਵਸਦੀਆਂ ਸਨ ਜਿਨ੍ਹਾਂ ਵਿਚ ਦ੍ਰਾਵੜ ਕੌਮ ਸ਼੍ਰੋਮਣੀ ਸੀ ਤੇ ਇਸ ਕੌਮ ਦੀ ਸਰੇਸ਼ਠ ਸਭਿਅਤਾ ਦੇ ਗੜ੍ਹ ਸਿੰਧ ਤੇ ਪੰਜਾਬ ਸਨ। ਸੋ ਇਸ ਕੌਮ ਦਾ ਆਰੀਆਂ ਉੱਤੇ ਬੜਾ ਡੂੰਘਾ ਪ੍ਰਭਾਵ ਪਿਆ ਹੋਵੇਗਾ। ਪੰਜਾਬ, ਇਸ ਦ੍ਰਾਵੜੀ ਸਭਿਅਤਾ ਤੇ ਦ੍ਰਾਵੜੀ ਬੋਲੀ ਦਾ ਘਰ ਹੋਣ ਕਰ ਕੇ ਸ਼ੁਰੂ ਵਿਚ ਹੀ ਸਮੁੱਚੀ ਆਰੀਆ ਬੋਲੀ ਉੱਤੇ ਦ੍ਰਾਵੜੀ ਬੋਲੀ ਦਾ ਪ੍ਰਭਾਵ ਪੈਣਾ ਕੁਦਰਤੀ ਗੱਲ ਸੀ ਅਤੇ ਇਸ ਤਰ੍ਹਾਂ ਪੰਜਾਬ ਦੀ ਆਰੀਆ ਬੋਲੀ ਉੱਤੇ ਦ੍ਰਾਵੜੀ ਦਾ ਜੋ ਅਸਰ ਪਿਆ ਉਹ ਪੰਜਾਬੀ ਨੂੰ ਵਿਰਸੇ ਵਿਚ ਮਿਲਿਆ ਜਾਪਦਾ ਹੈ। ਦ੍ਰਾਵੜੀ ਸਭਿਅਤਾ ਤੇ ਦ੍ਰਾਵੜੀ ਬੋਲੀ ਦੇ ਇਸ ਪ੍ਰਭਾਵ ਬਾਰੇ ਡਾ: ਸੁਨੀਤੀ ਕੁਮਾਰ ਚੈਟਰਜੀ ਲਿਖਦੇ ਹਨ:-

"ਦ੍ਰਾਵੜੀ ਬੋਲੀ ਸਰੇਸ਼ਠ ਸਭਿਅਤਾ ਵਾਲੀ ਨਾਗਰਿਕ ਜਾਤੀ ਦੀ ਬੋਲੀ ਸੀ, ਦ੍ਰਾਵੜਾਂ ਦਾ ਧਰਮ ਮਰਯਾਦਾ-ਪੂਰਣ ਸੀ। ਇਸ ਵਿਚ ਯੋਗ-ਦਰਸ਼ਨ ਤੇ ਯੋਗ ਦੇ ਕਰਮ-ਕਾਂਡ

ਪਰਚਲਤ ਸਨ; ਫੁੱਲ, ਪੱਤੇ, ਚੰਦਨ, ਜਲ ਆਦਿ ਨਾਲ ਪੂਜਾ ਕਰਨ ਦੀ ਰੀਤੀ ਇਨ੍ਹਾਂ ਦੀ ਧਾਰਮਕ ਰੀਤ ਸੀ; ਸ਼ਿਵ, ਪਾਰਬਤੀ, ਵਿਸ਼ਨੂ, ਲਛਮੀ ਆਦਿ ਹਿੰਦੂ ਪੌਰਾਣਿਕ ਦੇਵਤਿਆਂ ਦੀ ਕਲਪਨਾ ਖ਼ਾਸ ਕਰਕੇ ਇਨ੍ਹਾਂ ਦੀ ਹੀ ਦੇਣ ਹੈ।.........ਪ੍ਰਾਚੀਨ ਦ੍ਰਾਵੜ ਬੋਲੀ ਦਾ ਆਰੀਆ ਬੋਲੀ ਉੱਤੇ ਡੂੰਘਾ ਪ੍ਰਭਾਵ ਪਿਆ। ਸੰਸਕ੍ਰਿਤ ਵਿਚ ਸੈਂਕੜੇ ਦ੍ਰਾਵੜ ਤੇ ਆਸਟ੍ਰਿਕ ਸ਼ਬਦਾਂ ਨੇ ਬਦਲਵੇਂ ਰੂਪ ਵਿਚ ਆਪਣਾ ਥਾਂ ਬਣਾ ਲਿਆ ਹੈ।"[1]

ਦ੍ਰਾਵੜੀ ਬੋਲੀ ਦੀਆਂ ਟ, ਠ, ਡ, ਢ, ਣ, ੜ ਆਦਿ ਧੁਨੀਆਂ ਆਰੀਆਂ ਨੇ ਦ੍ਰਾਵੜਾਂ ਤੋਂ ਹੀ ਲਈਆਂ। ਟ ਵਰਗ ਤੇ ੜ ਵਾਲੇ ਸ਼ਬਦ ਪੰਜਾਬੀ ਬੋਲੀ ਵਿਚ ਅਨੰਤ ਮਿਲਦੇ ਹਨ ਤੇ ਇਹ ਦ੍ਰਾਵੜੀ ਦੇ ਪ੍ਰਭਾਵ ਦਾ ਸਿੱਟਾ ਜਾਪਦਾ ਹੈ।

ਇਕ ਵਿਚਾਰ ਇਹ ਵੀ ਹੈ ਕਿ ਬਹੁਤ ਸਾਰੇ ਅਜਿਹੇ ਦੇਸੀ ਸ਼ਬਦ ਹਨ ਜਿਨ੍ਹਾਂ ਦੀ ਵਿਉਤਪਤੀ ਹਿੰਦ-ਆਰੀਆਈ ਬੋਲੀਆਂ ਵਿਚੋਂ ਨਹੀਂ ਲਭਦੀ। ਅਜਿਹੇ ਸ਼ਬਦ ਦ੍ਰਾਵੜੀ ਪਰਵਾਰ[2] ਦੇ ਹੀ ਸਮਝੇ ਜਾਣੇ ਚਾਹੀਦੇ ਹਨ। ਸ੍ਰੀ ਹੇਮ ਚੰਦਰ ਨੇ ਅਜਿਹੇ ਕੁਝ ਸ਼ਬਦਾਂ ਦੀ ਸੂਚੀ "ਦੇਸੀ ਨਾਮ ਮਾਲਾ" ਕੋਸ਼ ਵਿਚ ਦਿੱਤੀ ਹੈ। ਇਹਨਾਂ ਸ਼ਬਦਾਂ ਵਿਚੋਂ ਕਈ ਸ਼ਬਦ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਮਿਲਦੇ ਹਨ:-

ਜਿਵੇਂ ਕਿ:-

| | | | | | | |
|---|---|---|---|---|---|---|
| | ਉਖਲੀ, 29/10/6 | ਅੱਕ, 1/24/2 | ਹੱਥੀ, 33/13/1 | ਅਥਾਹ, 11/29/4 | ਢੋਲਾ, 26/17/6 | ਵਾਲ, 4/18/1 |
| ਚਲਣ, 4/11/7 | ਘਣ, 6/20/5 | ਧੌਲ, 12/9/4 | ਮੂੰਹ, 4/7/5 | ਦੁਧ, 1/40/2 | ਖਜੂਰ, 17/19/3 | ਕਥੂਰੀ, 6/20/7 |
| ਮਾਮੇ, 27/7/14 | ਕਰੋੜ, 1/4/5 | ਖੜ, 4/8/2 | ਛੱਪਰ, 15/5/2 | ਖੁਡ, 25/8/2 | ਰਜ, 5/20/1 | ਝੁਖ, 2/3/1 |

1. ਰਾਜਸਥਾਨੀ ਭਾਸ਼ਾ, ਪੰਨਾ 39.

2. ਮੁਖ ਬੰਧ, ਦੀ ਓਰਿਜਿਨ ਐਂਡ ਡਿਵੈਲਪਮੈਂਟ ਆਫ਼ ਬੰਗਾਲੀ ਲੈਂਗੂਏਜ, ਸੁਨੀਤੀ ਕੁਮਾਰ ਚੈਟਰਜੀ।

| ਮਟ, | ਵਣ, | ਵਾੜੀ, | ਬੰਧੂਣ, | ਖਾਣੀ, | ਗੁਫਾ, | ਆਦਿ |
|---|---|---|---|---|---|---|
| 20/10/4 | 5/19/2 | 16/6/4 | 1/2/3 | 6/3/4 | 33/21/2 | |

## ਸੰਸਕ੍ਰਿਤ ਦਾ ਪ੍ਰਭਾਵ

ਰਿਗ ਵੇਦ ਦੀ ਸਾਹਿਤਕ ਭਾਸ਼ਾ ਛਾਂਦਸਿ ਨੇ ਪੰਜਾਬ ਵਿਚ (ਮਾਹਿਰਾਂ ਦੀ ਰਾਏ ਅਨੁਸਾਰ ਉੱਤਰ ਪੱਛਮੀ ਪੰਜਾਬ ਵਿਚ )ਜਨਮ ਲਿਆ। ਇਸ ਤੋ ਬਾਦ ਇਸੇ ਪ੍ਰਾਂਤ ਦੀ ਲੌਕਿਕ- ਸਥਾਨਕ ਪਰਚਲਤ ਬੋਲੀ ਦੇ ਆਧਾਰ ਤੇ ਸੰਸਕ੍ਰਿਤ ਭਾਸ਼ਾ ਬਣੀ।[1]

ਸੰਸਕ੍ਰਿਤ ਭਾਸ਼ਾ , ਇਕ ਪੁਰਾਣੀ ਪਰਮਾਣੀਕ ਭਾਸ਼ਾ, ਇਕ ਲੰਮੇ ਸਮੇ ਤਕ ਹਿੰਦੁਸਤਾਨ ਦੀ ਧਾਰਮਕ, ਸਭਿਆਚਾਰਕ, ਵਿਦਿਅਕ ਤੇ ਸਾਹਿਤਕ ਭਾਸ਼ਾ ਰਹੀ ਹੈ। ਪੁਰਾਤਨ ਹਿੰਦੂ ਧਾਰਮਕ ਗ੍ਰੰਥ ਤੇ ਗਿਆਨ ਵਿਗਿਆਨ ਆਦਿ ਇਸੇ ਭਾਸ਼ਾ ਵਿਚ ਲਿਖੇ ਮਿਲਦੇ ਹਨ। ਭਾਵੇ ਅਜ ਇਹ ਭਾਸ਼ਾ ਇਕ ਜਿਉਂਦੀ ਬੋਲੀ ਨਹੀਂ ਰਹੀ ਤੇ ਇਸ ਦੀ ਪੁਨਰ ਸੁਰਜੀਤੀ ਲਈ ਬੜੇ ਜਤਨ ਕੀਤੇ ਜਾ ਰਹੇ ਹਨ, ਇਸ ਦੀ ਮਹੱਤਾ ਤੇ ਮਹਾਨਤਾ ਤੋ ਇਨਕਾਰੀ ਨਹੀਂ ਹੋਇਆ ਜਾ ਸਕਦਾ। ਇਸ ਭਾਸ਼ਾ ਨੂੰ ਸੈਂਕੜੇ ਸਦੀਆਂ ਤੋਂ ਪਵਿਤ੍ਰ ਲਿਖਣ ਲਈ ਵਰਤਿਆ ਜਾਂਦਾ ਰਿਹਾ ਹੈ। ਉਤਰੀ ਭਾਰਤ ਦੀਆਂ ਅਨੇਕੀਆਂ ਸਭ ਬੋਲੀਆਂ ਉਤੇ ਇਸ ਦਾ ਪ੍ਰਭਾਵ ਪਿਆ ਹੈ ਤੇ ਇਹਨਾਂ ਬੋਲੀਆਂ ਵਿਚ ਸੰਸਕ੍ਰਿਤ ਦੇ ਅਨੇਕਾਂ ਸ਼ਬਦ ਤਤਸਮ ਜਾਂ ਤਦਭਵ ਰੂਪ ਵਿਚ ਪ੍ਰਵੇਸ਼ ਪਾ ਚੁਕੇ ਹਨ। ਪੰਜਾਬੀ ਬੋਲੀ ਇਸ ਪ੍ਰਭਾਵ ਤੋ ਨਾ ਅਭਿਜ ਰਹਿ ਸਕਦੀ ਸੀ ਤੇ ਨਾ ਹੀ ਅਭਿਜ ਰਹੀ।

ਭਾਈ ਗੁਰਦਾਸ ਨੂੰ ਸੰਸਕ੍ਰਿਤ ਦੀ ਚੰਗੀ ਜਾਣਕਾਰੀ ਸੀ। ਦਸਵੀਂ ਵਾਰ ਦੀ ਦਸਵੀਂ ਪਉੜੀ ਵਿਚ 'ਗੀਤ-ਗੋਬਿੰਦ' ਦਾ ਜ਼ਿਕਰ ਤੇ ਪਹਿਲੀ ਵਾਰ ਦੀਆਂ ਪਹਿਲੀਆਂ ਕੁਝ ਪਉੜੀਆਂ ਵਿਚ ਵੇਦਾਂ , ਪੁਰਾਣਾਂ , ਜੁਗਾਂ , ਰਿਸ਼ੀਆਂ ਆਦਿ ਦਾ ਵਰਣਨ ਇਹ ਗੱਲ ਸਪੱਸ਼ਟ ਕਰਦਾ ਹੈ ਕਿ ਭਾਈ ਸਾਹਿਬ ਨੇ ਸੰਸਕ੍ਰਿਤ ਦੇ ਵਡੇ ਵਡੇ ਗ੍ਰੰਥ ਪੜ੍ਹੇ ਹੋਏ ਸਨ। ਸੋ, ਭਾਈ ਸਾਹਿਬ ਦੀ ਬੋਲੀ ਉਤੇ ਸੰਸਕ੍ਰਿਤ ਦਾ ਪ੍ਰਭਾਵ ਕੋਈ ਅਸਚਰਜ ਵਾਲੀ ਗੱਲ ਨਹੀਂ, ਇਕ ਸਾਧਾਰਨ ਜਿਹੀ ਹਕੀਕਤ ਹੈ।

---

1. ਰਿਤੰਭਰਾ , ਡਾ. ਸੁਨੀਤੀ ਕੁਮਾਰ ਚੈਟਰਜੀ, ਪੰਨਾ 44.

ਭਾਈ ਸਾਹਿਬ ਦੀਆਂ ਵਾਰਾਂ ਦੀ ਬੋਲੀ ਉਤੇ ਸੰਸਕ੍ਰਿਤ ਦਾ ਪ੍ਰਭਾਵ ਪਰਤੱਖ ਹੈ। ਹੇਠ ਲਿਖੀ ਪਉੜੀ ਵਿਚ ਇਹ ਪ੍ਰਭਾਵ ਵੇਖਣ ਯੋਗ ਹੈ:-

ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਲੋਕ ਵੇਦ ਗੁਨ ਗਿਆਨ ਲੰਘਾਏ।
ਭੂਤ ਭਵਿਖਹੁ ਵਰਤਮਾਨ ਆਦਿ ਮੱਧ ਜਿਣ ਅੰਤ ਸਿਧਾਏ।
ਮਨ ਬਚ ਕਰਮ ਇਕੱਤ੍ਰ ਕਰ ਜੰਮਣ ਮਰਣ ਜੀਵਨ ਜਿਣ ਆਏ।
ਆਧ ਬਿਆਧ ਉਪਾਧ ਸਾਧਿ ਸੁਰਗ ਮਿਰਤ ਪਾਤਾਲ ਨਿਵਾਏ।
ਉਤਮ ਮਧਮ ਨੀਚ ਸਾਧ ਬਾਲਕ ਜੋਬਨ ਬਿਰਧ ਜਿਣਾਏ।
ਇੜਾ ਪਿੰਗਲਾ ਸੁਖਮਨਾ ਤ੍ਰਿਕੁਟੀ ਲੰਘ ਤ੍ਰਿਬੇਣੀ ਨ੍ਹਾਏ।
ਗੁਰਮੁਖ ਇਕ ਮਨ ਇਕ ਧਿਆਏ। (ਵਾਰ 7, ਪਉੜੀ 3)

ਇਸੇ ਵਾਰ ਦੀਆਂ ਪਉੜੀਆਂ 4,5,6,7,8, ਵਾਰ 12, ਪਉੜੀ 8 ਤੋਂ 14 ਤਕ; ਵਾਰ 23, ਪਉੜੀ 3; ਵਾਰ 16, ਪਉੜੀ 20, ਵਾਰ 17, ਪਉੜੀ 3; ਵਾਰ 37, ਪਉੜੀ 3,5,ਤੇ 6 ਸੰਸਕ੍ਰਿਤ ਦੇ ਪ੍ਰਭਾਵ ਦੀਆਂ ਸੂਚਕ ਹਨ।

ਸੰਸਕ੍ਰਿਤ ਸ਼ਬਦਾਵਲੀ ਜੜਤ ਨਿਮਨ-ਲਿਖਤ ਤੁਕਾਂ ਵਿਸ਼ੇਸ਼ ਧਿਆਨ ਮੰਗਦੀਆਂ ਹਨ:-

| | |
|---|---|
| ਇੜਾ ਪਿੰਗਲਾ ਸੁਖਮਨਾ ਲੰਘ ਤ੍ਰਿਬੇਣੀ ਨਿਜ ਘਰ ਜਾਵੈ । | 6/11/2 |
| ਇੰਦ੍ਰਾਦਿਕ ਬ੍ਰਹਮਾਦਕਾ ਮਹਿਮਾ ਮਿਤ ਮਿਰਜਾਦ ਨ ਜਾਣੈ। | 23/9/4 |
| ਆਸਾ ਮਨਸਾ ਹਰਖ ਸੋਗ ਭੋਗ ਜੋਗ ਦੁਖ ਸੁਣ ਨ ਵਣਸੈ। | 37/15/5 |
| ਤੰਤ੍ਰ ਮੰਤ੍ਰ ਪਾਖੰਡ ਕਰ ਕਲਹ ਕ੍ਰੋਧ ਬਹੁ ਵਾਦ ਕਰਾਵੈ। | 1/18/4 |

ਇਹਨਾਂ ਵਾਰਾਂ ਵਿਚ ਸੰਸਕ੍ਰਿਤ ਭਾਸ਼ਾ ਦੇ ਸਾਧਾਰਣ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਸੰਧੀ ਵਾਲੇ ਸੰਸਕ੍ਰਿਤ ਸ਼ਬਦ ਬਹੁਤ ਘਟ ਵਰਤੇ ਹਨ। ਇੰਜ ਜਾਪਦਾ ਹੈ ਕਿ ਭਾਈ ਸਾਹਿਬ ਨੇ ਦਰਸ਼ਨ ਤੇ ਧਰਮ ਦੇ ਵਿਸ਼ੇ-ਨਿਰੂਪਣ ਲਈ ਸੰਸਕ੍ਰਿਤ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਕਿਉਂਕਿ ਇਹਨਾਂ ਵਿਸ਼ਿਆਂ ਸੰਬੰਧੀ ਤਕਨੀਕੀ ਸ਼ਬਦ ਇਸੇ ਭਾਸ਼ਾ ਵਿਚ ਉਪਲਬਧ ਸਨ।

ਅਜਿਹੇ ਸ਼ਬਦਾਂ ਦੀ ਇਕ ਲੰਮੀ ਸੂਚੀ ਤਿਆਰ ਕੀਤੀ ਜਾ ਸਕਦੀ ਹੈ।

ਨਮੂਨੇ ਮਾਤਰ ਕੁਝ ਸ਼ਬਦ ਨਿਮਨ-ਲਿਖਤ ਹਨ:-

| | | | | | |
|---|---|---|---|---|---|
| ਉਲਾਸ, | ਉਦੋਤ, | ਉਪਾਧਿ, | ਉਤਮ, | ਅਭਿਮਾਨ, | |
| 2/9/4 | 6/7/4 | 15/9/3 | 7/3/5 | 25/12/1 | |
| ਅਰਚਾ, | ਅਤੀਤ, | ਆਸ੍ਰਮ, | ਅਸ੍ਟ | ਆਵੇਸ | ਆਕਾਰ |
| 18/19/5 | 1/40/7 | 29/14/1 | 2/16/2 | 3/1/5 | 6/16/1 |
| ਆਧਾਰ | ਅਵਗਤਿ, | ਅੰਬਾਰ, | ਇਭ (ਹਾਥੀ) | ਸਕੰਲਪ, | ਸਾਧਿਕ |
| 22/1/7 | 10/18/9 | 7/18/1 | 36/4/3 | 29/4/2 | 5/6/1 |
| [illegible] ਸੁਕ੍ਰਿਤ, | ਇਛਾ, | ਇੰਦ੍ਰ, | ਸਿੰਮ੍ਰਿਤ, | ਸੁਆਮੀ, | ਸ੍ਕਤਿ, |
| 28/15/4 | 6/11/2 | 32/6/2 | 16/20/1 | 10/3/3 | 3/2/7 |
| ਸੂਰ, | ਸਾਧ, | ਸਿਧ, | ਸਾਂਤਿ | ਕਾਲਕੂਟ, | ਕੁੰਭਕ, |
| 1/17/8 | 3/1/4 | 1/26/1 | 8/4/5 | 2/5/6 | 22/6/4 |
| ਕਲੇਵਰ, | ਕਦਲੀ (ਕੇਲਾ) | ਗਰਬ | ਗੰਭੀਰ, | ਗਗਨ, | ਚਰਨਾਰਬਿੰਦ |
| 16/21/6 | 17/4/3 | 32/13/6 | 24/5/2 | 17/2/5 | 6/11/5 |
| ਜਲ, | ਜੋਤਿ, | ਤ੍ਰਿਭਵਨ | ਤਰਵਰ, | ਦਾਨਵ, | ਦਿਗੰਬਰ, |
| 8/3/1 | 4/1/2 | 8/3/1 | 19/8/3 | 17/1/4 | 1/19/3 |
| ਦੀਪ, | ਨਦ, | ਨਿਧਿ, | ਨੀਰ, | ਨਿਜ | ਪਾਤਾਲ |
| 29/8/2 | 4/3/2 | 5/7/2 | 2/20/4 | 7/9/5 | 7/3/4 |
| ਪਰਵਿਰਤਿ | ਪਾਰਜਾਤ, | ਪੁਰਾਣ, | ਪੰਡਿਤ, | ਬੋਧ, | ਬਿਆਧਿ, |
| 8/5/3 | 9/15/4 | 4/21/5 | 5/5/1 | 16/11/6 | 19/9/3 |
| ਬ੍ਰਾਹਮਣ, | ਬ੍ਰਹਮ, | ਬੁਧਿ, | ਭੂਤ, | ਭਵਿਖ, | ਭੂਪਤਿ, |
| 25/4/2 | 1/5/4 | 5/18/1 | 7/3/2 | 14/2/6 | 14/3/5 |
| ਭਵਨ, | ਮਨ | ਮਾਰਗ, | ਮਸਤਕ, | ਰੇਚਕ, | ਰਿਧਿ, |
| 17/4/2 | 1/8/4 | 4/11/7 | 6/7/2 | 22/6/4 | 5/7/2 |

| | | | | | | |
|---|---|---|---|---|---|---|
| ਰਸਾਤਲ, | ਉਦਰ, | ਉਦੈ | ਅੰਡਜ, | ਅਗੋਚਰ | ਅਸੁਰ | |
| 1/22/5 | 37/6/3 | 12/11/6 | 7/4/1 | 29/19/3 | 14/4/2 | |
| ਲੋਕ, | ਲੇਖ, | ਬੇਦ, | ਨਖ, | ਨੇਤਿ, | ਨਿਰਲੇਪ, | ਦੇਹ |
| 4/4/5 | 8/3/5 | 1/6/6 | 25/12/6 | 13/4/7 | 24/21/2 | 4/3/1 |
| ਦ੍ਰਿਸਟਿ | ਪੁਨੀਤ, | ਭੰਡਾਰ, | ਲਵਣ, | ਨਿਸਚਲ, | ਨਿਰੰਤਰੀ, | |
| 7/16/2 | 23/3/4 | 35/14/6 | 3/9/8 | 25/2/5 | 24/18/3 | |
| ਰੁਦ੍ਰ, | ਬਿੰਬ | ਪ੍ਰਤਿਬਿੰਬ , | ਭੂਮਿ, | ਰਘੁਪਤਿ, | ਆਦਿ | |
| 7/11/2 | 31/2/4 | 31/2/4 | 28/14/4 | 10/18/6 | | |

ਸੰਸਕ੍ਰਿਤ ਦੇ ਜੋ ਸ਼ਬਦ ਤਤਸਮ ਰੂਪ ਵਿਚ ਪੰਜਾਬੀਆਂ ਦੀ ਜ਼ਬਾਨ ਤੇ ਨਹੀਂ ਚੜ੍ਹੇ ਉਹ ਤਦਭਵ ਰੂਪ ਵਿਚ ਵਟਕੇ ਪਰਚਲਤ ਹੋਏ। ਲੋਕ-ਜੀਭਾਂ ਨੇ ਆਪਣੇ ਉਚਾਰਨ ਮੁਤਾਬਕ ਉਹਨਾਂ ਸ਼ਬਦਾਂ ਨੂੰ ਆਪਣੇ ਸੰਚੇ ਵਿਚ ਢਾਲ ਲਿਆ। ਭਾਈ ਸਾਹਿਬ ਦੀਆਂ ਵਾਰਾਂ ਵਿਚ ਅਜਿਹੇ ਸ਼ਬਦ ਵੀ ਮਿਲਦੇ ਹਨ ਜੋ ਪਾਲੀ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਵਿਚੋ ਆਏ ਹਨ।

<u>ਪਾਲੀ ਦੇ ਸ਼ਬਦ</u>:-

ਪਾਲੀ, ਬੁਧ ਮਤ ਦੀ ਧਾਰਮਕ ਭਾਸ਼ਾ ਸੀ। ਮਹਾਰਾਜਾ ਅਸ਼ੋਕ ਨੇ ਬੁਧ ਧਰਮ ਨੂੰ ਰਾਜ-ਧਰਮ ਬਣਾਇਆ ਤਾਂ ਪਾਲੀ ਵੀ ਰਾਜ-ਭਾਸ਼ਾ ਬਣ ਕੇ ਭਾਰਤ ਦੇ ਵਡੇਰੇ ਭਾਗ ਵਿਚ ਵਰਤੀ ਜਾਣ ਲਗੀ। ਬੁਧ ਧਰਮ ਦਾ ਜ਼ੋਰ ਹੋਣ ਕਰਕੇ ਪਾਲੀ ਦਾ ਅਸਰ ਹੋਰ ਬੋਲੀਆਂ ਉਤੇ ਤੇ ਪੰਜਾਬੀ ਉਤੇ ਵੀ ਪਿਆ ਹੋਵੇਗਾ। ਇਹ ਪ੍ਰਭਾਵ ਅਜ ਵਖਰਾ ਹੋ ਕੇ ਜ਼ਾਹਰ ਨਹੀਂ ਹੁੰਦਾ ਕਿਉਂਕਿ ਪਾਲੀ ਤੇ ਪ੍ਰਾਕ੍ਰਿਤ ਦੀ ਸ਼ਬਦਾਵਲੀ ਆਪਸ ਵਿਚ ਮਿਲਦੀ ਜੁਲਦੀ ਸੀ ਜੋ ਅਪਭ੍ਰੰਸ਼ ਰਾਹੀਂ ਪੰਜਾਬੀ ਵਿਚ ਪ੍ਰਵੇਸ਼ ਕੀਤੀ ਹੋਵੇਗੀ। ਹੋ ਸਕਦਾ ਹੈ ਕਿ <u>ਲੀਨ,</u> 1/18/3 <u>ਸਮਾਧੀ,</u> 31/3/6 <u>ਧਿਕ੍ਰਤ,</u> 15/5/2 <u>ਅਵਧੂਤ,</u> 16/14/2 <u>ਨਿਰਬਾਣ</u> 22/2/1 ਆਦਿ ਸ਼ਬਦ ਜੋ ਬੁਧ ਮਤ ਦੇ ਧਾਰਮਕ ਸੰਕੇਤੀ ਪਦ ਹਨ, ਪੰਜਾਬੀ ਵਿਚ ਨਵੇਂ ਰਲੇ ਹੋਣ। ਇਹ ਸ਼ਬਦ ਵਾਰਾਂ ਵੀ ਉਪਲਭਦ ਹਨ। ਕੁਝ ਹੋਰ

| | | | | | |
|---|---|---|---|---|---|
| ਸੂਬਦਾਰ, | ਅਉਸਰ, | ਸਾਇਰ, | ਪੋਤਾ, | ਮੋਰ, | ਬਾਮ੍ਹਣ |
| 3/1/4 | 5/18/7 | 9/14/4 | 24/10/7 | 2/20/3 | 10/13/7 |
| ਪਲਤ, | ਨੈਂਧਾ, | ਰੋਠ | ਆਦਿ ਹਨ। | | |
| 17/16/6 | 25/20/4 | 4/2/2 | | | |

ਵਾਰਾਂ ਵਿਚ ਪ੍ਰਾਕ੍ਰਿਤ ਦੇ ਸ਼ਬਦ ਵੀ ਵਰਤੇ ਹੋਏ ਮਿਲਦੇ ਹਨ, ਜਿਵੇਂ ਕਿ:-

| | | | | | |
|---|---|---|---|---|---|
| ਆਰਜਾ, | ਅਹਿਨਿਸ, | ਅਹਿਲਾਦ, | ਸਹਸ, | ਸਮਸਰ, | ਕਰਮ, |
| 1/5/7 | 3/16/6 | 10/2?/2 | 3/1/8 | 2/5/1 | 7/20/3 |
| ਵਿਸੰਤਰ, | ਦੁਬਿਧਾ, | ਦਰਪਣ, | ਚੰਦ, | ਦਸਮ, | ਨਈਵੇਦ, |
| 4/7/5 | 33/6/7 | 31/5/7 | 39/20/5 | 23/9/1 | 21/15/4 |
| ਨਉਨਿਧਿ, | ਕਥੂਰੀ, | ਆਦਿ | | | |
| 1/24/4 | 6/20/7 | | | | |

## ਅਪਭ੍ਰੰਸ਼ ਦੇ ਸ਼ਬਦ:-

ਭਾਈ ਸਾਹਿਬ ਦੀਆਂ ਵਾਰਾਂ ਵਿਚ ਅਪਭ੍ਰੰਸ਼ ਸ਼ਬਦਾਵਲੀ ਦੀ ਘਣੇਰੀ ਵਰਤੋਂ ਹੋਈ ਹੈ। ਉਦਾਹਰਣ ਦੇ ਤੌਰ ਤੇ ਕੁਝ ਸ਼ਬਦ ਵੇਖੋ:-

| | | | | | |
|---|---|---|---|---|---|
| ਉਰਵਣ, | ਆਰਬਣ, | ਉਸਤਤ, | ਅਉਧ, | ਅਨਹਦ, | ਅਸਗਾਹ, |
| 1/34/7 | 1/34/7 | 29/11/4 | 1/6/3 | 9/5/2 | 3/4/9 |
| ਅਚਰਜ, | ਸੂਰਮਾ, | ਸੂਰਬੀਰ, | ਸੁਹਾਂਤੀ, | ਸੋਇਣ, | ਸਿਲਾ, |
| 36/18/1 | 1/48/8 | 11/28/1 | 12/12/5 | 31/19/1 | 4/16/6 |
| ਸੰਪਟ, | ਹਰਹਟ, | ਕੂੜ, | ਕੁਧਿਤਾ, | ਕਉਣਾਂ, | ਖੇਵਟ, |
| 25/2/5 | 3/6/9 | 5/2/7 | 5/2/7 | 38/2/5 | 21/10/3 |

| | | | | | |
|---|---|---|---|---|---|
| [illegible]ਾਰਾ, | ਜਿਹਬਾ, | ਠਉਰ, | ਤਮੋਲ, | ਦੁਲੰਭ, | ਦੇਹੀ, |
| 5/8/3 | 17/8/3 | 1/3/6 | 11/7/1 | 4/1/5 | 26/1/6 |
| ਪੋਹ, | ਪਰਛਿੰਨਾ | ਬਿਰਖ, | ਭੁਜਨ, | ਦ੍ਰਿਸਟਿ, | ਮਸਵਾਨੀ, |
| 7/19/5 | 9/15/4 | 2/5/3 | 14/19/5 | 1/17/2 | 14/10/3 |
| ਮੇਦਨੀ, | ਮੇਖ, | ਮੁਨੀ, | ਮੰਗਲ, | ਆਦਿ | |
| 1/7/3 | 3/8/5 | 12/11/1 | 34/20/2 | | |

## ਬ੍ਰਿਜ ਭਾਸ਼ਾ ਦਾ ਪ੍ਰਭਾਵ:-

ਬ੍ਰਿਜ ਭਾਸ਼ਾ ਮਥੁਰਾ ਤੇ ਆਗਰੇ ਦੇ ਆਸ ਪਾਸ ਬੋਲੀ ਜਾਂਦੀ ਹੈ। ਇਸ ਵਿਚ ਉਚ-ਕੋਟੀ ਦਾ ਸਾਹਿਤ ਹੈ। ਸੰਨ 1250 ਈ. ਤੋਂ 1850 ਈ: ਤਕ ਇਹੋ ਉਤਰੀ ਭਾਰਤ ਦੀ ਸਾਹਿਤਕ ਭਾਸ਼ਾ ਰਹੀ।"[1]

ਸਿਖ-ਮਤ ਦੇ ਪਰਚਾਰ ਹਿੱਤ ਭਾਈ ਸਾਹਿਬ ਕਾਫ਼ੀ ਸਮਾਂ ਇਸ ਬ੍ਰਿਜ ਭਾਸ਼ਾ ਵਾਲੇ ਇਲਾਕੇ ਵਿਚ ਰਹੇ ਤੇ ਪਰਚਾਰ ਦਾ ਕੇਂਦਰ ਉਨ੍ਹਾਂ ਨੇ ਆਗਰਾ ਹੀ ਬਣਾਇਆ। ਇਸ ਇਲਾਕੇ ਵਿਚ ਪਰਚਾਰ ਕਰਨ ਲਈ ਇਸ ਬੋਲੀ ਨੂੰ ਵਰਤਿਆ ਤੇ ਕਬਿੱਤ ਸਵੱਯੇ ਰਚੇ।

ਭਾਈ ਗੁਰਦਾਸ ਦੀ ਬੋਲੀ ਬਾਰੇ ਪ੍ਰੋ: ਸਾਹਿਬ ਸਿੰਘ ਲਿਖਦੇ ਹਨ, "ਵਾਰੇਂ ਠੇਠ ਪੰਜਾਬੀ ਮੇਂ ਹੈਂ ਔਰ ਕਬਿਤ ਪੰਜਾਬੀ ਨੁਮਾ ਬ੍ਰਿਜ ਭਾਸ਼ਾ ਮੇਂ ਹੈਂ।"[2]

ਭਾਈ ਸਾਹਿਬ ਦੀਆਂ ਵਾਰਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਆਪ ਨੇ ਬ੍ਰਿਜ ਭਾਸ਼ਾ ਦੇ ਪ੍ਰਭਾਵ ਹੇਠ ਬ੍ਰਿਜ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ। ਬ੍ਰਿਜ ਭਾਸ਼ਾ ਵਿਚ ਕਵਿਤਾ (ਕਬਿੱਤ-ਸਵੱਯੇ) ਦੇ ਅਭਿਆਸ ਕਾਰਨ ਪਹਿਲੀਆਂ ਦਸ ਵਾਰਾਂ ਵਿਚ ਇਹ ਪ੍ਰਭਾਵ ਆਪਣੇ ਨਿਖਰਵੇਂ ਰੰਗ ਵਿਚ ਹੈ। ਜਿਨ੍ਹਾਂ ਸ਼ਬਦਾਂ ਵਿਚ 'ਣ' ਦੀ ਥਾਂ 'ਨ', 'ੜ' ਦੀ ਥਾਂ 'ਰ'

---

1. ਪੰਜਾਬੀ ਭਾਸ਼ਾ ਦਾ ਵਿਕਾਸ, ਪ੍ਰੋ: ਦੁਨੀ ਚੰਦ, ਪੰਨਾ 38.
2. ਸੰਤ ਬਾਣੀ, ਪੰਨਾ 53-54.

ਜਾਂ 'ਰ', ਅਤੇ 'ਵ' ਦੀ ਥਾਂ 'ਬ' ਆਇਆ ਹੈ ਉਹ ਬ੍ਰਿਜ ਭਾਸ਼ਾ ਦੇ ਪ੍ਰਭਾਵ ਸਦਕਾ ਹੀ ਹੈ। ਵੰਨਗੀ ਲਈ ਕੁਝ ਸ਼ਬਦ ਵੇਖੋ:-

| | | | | | |
|---|---|---|---|---|---|
| 1. | ਣ ਦੀ ਥਾਂ ਨ- | ਸੁਨਹੁ, 1/43/1 | ਸੋਹਿਨੇ, 17/19/2 | | |
| 2. | ੜ ਦੀ ਥਾਂ ਡ- | ਬਡੇ, 1/24/3 | ਪੇਡ 2/9/2 | | |
| 3. | ੜ ਦੀ ਥਾਂ ਰ- | ਧੂਰ 3/10/9 | | | |
| 4. | ਵ ਦੀ ਥਾਂ ਬ- | ਬਾਟ, 5/13/4 | ਬਿਸਥਾਰ, 16/15/5 | ਬਿਖ, 7/8/2 | ਬਾਸਨਾ, 1/15/1 |

ਭਾਈ ਸਾਹਿਬ ਦੀਆਂ ਵਾਰਾਂ ਵਿਚੋਂ ਕਈ ਤੁਕਾਂ ਅਜਿਹੀਆਂ ਲਭਦੀਆਂ ਹਨ ਜਿਨ੍ਹਾਂ ਵਿਚੋ ਬ੍ਰਿਜ ਭਾਸ਼ਾ ਦਾ ਪ੍ਰਭਾਵ ਡੁਲ੍ਹ ਡੁਲ੍ਹ ਪੈਂਦਾ ਹੈ, ਜਿਵੇਂ ਕਿ:-

ਗੁਪਤਹੁ ਪਰਗਟ ਹੋਇ ਕੈ ਭਸਮੰਤ ਕਰਾਏ।[1]
ਤੇਰੇ ਭਾਊ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ।[2]
ਸਾਹੁਰ ਪੀਹਰ ਪਖ ਤ੍ਰੈ ਘਰਿ ਨਾਨੇ ਹਾਲਾ।[3]
ਹੋਇ ਬਿਰਖ ਹਰੀਆਵਲਾ ਲਾਲ ਗੁਲਾਲਾ ਫੁੱਲਾਂ ਵਿਗਸੈ।[4]

ਇਸੇ ਤਰ੍ਹਾਂ 'ਬਸਤਰ ਪਹਿਰੈ ਅਗਨਿ ਕੇ ਬਰਫ਼ ਹਿਮਾਲੇ ਅੰਦਰ ਛਾਈ',
'ਸਤਿਨਾਮ ਬਿਨ ਬਾਦਰ ਛਾਈ', ਜਹਾਂ ਤੇ ਉਪਜਿਆ ਤਹਾਂ ਸਮਾਵੇ',
'ਰੰਕ ਰਾਊ ਰਾਊ ਰੰਕ ਹੋਈ', ਭਗਤ ਵਛਲ ਪਰਵਾਨ ਚਰਨਾਂ ਧੂਰ ਹੈਂ'

ਆਦਿ ਤੁਕਾਂ ਵਿਚੋ ਇਹ ਪ੍ਰਭਾਵ ਲਭਿਆ ਜਾ ਸਕਦਾ ਹੈ।

---

1. ਵਾਰਾਂ ਭਾਈ ਗੁਰਦਾਸ, ਵਾਰ 2, ਪਉੜੀ 5.
2. ਉਹੀ, ਵਾਰ 10, ਪਉੜੀ 7.
3. ਉਹੀ, ਵਾਰ 27, ਪਉੜੀ 7.
4. ਉਹੀ, ਵਾਰ 4, ਪਉੜੀ 11.

ਇਹਨਾਂ ਬ੍ਰਿਜ-ਭਾਸ਼ਾਈ ਪ੍ਰਭਾਵ ਵਾਲੀਆਂ ਤੁਕਾਂ ਤੋਂ ਇਲਾਵਾ ਇਹਨਾਂ ਵਾਰਾਂ ਵਿਚ ਕੁਝ ਸ਼ਬਦ ਖ਼ਾਸ ਬ੍ਰਿਜ ਭਾਸ਼ਾ ਦੇ ਹਨ, ਜਿਵੇਂ ਕਿ:-

| | | | | | |
|---|---|---|---|---|---|
| | ਅਖਾਣੀ, | ਅਜਾਨ, | ਅਪਤ, | ਆਪਨ, | ਸਊਤ |
| | 37/24/4 | 8/24/6 | 31/3/2 | 1/11/2 | 5/10/5 |
| ਇਖਾਰੀ, | ਕਹੇ, | ਗਾਜੇ, | ਸਕੂਚ, | ਆਵੈ, | ਭਈ, |
| 1/32/7 | 1/1/6 | 37/4/6 | 10/9/10 | 1/8/4 | 1/7/8 |
| ਪਰਹਰੇ, | ਏਤਾ, | ਨਾਹੀ, | ਬਾਦਰ, | ਤਿਸ, | ਜਹਾਂ ਤੇ, |
| 25/2/6 | 1/4/8 | 10/7/6 | 1/43/8 | 3/7/2 | 1/49/7 |
| ਤੁਹਿ, | ਨਿਕਾਲੀਐਂ, | ਲਜਾਵਹੀ, | ਕਛੂ, | ਕਿਛੂ, | ਕੇਤੇ, |
| 1/28/4 | 32/13/5 | 21/7/5 | 27/13/1 | 39/6/8 | 39/5/1 |
| ਲੋਇਨ, | ਜੁਹਾਰੀ, | ਲੋਏ, | ਵਰਸੰਤੇ, | ਪੀਹਰ, | ਭਗਤ-ਵਛਲ, |
| 31/2/5 | 33/16/2 | 8/9/1 | 35/7/3 | 27/7/1 | 3/1/6 |
| ਹਮਰੇ, | ਜਨਾਵੈ, | ਆਦਿ। | | | |
| 1/31/2 | 25/19/1 | | | | |

## ਸੰਤ (ਸਾਧ) ਭਾਸ਼ਾ ਦਾ ਪ੍ਰਭਾਵ:-

ਮਧਕਾਲੀਨ ਸੰਤਾਂ ਭਗਤਾਂ ਨੇ ਜਿਸ ਭਾਸ਼ਾ ਵਿਚ ਆਪਣੇ ਧਾਰਮਿਕ ਵਿਚਾਰ ਵਿਅਕਤ ਕੀਤੇ ਸਨ, ਉਸ ਨੂੰ ਸੰਤ ਭਾਸ਼ਾ ਜਾਂ ਸਾਧ ਭਾਸ਼ਾ ਜਾਂ 'ਸਧੁਕੜੀ ਭਾਸ਼ਾ'[1], ਦਾ ਨਾਂ ਦਿੱਤਾ ਗਿਆ। ਆਪਣੀ ਵਿਸ਼ੇਸ਼ ਤੇ ਸਰਬ ਸਾਂਝੀ ਸ਼ਬਦਾਵਲੀ ਕਾਰਨ ਇਹ ਭਾਸ਼ਾ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਆਸਾਨੀ ਨਾਲ ਸਮਝੀ ਜਾਂਦੀ ਸੀ ਤੇ ਇਸ ਦਾ ਪ੍ਰਭਾਵ ਬਹੁਤ ਸਾਰੀਆਂ ਭਾਰਤੀ ਭਾਸ਼ਾਵਾਂ ਉੱਤੇ ਪਿਆ।

---

1. ਹਿੰਦੀ ਕਾਵਯ ਮੇਂ ਨਿਰਗੁਣ ਸੰਪ੍ਰਦਾਯ, ਡਾ: ਪੀਤੰਬਰ ਦੱਤ ਬੜਥਵਾਲ, ਪੰਨਾ 385.

ਭਾਈ ਗੁਰਦਾਸ ਨਿਰਗੁਣਵਾਦੀ ਭਗਤਾਂ ਸੰਤਾਂ ਦੀ ਬਾਣੀ ਤੋਂ ਚੰਗੇ ਵਾਕਿਫ਼ ਸਨ; ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ; ਗੁਰੂ ਸਾਹਿਬਾਨ ਤੇ ਹੋਰ ਭਗਤਾਂ ਦੀ, ਬਾਣੀ ਲਿਖਣ ਦੀ ਸੇਵਾ ਵੀ ਆਪ ਨੇ ਕੀਤੀ ਸੀ। ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਇਕ ਭਰਵੇਂ ਰੂਪ ਵਿਚ ਸੰਤ ਭਾਸ਼ਾ ਤੋਂ ਪ੍ਰਭਾਵਿਤ ਹੈ, ਇਸ ਕਰ ਕੇ ਭਾਈ ਸਾਹਿਬ ਦੀ ਆਪਣੀ ਬੋਲੀ ਵਿਚ ਸੰਤ ਭਾਸ਼ਾ ਦਾ ਕਾਫ਼ੀ ਅਸਰ ਹੈ।

ਭਾਈ ਸਾਹਿਬ ਦੀਆਂ ਵਾਰਾਂ ਕਿਉਂਕਿ ਗੁਰਬਾਣੀ ਦੀ ਵਿਆਖਿਆ ਕਰਦੀਆਂ ਹਨ ਇਸ ਲਈ ਇਹਨਾਂ ਵਿਚ ਉਹ ਸੰਤ ਸ਼ਬਦਾਵਲੀ ਵਿਦਮਾਨ ਹੈ ਜਿਹੜੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾਂ ਹੀ ਵਰਤੀ ਜਾ ਚੁਕੀ ਸੀ, ਜਿਵੇਂ ਕਿ

| | | | | | |
|---|---|---|---|---|---|
| | ਕਵਾਉ, 1/4/1 | ਉਤਾਰਾ, 1/4/6 | ਉਠੈ, 25/20/2 | ਉਪਜੈ, 30/10/3 | ਧੁੰਧੂਕਾਰਾ, 30/8/4 |
| ਅਜਪਾ, 13/24/5 | ਅਜੂਨੀ, 39/1/3 | ਅਠਸਠਿ, 15/2/1 | ਆਦਿ, 3/1/1 | ਅਨੀਲ, 7/9/6 | ਅਪਰੰਪਰ, 13/24/4 |
| ਓਨਮ, 23/20/3 | ਓਮਾਹਾ, 17/4/2 | ਆਦਿਕ। | | | |

ਇਸੇ ਤਰ੍ਹਾਂ ਸੰਤ ਸ਼ਬਦਾਵਲੀ ਦੇ ਨਿਮਨ-ਲਿਖਤ ਸ਼ਬਦ ਵੀ ਭਾਈ ਸਾਹਿਬ ਦੀਆਂ ਵਾਰਾਂ ਵਿਚ ਥਾਉਂ-ਥਾਂ ਈ ਪਰੋਤੇ ਦ੍ਰਿਸ਼ਟੀਗੋਚਰ ਹੁੰਦੇ ਹਨ-

| | | | | | |
|---|---|---|---|---|---|
| | ਆਰਜਾ, 1/5/7 | ਅਮਿਉ, 3/5/8 | ਏਵਡੁ, 18/8/5 | ਸੰਪੂਰਣੋ, 7/14/5 | ਸੋਇਨ 35/17/3 |
| ਵੇਸਾਹੁ, 15/1/5 | ਵੀਸਰੇ, 9/12/5 | ਵਿਸਮ, 13/24/2 | ਵਾਪਾਰੀ, 5/3/4 | ਵਾਇਨ, 11/1/3 | ਵੈਦੋਲ, 22/14/7 |
| ਕਰਵਤ, 9/21/4 | ਕਾਵੀਆਂ, 36/17/6 | ਭਤਾਰਾ, 5/8/6 | ਮਨੂਆ, 10/19/4 | ਰਜਾਇ, 14/6/6 | ਆਦੇਸੁ, 3/1/1 |

| | | | | | |
|---|---|---|---|---|---|
| ਆਦਿਪੁਰਖ, | ਓਅੰਕਾਰ, | ਅਲੇਪ, | ਆਸਾਮਨਸਾ, | ਆਵਾਗਉਣ, | ਇੜਾ ਪਿੰਗਲਾ, |
| 29/17/1 | 8/2/4 | 18/21/7 | 7/2/5 | 1/2/6 | 6/11/2 |
| ਸੁਖਮਨਾ, | ਸਰੱਬ, | ਸਹਿਜ, | ਠਾਕੁਰ, | ਨਾਦ ਵੇਦ, | ਪਿਰਮ ਪਿਆਲਾ |
| 7/3/6 | 6/12/1 | 3/1/5 | 10/5/5 | 4/3/2 | 3/19/5 |
| ਪੰਥ, | ਭਾਉ, ਭਗਤਿ, | ਵਿਸਮਾਦ, | ਆਦਿਕ। | | |
| 3/5/4 | 1/11/4 | 2/2/5 | | | |

ਇਸ ਸੰਬੰਧ ਵਿਚ ਕੁਝ ਤੁੱਕਾਂ ਵੀ ਵੇਖਣ ਯੋਗ ਹਨ:-

1. ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੈ ਨ ਕਾਈ। 1/16/1
2. ਕਲਿਜੁਗ ਨਾਵੈ ਦੀ ਵਡਿਆਈ। 1/16/8
3. ਰੋਜ਼ੇ ਈਦ ਨਿਮਾਜ਼ ਕਰ ਕਰਮੀ ਬੰਦ ਕੀਆ ਸੰਸਾਰਾ। 1/20/3
4. ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨ ਠੌਰ ਨ ਥਾਈ। 1/16/2

ਇਹ ਪੂਰੀ ਦੀ ਪੂਰੀ ਪਉੜੀ ਵੇਖੋ ਕਿਵੇਂ ਸੰਤ ਭਾਸ਼ਾ ਨਾਲ ਓਤ ਪਰੋਤ ਹੈ:-

ਦਰਸ਼ਨ ਦੇਖ ਪਤੰਗ ਜਿਉਂ ਜੋਤੀ ਜੋਤਿ ਸਮਾਵੈ।
ਸ਼ਬਦ ਸੁਰਤਿ ਲਿਵ ਮਿਰਗ ਜਿਉਂ ਅਨਹਦ ਲਿਵ ਲਾਵੈ।
ਸਾਧ ਸੰਗਤ ਵਿਚ ਮੀਨ ਹੋਇ ਗੁਰਮਤਿ ਸੁਖ ਪਾਵੈ।
ਚਰਨ ਕਵਲ ਵਿਚ ਭਵਰ ਹੋਇ ਸੁਖ ਰੈਣ ਵਿਹਾਵੈ।
ਗੁਰ ਉਪਦੇਸ਼ ਨ ਵਿਸਰੈ ਬਾਬੀਹਾ ਧਿਆਵੈ।
ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨ ਸੁਖਾਵੈ। (ਵਾਰ 27, ,ਪਉੜੀ 14)

## ਵਿਦੇਸ਼ੀ ਭਾਸ਼ਾਵਾਂ ਦਾ ਪ੍ਰਭਾਵ

ਭਾਈ ਗੁਰਦਾਸ ਦੇ ਸਮੇਂ ਤਕ ਭਾਰਤ ਉਤੇ ਇਸਲਾਮ ਦੇ ਕਈ ਬੰਸਾਂ ਤੇ ਜਾਤੀਆਂ ਦਾ ਰਾਜ ਰਹਿ ਚੁਕਾ ਸੀ ਤੇ ਉਨ੍ਹਾਂ ਦੇ ਆਪਣੇ ਸਮੇ ਮੁਗ਼ਲ ਖ਼ਾਨਦਾਨ ਦਾ ਰਾਜ ਆਪਣੇ ਪੱਕੇ ਪੈਰੀਂ ਕਾਇਮ ਸੀ। ਇਹ ਮੁਸਲਮਾਨ੍ਹ ਅਰਬ, ਤੁਰਕਿਸਤਾਨ ਤੇ ਈਰਾਨ ਵਲੋਂ ਸਤਵੀਂ ਅਠਵੀਂ ਸਦੀ ਈਸਵੀ ਤੋਂ ਪੰਜਾਬ ਵਿਚ ਆਉਣ ਲਗ ਪਏ ਸਨ।" ਸੰਨ 93 ਹਿਜਰੀ ਵਿਚ ਮੁਹੰਮਦ ਬਿਨ ਕਾਸਮ ਨੇ ਭਾਰਤ ਉਤੇ ਹਮਲਾ ਕੀਤਾ, ਅਤੇ ਮੁਲਤਾਨ ਤੇ ਕਛ ਅਤੇ ਮਾਲਵੇ ਦੀ ਸੀਮਾ ਤਕ ਕਬਜ਼ਾ ਕਰ ਲਿਆ।"[1] ਇਹ ਸਾਮਰਾਜ ਮੁਲਤਾਨ ਅਤੇ ਸਿੰਧ ਦੇ ਪ੍ਰਾਂਤਾਂ ਉਤੇ ਮਹਿਮੂਦ ਗ਼ਜ਼ਨਵੀ ਦੀ ਚੜ੍ਹਾਈ ਤਕ ਰਿਹਾ।[2] ਇਹਨਾਂ ਪਹਿਲੇ ਸ਼ਾਹੀ ਖ਼ਾਨਦਾਨਾਂ ਦੀ ਮਾਤ-ਭਾਸ਼ਾ, ਮਧ-ਏਸ਼ੀਆ ਦੀ ਤੁਰਕੀ ਭਾਸ਼ਾ ਸੀ, ਪਰ ਇਸਲਾਮ ਦੀ ਧਾਰਮਕ ਭਾਸ਼ਾ ਅਰਬੀ ਸੀ ਤੇ ਫ਼ਾਰਸੀ ਇਹਨਾਂ ਦੀ ਅਦਬੀ ਭਾਸ਼ਾ ਸੀ।

ਤੁਰਕੀ, ਅਰਬੀ, ਤੇ ਫ਼ਾਰਸੀ ਭਾਸ਼ਾਵਾਂ ਵਾਲੇ ਮੁਸਲਮਾਨ੍ਹਾਂ ਦੇ ਇਕ ਲੰਮੇ ਸਮੇ ਦੇ ਮੇਲ ਜੋਲ ਕਾਰਨ ਸਾਡੀਆਂ ਭਾਸ਼ਾਵਾਂ ਵਿਚ ਇਹਨਾਂ ਬੋਲੀਆਂ ਦੇ ਸ਼ਬਦਾਂ ਦਾ ਆ ਜਾਣਾ ਇਕ ਕੁਦਰਤੀ ਗੱਲ ਸੀ ਤੇ ਨਿਤ ਦੀ ਵਰਤੋਂ ਕਾਰਨ ਇਹਨਾਂ ਵਿਦੇਸ਼ੀ ਭਾਸ਼ਾਵਾਂ ਦੇ ਸ਼ਬਦਾਂ ਦਾ ਓਪਰਾ-ਪਨ ਵੀ ਕਾਇਮ ਨਹੀਂ ਸੀ ਰਹਿ ਸਕਦਾ। ਇਹ ਸ਼ਬਦ, ਸੰਸਕ੍ਰਿਤ ਵਿਚੋਂ ਆਏ ਸ਼ਬਦਾਂ ਵਾਂਗ ਹੀ, ਤਤਸਮ, ਅਰਧਤਤਸਮ ਜਾਂ ਤਦਭਵ ਰੂਪ ਵਿਚ ਉਤਰੀ ਭਾਰਤ ਦੀਆਂ ਬੋਲੀਆਂ ਵਿਚ ਰਲ ਮਿਲ ਗਏ ਨਜ਼ਰ ਆਉਂਦੇ ਹਨ।

ਭਾਈ ਗੁਰਦਾਸ ਦੇ ਸਮੇ ਭਾਰਤ ਵਿਚ ਮੁੱਖ ਤੌਰ ਤੇ ਇਸਲਾਮ ਤੇ ਹਿੰਦੂ ਧਰਮ ਪਰਚਲਤ ਸਨ। ਭਾਈ ਸਾਹਿਬ ਨੂੰ ਇਹਨਾਂ ਧਰਮਾਂ ਦੀ ਭਰਪੂਰ ਜਾਣਕਾਰੀ ਪ੍ਰਾਪਤ ਕਰਨ ਦਾ ਅਵਸਰ ਮਿਲਿਆ ਕਿਉਂਕਿ ਗੁਰਬਾਣੀ ਦੀ ਵਿਆਖਿਆ ਸਮਕਾਲੀ ਧਰਮਾਂ ਦੀ ਜਾਣਕਾਰੀ ਤੋਂ ਬਿਨਾਂ ਹੋਣੀ ਅਸੰਭਵ ਸੀ। ਗੁਰਬਾਣੀ ਵਿਚ ਵੀ ਤਾਂ ਇਹਨਾਂ ਧਰਮਾਂ ਸੰਬੰਧੀ ਵਿਚਾਰ

---

1. 'ਅਰਬ ਤੇ ਹਿੰਦ ਦੇ ਸੰਬੰਧ- ਪੰਜਾਬੀ ਅਨੁਵਾਦ, ਪੰਨਾ 15.
2. ਉਹੀ, ਪੰਨਾ 248.

ਵਿਮਰਸ਼ ਕੀਤਾ ਗਿਆ ਹੈ। ਫੇਰ, ਜਿਵੇਂ ਸੰਸਕ੍ਰਿਤ ਹਿੰਦੂ ਧਰਮ ਦੀ ਧਾਰਮਕ ਭਾਸ਼ਾ ਹੈ, ਅਰਬੀ ਇਸਲਾਮ ਦੀ ਧਾਰਮਕ ਭਾਸ਼ਾ ਹੈ। ਮੁਸਲਮਾਨ ਰਾਜ ਨੇ ਆਪਣੀ ਰਾਜ ਭਾਸ਼ਾ ਫ਼ਾਰਸੀ ਰੱਖੀ। ਵਿਦਿਆ ਦਾ ਮਾਧਿਅਮ ਵੀ ਫ਼ਾਰਸੀ ਹੀ ਸੀ, ਫ਼ਾਰਸੀ ਦਾ ਪਠਨ-ਪਾਠਨ ਉਵੇਂ ਹੀ ਜ਼ਰੂਰੀ ਸਮਝਿਆ ਗਿਆ ਜਿਵੇਂ ਅੰਗਰੇਜ਼ ਦੇ ਰਾਜ ਸਮੇਂ ਅੰਗਰੇਜ਼ੀ ਦਾ। ਸੋ, ਕੁਝ ਅਜਿਹੇ ਹੀ ਕਾਰਨਾਂ ਕਰ ਕੇ ਅਰਬੀ, ਫ਼ਾਰਸੀ ਆਦਿ ਭਾਸ਼ਾਵਾਂ ਦੀ ਸ਼ਬਦਾਵਲੀ ਪੰਜਾਬੀ ਬੋਲੀ ਵਿਚ ਰਚ ਮਿਚ ਗਈ। ਇਹ ਸ਼ਬਦਾਵਲੀ ਗੁਰਬਾਣੀ ਵਿਚ ਵੀ ਵਰਤੀ ਗਈ ਤੇ ਭਾਈ ਸਾਹਿਬ ਦੀਆਂ ਵਾਰਾਂ ਵਿਚ ਵੀ ਇਸ ਦਾ ਪ੍ਰਯੋਗ ਹੋਇਆ।

## ਅਰਬੀ ਦੇ ਤਤਸਮ ਤੇ ਤਦਭਵ ਸ਼ਬਦ

| | | | | | |
|---|---|---|---|---|---|
| ਉਮਤ | 26/24/3; | ਇਤਬਾਰੀ | 8/11/6; | ਸਬਰ | 3/18/2; |
| ਅਤਾਈ | 8/20/3; | ਇਸ਼ਕ | 9/3/4; | ਸਬੂਤੇ | 35/3/2; |
| ਅਦਲ | 24/3/7; | ਇਨਾਮ- | 32/15/4; | ਸਮੂੰ | 8/20/4; |
| ਅਬਦਾਲ | 8/8/3; | ਇਮਾਮ | 39/11/3; | ਸਪਦ | 8/16/4 |
| ਅਮਲ | 27/2/1; | ਇਲਮ- | 34/8/6; | ਸਰਾਫ਼- | 5/5/3; |
| ਅਮੀਰ- | 8/19/33; | ਈਦ- | 1/20/3; | ਸ਼ਰਾਬ- | 39/9/5; |
| ਆਸ਼ਕ | 29/16/7 | ਈਮਾਨ- | 1/33/11; | ਸਰੀਅਤਿ- | 8/8/5; |
| ਆਕਲ- | 21/12/2 | ਸਈਸ- | 8/19/5; | ਸਰੀਕੈ | 32/11/6 |
| ਆਕੀ- | 1/38/4; | ਸਹੀਦ- | 3/18/2; | ਸਲਾਹ- | 2/3/3 |
| ਆਖ਼ਰ- | 21/4/4; | ਸਤਰੰਜ- | 20/19/1 | ਸਲਾਮ- | 15/4/2 |
| ਆਦਲ- | 24/3/7 | ਸਦਕੇ | 18/9/6 | ਸਲਾਮਤਿ- | 16/5/4 |

| | | | | | |
|---|---|---|---|---|---|
| ਬੇ-ਮੁਹਤਾਜ - | 24/3/2 | ਮਉਲਾਣੇ- | 1/21/7 | ਮਸਕਰਾ- | 37/31/6 |
| ਮਸਤੈਨੀ | 8/21/6 | ਮਸਲਤ- | 8/19/1 | ਮਸਇਕ- | 8/8/2 |
| ਮਸੀਤ(ਮਸਜਿਦ) | 1/32/3 | ਮਹਰਮ- | ,39/7/2 | ਮਹਲ- | 11/2/2 |
| ਮਹਿਰਾਬੇ- | 1/32/4 | ਮਕਰੂਹ- | 6/8/4 | ਮੈਕਾ- | 1/21/3 |
| ਮਜਨੂੰ | 27/1/1 | ਮਜਲਸ- | 4/13/7 | ਮਦੀਨਾ- | 1/37/1 |
| ਮਨਾਫ- | 39/9/5 | ਮਲਕ- | 11/28/6 | ਮਾਸਾਲਾ- | 2/12/3 |
| ਮਾਰਫਤੀ- | 8/8/6 | ਮਾਰੂਕ- | 8/8/6 | ਮਾਲ- | 11/13/7 |
| ਮਿਨਤ- | 10/13/7 | ਮਿਸਰੀ- | 2/12/4 | ਮਿਵਾਸ | 5/12/6 |
| ਮੁਸਤਾਕ- | 3/19/2 | ਮੁਸੱਲਾ- | 1/32/2 | ਮੁਸਾਹਰੇ- | 33/19/2 |
| ਮੁਹੀਮਫ- | 1/4/7 | ਮੁਹਬਤ- | 13/1/6 | ਮੁਹੀਮ- | 21/12/4 |
| ਮੁਜਰਮ- | 11/2/1 | ਮੁਦਈ- | 38/5/5 | ਮੁਰੀਦ- | 3/18/1 |
| ਮੁਨਹਵਦ | 1/20/7 | ਮੁਲਕ- | 5/21/5 | ਮੁਲਾ- | 1/33/1 |
| ਰਹਿਮਾਣਾ- | 39/10/8 | ਰਹੀਮ- | 1/21/5 | ਰਕੀਬੀ- | 4/3/2 |
| ਰਜਾਇ(ਰਜ਼ਾ)- | 14/6/6 | ਰਬ- | 1/35/7 | ਰਬਾਬ- | 6/12/3 |
| ਰਾਜ਼ਕ- | 18/10/2 | ਰਾਜ਼ੀ- | 18/21/5 | ਰਾਫਜ਼ੀ- | 8/16/2 |
| ਰੂਕਨ- | 8/8/4 | ਲਉਬਾਲੀ- | 3/4/7 | ਲਾਇਕ- | 39/8/3 |
| ਲਾਇਤਬਾਰ- | 17/21/3 | ਲੈਲੀ- | 37/31/1 | ਵਖਤ(ਵਕਤ)- | 1/5/6 |
| ਵਜਹੁ- | 21/14/4 | ਵਜ਼ੀਰ- | 20/19/3 | ਵਜੂਦ- | 39/11/4 |
| ਵਲੀਉਲ- | 8/8/1 | ਵਲੀ- | 21/3/5 | ਵਿਦਾ- | 10/9/9 |

ਤੁਰਕੀ ਦੇ ਸ਼ਬਦ:-

ਤੁਰਕੀ ਭਾਸ਼ਾ ਸਾਡੇ ਦੇਸ਼ ਵਿਚ ਘਟ ਹੀ ਪਰਚਲਤ ਹੋ ਸਕੀ। ਇਸ ਦੇ ਕੁਝ

ਸ਼ਬਦ ਹੀ ਭਾਈ ਸਾਹਿਬ ਦੀਆਂ ਵਾਰਾਂ ਵਿਚ ਪ੍ਰਯੋਗ ਹੋਏ ਮਿਲਦੇ ਹਨ। ਤੁਰਕੀ ਭਾਸ਼ਾ ਦੇ ਜਿਹੜੇ ਸ਼ਬਦ ਸਾਡੀਆਂ ਬੋਲੀਆਂ ਵਿਚ ਆਏ ਹਨ, ਹੋ ਸਕਦਾ ਹੈ ਉਹ ਅਰਬੀ ਵਾਂਗ ਫ਼ਾਰਸੀ ਰਾਹੀ ਹੀ ਆਏ ਹੋਣ। ਕੁਝ ਸ਼ਬਦ ਵੇਖੋ:-

| | | | | | |
|---|---|---|---|---|---|
| ਸਊਦਾ- | 3/6/1 | ਕਿਲਮਾਕ- | 8/16/5 | ਕੈਂਚੀ- | 4/10/6 |
| ਕੋਰਚੀ- | 8/20/5 | ਤਮਾਚੇ- | 33/13/1 | ਮੁਗ਼ਲ- | 8/16/5 |

## ਫ਼ਾਰਸੀ ਦਾ ਪ੍ਰਭਾਵ

ਪੰਜਾਬੀ ਬੋਲੀ ਨੇ ਬਾਕੀ ਵਿਦੇਸ਼ੀ ਭਾਸ਼ਾਵਾਂ ਅਰਬੀ, ਤੁਰਕੀ ਆਦਿ ਨਾਲੋਂ ਫ਼ਾਰਸੀ ਦਾ ਪ੍ਰਭਾਵ ਕਿਤੇ ਵਧੇਰੇ ਗ੍ਰਹਿਣ ਕੀਤਾ ਹੈ। ਇਸ ਦਾ ਇਕ ਮੁਖ ਕਾਰਨ ਇਹ ਹੈ ਕਿ 11ਵੀਂ ਸਦੀ ਤੋਂ ਲੈ ਕੇ 19ਵੀਂ ਸਦੀ ਦੇ ਅਧ ਤਕ ਇਹ ਭਾਸ਼ਾ ਰਾਜ-ਭਾਸ਼ਾ ਬਣੀ ਰਹੀ ਹੈ। ਮੁਸਲਮਾਨੀ ਰਾਜ ਦੇ ਇਸ ਲੰਮੇ ਸਮੇਂ ਵਿਚ ਤੇ ਫੇਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਵੀ ਫ਼ਾਰਸੀ ਨੂੰ ਪੰਜਾਬ ਵਿਚ ਵਿਦਿਅਕ ਤੇ ਰਾਜ-ਦਰਬਾਰ ਦੀ ਬੋਲੀ ਹੋਣ ਦਾ ਮਾਣ ਪ੍ਰਾਪਤ ਰਿਹਾ। ਇਸ ਲੰਮੇਰੇ ਮੇਲ ਜੋਲ ਕਾਰਨ ਪੰਜਾਬੀ ਬੋਲੀ ਉਤੇ ਫ਼ਾਰਸੀ ਦਾ ਪ੍ਰਭਾਵ ਕੁਦਰਤੀ ਗੱਲ ਸੀ।

ਫੇਰ, ਫ਼ਾਰਸੀ ਨੇ ਪੰਜਾਬੀ ਕਿੱਸਾ-ਕਾਵਿ ਤੇ ਸੂਫ਼ੀਕਾਵਿ ਰਾਹੀਂ ਵੀ ਪੰਜਾਬੀ ਉਤੇ ਪ੍ਰਭਾਵ ਪਾਇਆ। ਫ਼ਾਰਸੀ ਪੜ੍ਹੇ ਮੁਸਲਮਾਨ ਸ਼ਾਇਰਾਂ ਨੇ ਪੰਜਾਬੀ ਵਿਚ ਕਿੱਸੇ ਲਿਖੇ, ਸੂਫ਼ੀ ਫ਼ਕੀਰਾਂ ਨੇ ਆਪਣੇ ਵਿਚਾਰ ਪੰਜਾਬੀ ਕਵਿਤਾ ਰਾਹੀ ਪਰਗਟ ਕੀਤੇ ਤਾਂ ਸੁਭਾਵਿਕ ਤੌਰ ਤੇ ਪੰਜਾਬੀ ਉਤੇ ਫ਼ਾਰਸੀ ਦੀ ਰੰਗਤ ਆ ਗਈ। ਫ਼ਾਰਸੀ ਸ਼ਬਦਾਵਲੀ, ਫ਼ਾਰਸੀ ਮੁਹਾਵਰਾ, ਫ਼ਾਰਸੀ ਵਾਕੰਸ਼, ਫ਼ਾਰਸੀ ਅਲੰਕਾਰ ਆਦਿ ਬਹੁਤ ਕੁਝ ਪੰਜਾਬੀ ਜ਼ਬਾਨ ਵਿਚ ਪ੍ਰਵੇਸ਼ ਕਰ ਗਿਆ। ਫ਼ਾਰਸੀ ਦੀਆਂ ਕੁਝ ਵਿਸ਼ੇਸ਼ ਧੁਨੀਆਂ ਸ਼, ਖ਼, ਗ਼, ਜ਼, ਫ਼ ਆਦਿ ਦੇ ਪਰਚਲਤ ਹੋ ਜਾਣ ਕਾਰਨ ਪੰਜਾਬੀ ਦੀ ਵਰਣ-ਮਾਲਾ ਵਿਚ ਵੀ ਇਹਨਾਂ ਧੁਨੀਆਂ ਵਾਲੇ ਵਰਣਾਂ ਦਾ ਵਾਧਾ ਕੀਤਾ ਗਿਆ ਜੋ ਇਹ ਅੱਖਰ ਪੈਂਤੀ ਤੇ ਭਾਰੀ ਹੋ ਗਏ।

ਇੱਥੇ ਹੀ ਬਸ ਨਹੀਂ, ਸਿਖ ਸਾਹਿਤ ਵਿਚ ਵੀ ਫ਼ਾਰਸੀ ਸ਼ਬਦਾਂ ਦੇ ਪ੍ਰਯੋਗ ਦੀ ਪਰਮਪਾਟੀ ਚਲਦੀ ਆਈ ਹੈ। ਗੁਰੂ ਨਾਨਕ ਦੇਵ ਦੀ ਬਾਣੀ ਵਿਚ ਫ਼ਾਰਸੀ ਭਾਸ਼ਾ ਦੇ ਬਹੁਤ ਸਾਰੇ ਸ਼ਬਦ ਮਿਲਦੇ ਹਨ। ਸਿਖ-ਸਾਹਿਤ ਦੇ ਧਾਰਮਕ ਤੇ ਅਧਿਆਤਮਕ ਵਿਸ਼ਿਆਂ ਤੋ ਇਲਾਵਾ, ਸਮਾਜਕ ਤੇ ਰਾਜਨੀਤਕ ਵਿਸ਼ਿਆਂ ਕਾਰਨ ਵੀ ਫ਼ਾਰਸੀ ਦਾ ਪ੍ਰਭਾਵ ਵਧਿਆ। ਇਉਂ ਪੰਜਾਬੀ ਬੋਲੀ ਵਿਚ ਫ਼ਾਰਸੀ ਭਾਸ਼ਾ ਦੀ ਧਾਰਮਕ, ਸਮਾਜਕ, ਰਾਜਨੀਤਕ ਸ਼ਬਦਾਵਲੀ ਦੀ ਆਮ ਵਰਤੋ ਵੇਖਣ ਵਿਚ ਆਉਂਦੀ ਹੈ।

ਭਾਈ ਗੁਰਦਾਸ ਨੇ ਗੁਰਮਤ-ਵਿਚਾਰਧਾਰਾ ਦੀ ਵਿਆਖਿਆ ਕਰਨੀ ਸੀ, ਹੋਰ ਧਰਮਾਂ ਦੀ ਵਿਚਾਰਧਾਰਾ ਨਾਲ ਇਸ ਦਾ ਟਾਕਰਾ ਕਰਨਾ ਸੀ ਤੇ ਉਸ ਸਮੇ ਇਸਲਾਮ ਆਪਣੇ ਪੂਰੇ ਜ਼ੋਰਾਂ ਉਤੇ ਸੀ, ਸੋ ਆਪ ਦੀਆਂ ਵਾਰਾਂ ਵਿਚ ਫ਼ਾਰਸੀ ਸ਼ਬਦਾਵਲੀ ਦਾ ਆ ਜਾਣਾ ਕੋਈ ਅਲੋਕਾਰ ਗੱਲ ਨਹੀਂ ਜਾਪਦੀ। "ਭਾਈ ਸਾਹਿਬ ਨੇ ਕੋਈ ਛੇ ਸਤ ਸੌ ਫ਼ਾਰਸੀ ਸ਼ਬਦ ਵਰਤੇ ਹਨ, ਜਿਨ੍ਹਾਂ ਵਿਚੋ ਚਾਰ ਕੁ ਸੌ ਪਰਚਲਤ ਫ਼ਾਰਸੀ ਬੋਲੀ ਵਿਚੋ ਆਏ ਹਨ ਤੇ ਦੋ ਤਿੰਨ ਸੌ ਸਾਹਿਤਕ ਫ਼ਾਰਸੀ ਵਿਚੋ ਆਏ ਹਨ।"[1]

ਭਾਈ ਸਾਹਿਬ ਨੇ ਕੇਵਲ ਫ਼ਾਰਸੀ ਸ਼ਬਦਾਵਲੀ- ਧਾਰਮਕ, ਸਮਾਜਕ, ਰਾਜਨੀਤਕ ਆਦਿ ਨੂੰ ਹੀ ਅਪਨਾਇਆ। ਗੁਰੂ ਨਾਨਕ ਦੇਵ ਦੀ ਬਾਣੀ ਵਿਚ ਤਾਂ ਕੁਝ ਛੰਦ ਨਿਰੋਲ ਫ਼ਾਰਸੀ ਵਿਚ ਰਚੇ ਮਿਲਦੇ ਹਨ ਪਰ ਭਾਈ ਸਾਹਿਬ ਨੇ ਨਾ ਤਾਂ ਕੋਈ ਨਿਰੋਲ ਫ਼ਾਰਸੀ ਛੰਦ ਰਚਿਆ ਤੇ ਨਾ ਹੀ ਫ਼ਾਰਸੀ ਕਾਵਿ-ਸ਼ੈਲੀ ਨੂੰ ਅਪਨਾਇਆ। ਫ਼ਾਰਸੀ ਉਪਮਾ, ਫ਼ਾਰਸੀ ਵਿਚਾਰ-ਧਾਰਾ ਆਦਿ ਦਾ ਵੀ ਆਪ ਉਤੇ ਕੋਈ ਪ੍ਰਭਾਵ ਨਜ਼ਰ ਨਹੀਂ ਆਉਂਦਾ। ਲੈਲਾ ਮਜਨੂੰ ਦੇ ਇਸ਼ਕ ਦੀ ਲੋਕ ਪਰਚਲਤ ਕਹਾਣੀ ਵੱਲ ਕੇਵਲ ਦੋ ਥਾਂ[2] ਸੰਕੇਤ ਕੀਤਾ ਹੈ ਅਤੇ 'ਸ਼ੁਤਰ ਮੁਰਗ'[3] ਦਾ ਕੇਵਲ ਇਕ ਦ੍ਰਿਸ਼ਟਾਂਤ ਹੀ ਫ਼ਾਰਸੀ ਸਾਹਿਤ ਵਿਚੋ ਵਰਤਿਆ ਹੈ। ਇਸ ਦੇ ਨਾਲ ਹੀ:-

ਮਿਹਰ ਮੁਹਬਤ ਆਸ਼ਕੀ ਇਸ਼ਕ ਮੁਸ਼ਕ ਕਿਉਂ ਲੁਕੇ ਲੁਕਾਯਾ। 18/23/1

ਇਕ ਤੁਕ ਹੀ ਫ਼ਾਰਸੀ ਅਖਾਣ ਉਤੇ ਆਧਾਰਿਤ ਰਚੀ ਹੋਈ ਮਿਲਦੀ ਹੈ।

---

1. ਪੰਜਾਬੀ ਦੁਨੀਆਂ - ਭਾਈ ਗੁਰਦਾਸ ਅੰਕ, 1968, ਪੰਨਾ 172.
2. ਵਾਰਾਂ ਭਾਈ ਗੁਰਦਾਸ, ਵਾਰ 27, ਪਉੜੀ ਪਹਿਲੀ; ਵਾਰ 30, ਪਉੜੀ 31.
3. ਉਹੀ, ਵਾਰ 33, ਪਉੜੀ 12.

ਸਿਖ ਵਿਚਾਰਧਾਰਾ ਦੇ ਪਰਚਾਰਕ ਭਾਈ ਗੁਰਦਾਸ ਇਸਲਾਮ ਦੇ ਸਿਧਾਂਤਾਂ ਤੋਂ ਚੰਗੇ ਵਾਕਿਫ਼ ਸਨ, ਇਸ ਲਈ ਇਸਲਾਮੀ ਸ਼ਬਦਾਂ ਦਾ ਆਪ ਨੂੰ ਚੰਗਾ ਗਿਆਨ ਸੀ। ਕਈ ਪਉੜੀਆਂ ਵਿਚੋਂ ਆਪ ਦੇ ਇਸ ਗਿਆਨ ਦੀ ਝਲਕ ਪੈਂਦੀ ਹੈ, ਜਿਵੇਂ ਕਿ:-

ਪੀਰ ਪੈਕੰਬਰ ਹੋਇ ਕਰਦੇ ਬੰਦਗੀ।
ਸੇਖ ਮਸਾਇਕ ਹੋਇ ਕਰ ਮੁਹਛੰਦਗੀ।
ਗਊਸ ਕੁਤਬ ਕਈ ਲੋਕ ਦਰ ਬਖਸ਼ਿੰਦਗੀ।
ਦਰ ਦਰਵੇਸ਼ ਖਲੋਇ ਮਸਤ ਮਸੰਦਗੀ।
ਵਲੀ ਉਲੰਹ ਸੁਣ ਸੋਇ ਕਰਨ ਪਸੰਦਗੀ।
ਦਰਗਹ ਵਿਰਲਾ ਕੋਈ ਬਖ਼ਤ ਬਲੰਦਗੀ।[1]

ਇਸਲਾਮੀ ਸਿਧਾਂਤ ਨਾਲ ਸੰਬੰਧਤ ਇਹੋ ਜਿਹੀ ਸ਼ਬਦਾਵਲੀ ਅਠਵੀਂ ਵਾਰ ਦੀ ਅਠਵੀਂ ਤੇ ਸੋਲ੍ਹਵੀਂ ਪਉੜੀ ਵਿਚ ਵੀ ਵੇਖੀ ਜਾ ਸਕਦੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਫ਼ਾਰਸੀ ਸ਼ਬਦ ਵੀ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਪ੍ਰਯੋਗ ਹੋਏ ਮਿਲਦੇ ਹਨ। ਕਾਰਨ ਇਹ ਹੋ ਸਕਦਾ ਹੈ ਕਿ ਇਹ ਬਾਣੀ ਆਪਣੇ ਹੱਥਾਂ ਨਾਲ ਲਿਖਦੇ ਲਿਖਦੇ ਇਹ ਸ਼ਬਦ ਯਾਦ ਹੋ ਗਏ ਹੋਣਗੇ। ਅਜਿਹੇ ਕੁਝ ਸ਼ਬਦਾਂ ਦਾ ਵੇਰਵਾ ਇਉਂ ਹੈ:-

| | | | | | |
|---|---|---|---|---|---|
| ਸੁਲਤਾਨਾਂ, | ਪੀਰ ਫ਼ਕੀਰ, | ਸਬੂਰੀ, | ਦਰਵੇਸ | ਹੱਕ | |
| 22/15/6 | 1/36/1 | 9/3/5 | 3/1/9 | 8/8/6 | |
| ਰਿਜ਼ਕ, | ਦੀਨ-ਦੁਨੀ, | ਹੁਕਮ, | ਨਦਰ, | ਦੀਬਾਣ | ਆਦਿ। |
| 14/6/5 | 12/3/7 | 3/4/6 | 6/9/5 | 24/19/6 | |

ਭਾਈ ਸਾਹਿਬ ਦੀਆਂ ਵਾਰਾਂ ਵਿਚ ਸਾਹਿਤਕ ਫ਼ਾਰਸੀ ਦੇ ਸ਼ਬਦਾਂ ਦਾ ਦੀਦਾਰ ਵੀ ਪ੍ਰਾਪਤ ਹੈ, ਜਿਵੇਂ ਕਿ:-

---

੧. ਵਾਰਾਂ ਭਾਈ ਗੁਰਦਾਸ, ~~ਵਾਰ 27, ਪਉੜੀ ਪਹਿਲੀ~~, ਵਾਰ 21, ਪਉੜੀ 3.

| | | | | |
|---|---|---|---|---|
| ਸ਼ੇਖ ਮਸਾਇਕ, | ਵਲੀ ਉਲਾਹ, | ਪੁਰਸਿਸ਼, | ਦਰੋਗੀ, | ਹਿਮਾਇਤ, |
| 8/8/2 | 8/8/1 | 33/12/2 | 8/17/6 | 30/10/2 |

| | | | | | |
|---|---|---|---|---|---|
| ਖੁਦੀ ਬਖੀਲੀ, | ਦਾਵਾ | ਖੁਦਈ, | ਉਲਸ, | ਕੁਰਸੀ, | ਤਰਕਸਬੰਦ, |
| 1/21/2 | 29/13/6 | 38/5/5 | 11/1/5 | 4/6/6 | 8/19/3 |
| ਦਰਬਖਸ਼ਿੰਦਗੀ, | ਬਾਗਾਤ, | ਮਹਿਰਾਬ, | ਖੁਰਾਬਾ, | ਤਖ਼ਤ, | ਬਖ਼ਤ, |
| 21/3/3 | 19/6/3 | 1/32/4 | 24/3/2 | 3/5/3 | 21/3/6 |
| ਸਬਰ, | ਸੁਪੇਦੀ, | ਸਿਆਹੀ, | ਅਹਿਮਕ, | ਆਦਿ। | |
| 3/18/2 | 26/31/4 | 26/31/4 | 34/14/4 | | |

ਭਾਈ ਗੁਰਦਾਸ ਨੇ ਸੰਤ-ਭਾਸ਼ਾ ਦੀ ਸ਼ਬਦਾਵਲੀ ਦੇ ਪ੍ਰਭਾਵ ਕਾਰਨ ਕਈ ਫ਼ਾਰਸੀ ਸ਼ਬਦਾਂ ਨੂੰ ਉਸੇ ਰੂਪ ਵਿਚ ਬਦਲ ਕੇ ਵਰਤਿਆ ਹੈ, ਜਿਵੇਂ:-

| ਫ਼ਾਰਸੀ ਸ਼ਬਦ | ਵਾਰਾਂ ਵਿਚ ਵਰਤੇ | ਫ਼ਾਰਸੀ ਸ਼ਬਦ | ਵਾਰਾਂ ਵਿਚ ਵਰਤੇ |
|---|---|---|---|
| ਅੰਬਾਰ | ਅੰਬਾਰਾ 26/22/6 | ਸ਼ੁਮਾਰ | ਸ਼ੁਮਾਰਾ 1/4/5 |
| ਸੰਜੀਦਾ | ਸੰਜੀਦ 3/18/7 | ਉਮਰਾਂ | ਉਮਰਾਉ 5/11/2 |
| ਕੁਸ਼ਾਦਾਕਾਰ | ਕਾਰ ਕੁਸ਼ਾਦੇ 5/11/5 | ਰਬਾਬ | ਰਬਾਬ- 24/4/2 |
| ਨਿਸ਼ਾਨ | ਨੀਸਾਣ 4/8/3 | ਖ਼ੁਦਾ | ਖ਼ੁਦਾਇ 1/32/6 |
| ਮਸਜਿਦ | ਮਾਸੀਤ 1/20/5 | ਤਕੱਬਰ | ਤਕਬਰੀ 1/21/2 |

ਫ਼ਾਰਸੀ ਸ਼ਬਦ, ਜਿਹੜੇ ਇਹਨਾਂ ਵਾਰਾਂ ਵਿਚ ਪ੍ਰਯੋਗ ਹੋਏ ਮਿਲਦੇ ਹਨ, ਉਹਨਾਂ ਦੀਆਂ ਕੁਝ ਹੋਰ ਵੰਨਗੀਆਂ ਨਿਮਨ ਲਿਖਤ ਹਨ:-

(ੳ) ਤਤਸਮ ਫ਼ਾਰਸੀ ਸ਼ਬਦ

1. ਧਾਰਮਕ ਵਿਦਿਆ ਨਾਲ ਸੰਬੰਧਤ

| | | | | | |
|---|---|---|---|---|---|
| ਬਦੀ, | ਅਜ਼ਾਬ, | ਬੰਦੀ, | ਦਰਬਾਨ | ਦਲਾਲੀ | ਦਰਗਾਹ, |
| 8/16/7 | 39/8/6 | 5/15/7 | 23/6/5 | 5/5/4 | 3/4/7 |

| | | | | | |
|---|---|---|---|---|---|
| ਦਰਵੇਸ਼, | ਕੁਰਬਾਨੀ, | ਰੋਜ਼ੇ, | ਨਮਾਜ਼, | ਈਦ, | ਪੀਰ |
| 3/1/9 | 14/1/6 | 1/20/3 | 1/20/3 | 1/20/3 | 8/8/1 |
| ਮਾਹ, | ਸੁੰਨਤ, | ਦਸਤਗੀਰ, | ਰਬ, | ਇਮਾਮ, | ਮਲਿਕ, |
| 5/9/4 | 39/10/3 | 39/3/1 | 1/35/7 | 39/11/3 | 8/8/3 |
| ਨੇਕੀ, | ਫ਼ਕੀਰ, | ਨਸੀਬੀ, | ਸਿਦਕ, | ਸੁੰਨੀ, | ਨਾਪਾਕ, |
| 3/6/7 | 25/16/2 | 4/3/4 | 9/3/5 | 8/16/1 | 35/13/4 |
| ਬੇਈਮਾਨ, | ਦੁਨੀਆਂ ਦਾਰ, | ਪਾਇ, | ਸ਼ੇਖ਼, | ਅਲਾਹੁ, | ਹਜ, |
| 8/16/6 | 21/14/2 | 1/32/4 | 7/8/2 | 24/3/3 | 1/32/3 |
| ਹਾਜੀ, | ਸ਼ੈਤਾਨ, | ਕੁਦਰਤ, | ਗੁਨਾਹਗਾਰ, | ਸ਼ਰੀਅਤ, | ਪਾਕ |
| 1/32/3 | 17/21/6 | 3/3/3 | 17/21/4 | 8/8/5 | 3/19/5 |
| ਸ਼ੀਆ, | ਆਦਿ। | | | | |
| 38/11/1 | | | | | |

2. ਰਾਜਨੀਤਕ ਵਿਸ਼ਿਆਂ ਨਾਲ ਸੰਬੰਧਤ

| | | | | | |
|---|---|---|---|---|---|
| ਪਨਾਹ, | ਸਿਪਾਹੀ, | ਫ਼ੌਜਦਾਰ, | ਸ਼ਾਹ, | ਖ਼ਬਰ, | ਖ਼ਰਚ, |
| 21/8/4 | 18/12/4 | 30/13/4 | 9/12/1 | 1/2/1 | 5/16/3 |
| ਦਰਬਾਨ, | ਨੇਜ਼ਾ, | ਕਮਾਨ, | ਸੌਦਾਗਰ, | ਲਸ਼ਕਰ, | ਚਾਕਰ, |
| 23/6/5 | 33/17/2 | 33/16/5 | 34/11/2 | 5/11/1 | 5/8/3 |
| ਰਿਸ਼ਵਤੀ, | ਸ਼ਹਿਨਾਈ, | ਬਾਵਰਚੀ, | ਬੇ-ਸ਼ੁਮਾਰ, | ਹਰਾਮਖ਼ੋਰ, | ਖ਼ੂਨ, |
| 1/30/6 | 8/20/1 | 8/20/6 | 18/3/6 | 26/32/2 | 33/17/4 |
| ਤਰਕਸ਼, | ਦੁਸ਼ਮਨ, | ਆਦਿ। | | | |
| 8/19/3 | 1/20/7 | | | | |

(ਅ) ਤਦਭਵ ਫ਼ਾਰਸੀ ਸ਼ਬਦ:-

| ਫ਼ਾਰਸੀ ਸ਼ਬਦ | ਤਦਭਵ ਰੂਪ | ਫ਼ਾਰਸੀ ਸ਼ਬਦ | ਤਦਭਵ ਰੂਪ |
|---|---|---|---|
| ਜ਼ਿਆਰਤ | ਜਾਰਤ 21/13/2 | ਮਜ਼ਦੂਰੀ | ਮਜੂਰੀ 15/13/6 |

| | | | |
|---|---|---|---|
| ਤਾਕੀਦ | ਤਾਗੀਦ- 3/18/6 | ਕਫ਼ਨ | ਖਫ਼ਣ 26/32/2 |
| ਮੁਰਗ਼ਾਬੀ | ਮੁਰਗਾਈ- 26/27/8 | ਗ਼ਵਾਹੀ | ਉਗਾਹੀ- 26/31/3 |
| ਮੁਲਕ | ਮੁਲਖ- 18/12/3 | ਪਰਦਾ | ਬਰਦਾ- 1/9/6 |
| ਨਜ਼ਰ | ਨਦਰ 3/14/2 | ਜ਼ੁਰਬ | ਜਰਾਬ- 24/3/7 |

(ਬ) <u>ਪੰਜਾਬੀ ਉਚਾਰਨ ਅਨੁਸਾਰ ਢਾਲੇ ਹੋਏ ਫ਼ਾਰਸੀ ਸ਼ਬਦ</u>

| ਫ਼ਾਰਸੀ ਸ਼ਬਦ | ਪੰਜਾਬੀ ਰੂਪ | ਫ਼ਾਰਸੀ ਸ਼ਬਦ | ਪੰਜਾਬੀ ਰੂਪ |
|---|---|---|---|
| ਵਕਤ | ਵਖਤ- 1/5/6 | ਸ਼ੈਤਾਨ | ਸੈਤਾਨੇ- 1/21/6 |
| ਮੌਲਾਨਾ | ਮਉਲਾਣੇ- 1/21/7 | ਕੁਰਬਾਨੀ | ਕੁਰਬਾਣੀ- 10/6/9 |
| ਸਿਕਲਗਰ | ਸਿਕਲੀਗਰਾਂ - 8/22/4 | ਰੌਸ਼ਨਾਈ | ਰੁਸ਼ਨਾਈ- 8/20/4 |
| ਦਰਬਾਨ | ਦਰਵਾਣ 3/3/6 | ਬਾਜ਼ਾਰੀ | ਬਜਾਰੀ 8/22/3 |
| ਜਵਾਨੀ | ਜੁਆਣੀ 10/6/5 | ਦੋਜ਼ਖ਼ | ਦੋਜਕ 35/13/6 |
| ਪਰਵਰਦਿਗਾਰ | ਪਰਵਦਗਾਰ 18/8/4 | ਮਸ਼ਾਅਲਚੀ | ਮਸਾਲਚੀ- 8/20/4 |

ਉਪਰੋਕਤ ਫ਼ਾਰਸੀ ਸ਼ਬਦ-ਸੂਚੀਆਂ ਵਿਚ ਵੰਨਗੀ ਮਾਤਰ ਹੀ ਸ਼ਬਦ ਦਿੱਤੇ ਗਏ ਹਨ, ਇਹਨਾਂ ਦੀ ਸਾਰੀ ਗਿਣਤੀ ਤਾਂ ਬਹੁਤ ਜ਼ਿਆਦਾ ਹੈ।

(ਸ) ਭਾਈ ਸਾਹਿਬ ਨੇ ਇਕ ਹੀ ਅਰਥ ਵਾਲੇ ਦੋ ਸ਼ਬਦਾਂ, ਜਿਨ੍ਹਾਂ ਵਿਚੋਂ ਇਕ ਫ਼ਾਰਸੀ ਦਾ ਤੇ ਦੂਜਾ ਜ਼ਰੂਰੀ ਨਹੀਂ ਕਿ ਫ਼ਾਰਸੀ ਦਾ ਹੋਵੇ, ਨੂੰ ਇਕੱਠਾ ਕਰ ਕੇ ਸੁੰਦਰ ਸਮਾਸ ਬਣਾਏ ਹਨ, ਜਿਵੇਂ ਕਿ-

| | | | |
|---|---|---|---|
| ਸਿਫ਼ਤ-ਸਲਾਹ, 3/4/8 | ਗਰਬ-ਗੁਮਾਨ, 21/7/5 | ਬੋਹਲ-ਅੰਬਾਰ, 26/22/6 | ਮੁਗਲ-ਪਠਾਣ, 8/16/5 |

(ਧ) ਭਾਈ ਸਾਹਿਬ ਦੀਆਂ ਵਾਰਾਂ ਵਿਚ ਕਿਧਰੇ ਕਿਧਰੇ ਫ਼ਾਰਸੀ ਸ਼ਬਦਾਂ, ਵਾਕੰਸ਼ਾਂ, ਅਖਾਣਾਂ, ਆਦਿ ਦਾ ਪੰਜਾਬੀ ਅਨੁਵਾਦ ਵੀ ਪ੍ਰਾਪਤ ਹੈ:-

| ਫ਼ਾਰਸੀ | ਪੰਜਾਬੀ ਅਨੁਵਾਦ | ਫ਼ਾਰਸੀ | ਪੰਜਾਬੀ ਅਨੁਵਾਦ |
|---|---|---|---|
| ਨਮਕ ਹਰਾਮ | ਲੂਣ ਹਰਾਮੀ 35/10/6 | ਰਾਹ ਜ਼ਨ | ਵਟਵਾੜੇ ਠਗ- 8/13/2 |
| ਜਾਮੇ ਮੁਹੱਬਤ | ਪਿਰਮ ਪਿਆਲਾ- 6/14/1 | ਗਰਦਨ ਜ਼ਦਨ | ਗਰਦਨ ਮਾਰੇ- 31/7/6 |
| ਚੋਬਦਾਰ | ਛੜੀਦਾਰ- 8/19/7 | ਰਾਹਗੀਰ | ਵਾਟ ਵਟਾਊ 19/5/1 |
| ਦਰ ਚਸ਼ਮ ਜ਼ਦਨ | ਅਖ- ਫੁਰਕ- 1/36/6 | ਦਰ ਹਰ ਦੋ ਸਰਾ | ਦੁਹੀਂ ਸਰਾਈਂ- 5/17/5 |
| ਚਿਰਾਗ਼ੇ ਹਿਦਾਇਤ | ਗਿਆਨ- ਚਰਾਗ- 3/13/6 | ਸਿੱਕਾ ਜ਼ਦਨ | ਮਾਰਿਆ ਸਿੱਕਾ- 1/45/4 |

ਭਾਈ ਸਾਹਿਬ ਦੀ ਪੰਜਾਬੀ ਰਚਨਾ-ਵਾਰਾਂ- ਉਤੇ ਫ਼ਾਰਸੀ ਪ੍ਰਭਾਵ ਨੂੰ ਜਾਂਚਣ ਲਈ ਨਿਮਨਲਿਖਤ ਤੁਕਾਂ ਖ਼ਾਸ ਧਿਆਨ ਦੀਆਂ ਹਕਦਾਰ ਹਨ:-

1. ਆਸਾ ਹਥ ਕਿਤਾਬ ਕਛ, ਕੂਜਾ ਬਾਂਗ ਮੁਸੱਲਾ ਧਾਰੀ। 1/32/2
2. ਕਾਇਮ ਦਾਇਮ ਸਾਹਿਬੀ ਹਾਜ਼ਰ ਨਾਜ਼ਰ ਵੇਦ ਕਿਤਾਬਾ। 24/3/4
3. ਦੀਨ ਦੁਨੀ ਦੀ ਸਾਹਿਬੀ ਗੁਰਮੁਖ ਗੋਸ ਨਸ਼ੀਨੀ ਬਹਿਣਾ। 24/7/3
4. ਹੂਰਾਂ ਪਰੀਆਂ ਲਖ ਲਖ ਬਹਿਸ਼ਤ ਸਵਾਰੀ। 38/2/4
5. ਦਰ ਦਰਵੇਸ਼ ਰਸੀਦ ਨ ਆਪ ਜਣਾਵਹੀ। 21/13/6
6. ਕਾਦਰ ਨੋ ਕੁਰਬਾਨ ਕੁਦਰਤਿ ਮਾਣਿਆ। 21/4/6
7. ਹੁਜਰੇ ਕੁਲਫ਼ (ਕੁਫ਼ਲ) ਕਲੀਦ ਜ਼ੋਹਦ ਕਮਾਵਹੀ। 21/13/5
8. ਸਿਦਕ ਸਬੂਰੀ ਸਾਬਤਾ ਸ਼ਾਕਰ ਸ਼ੁਕਰ ਨ ਦੇਣਾ ਲਹਿਣਾ। 18/22/6

<u>ਨਵੇਂ ਸ਼ਬਦ</u>

ਭਾਈ ਸਾਹਿਬ ਦੀਆਂ ਵਾਰਾਂ ਵਿਚ ਵਰਤੀ ਗਈ ਭਾਸ਼ਾ ਇਸ ਗੱਲ ਦੀ ਸ਼ਾਹਦੀ ਭਰਦੀ ਹੈ ਕਿ ਭਾਈ ਸਾਹਿਬ ਭਾਰਤੀ ਤੇ ਸਾਮੀ ਭਾਸ਼ਾਵਾਂ- ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਪੰਜਾਬੀ, ਅਰਬੀ, ਫ਼ਾਰਸੀ ਆਦਿ ਦੇ ਚੰਗੇ ਵਿਦਵਾਨ ਸਨ। ਆਪ ਨੇ ਆਪਣੇ ਵਿਚਾਰਾਂ ਦੇ ਪਰਗਟਾ ਲਈ ਲੋੜ ਅਨੁਸਾਰ ਇਹਨਾਂ ਸਭ ਭਾਸ਼ਾਵਾਂ ਦੀ ਸ਼ਬਦਾਵਲੀ ਤੋਂ ਸਹਾਇਤਾ ਲਈ ਹੈ। ਵਾਰ-ਕਾਵਿ ਰਚਨਾ ਦੀ ਛੰਦਾ-ਬੰਦੀ ਦੇ ਬੰਧੇਜ ਕਾਰਨ ਜੇ ਸ਼ਬਦਾਂ ਦੇ ਤਤਸਮ ਰੂਪ ਨੂੰ ਬਦਲਣਾ ਪਿਆ ਹੈ ਜਾਂ ਪੰਜਾਬੀ-ਉਚਾਰਨ ਦੇ ਸੱਚੇ ਵਿਚ ਢਾਲਣਾ ਪਿਆ ਹੈ ਤਾਂ ਆਪ ਨੇ ਸੰਕੋਚ ਨਹੀਂ ਕੀਤਾ, ਸਗੋਂ ਇਸ ਸੰਬੰਧ ਵਿਚ ਚੰਗੀ ਖੁਲ੍ਹ ਵਰਤੀ ਹੈ। ਆਪਣੇ ਵਿਚਾਰ ਤੇ ਭਾਵ ਨੂੰ ਸਪੱਸ਼ਟ ਕਰਨ ਲਈ ਤੇ ਛੰਦ ਨੂੰ ਨਿਭਾਉਣ ਲਈ ਆਪ ਨੇ ਪੂਰਵ-ਕਾਲੀਨ ਤੇ ਸਮਕਾਲੀਨ ਭਾਸ਼ਾਵਾਂ ਦੀ ਉਪਲਬਧ ਸ਼ਬਦਾਵਲੀ ਨੂੰ ਮਨ-ਮਰਜ਼ੀ ਅਨੁਸਾਰ ਵਰਤਿਆ ਹੈ। ਪਰ ਜਿੱਥੇ ਕਿਤੇ ਇਹ ਸ਼ਬਦਾਵਲੀ ਅਸਫਲ ਹੁੰਦੀ ਪ੍ਰਤੀਤ ਹੋਈ ਹੈ ਉਥੇ ਭਾਈ ਸਾਹਿਬ ਨੇ ਨਿਰਸੰਕੋਚ ਨਵੇਂ ਸ਼ਬਦਾਂ ਦੀ ਘਾੜਤ ਘੜੀ ਹੈ। ਕੁਝ ਨਵੇਂ ਸ਼ਬਦ ਢਾਲੇ ਹਨ, ਕਈਆਂ ਦਾ ਰੂਪ ਇੰਜ ਬਦਲਿਆ ਹੈ ਕਿ ਉਹ ਨਵੇਂ ਜਾਪਣ ਲਗ ਪਏ ਹਨ, ਪਰ ਵਾਰਾਂ ਵਿਚ ਵਰਤੇ ਹੋਏ ਅਜਿਹੇ ਸ਼ਬਦ ਖਟਕਦੇ ਨਹੀਂ, ਪਰੋਏ ਹੋਏ ਜਾਪਦੇ ਹਨ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਇਹ ਸ਼ਬਦ-ਸਿਰਜਨ, ਰੂਪ-ਵਟਾਉਣ ਤੇ ਭੰਨ-ਘੜ ਦੀ ਕਿਰਿਆ ਸਹਿਜ-ਸੁਭਾ, ਬਿਨਾਂ ਕਿਸੇ ਉਚੇਚ ਦੇ, ਹੋ ਰਹੀ ਹੈ।

(ੳ) <u>ਰੂਪ ਬਦਲ ਕੇ ਵਰਤੇ ਸ਼ਬਦਾਂ ਦੀ ਵੰਨਗੀ:-</u>

| | | | | |
|---|---|---|---|---|
| ਅਕਾਰਾ, 6/4/3 | ਅਉਤਾਰਾ, 1/6/1 | ਖਾਰਾਰਾ, 1/6/3 | ਅਪਾਰਾ, 1/4/4 | ਅਦਾਗ, 3/13/7 |
| ਸੰਜੀਵ, 3/18/7 | ਸਨੇਤੇ, 39/5/8 | ਸ਼ੁਲਾਸ, 11/30/8 | ਸ਼ਾਬਾਸੀ, 11/13/8 | ਸ਼ੁੰਨ, 1/18/3 |
| ਸ਼ੁਕਰਾਣਿਆ, 22/16/3 | ਹਾਵਾਈ, 1/36/5 | ਹੈਰਾਣਿਆਂ, 22/12/8 | ਹੁਸਨਾਕ, 3/19/9 | ਕੁਦਾਊ, 5/19/7 |

| | | | | | |
|---|---|---|---|---|---|
| ਖਿੰਜੋਤਾੜਾ, | ਖਾਜੂਰੀ, | ਖੰਨੇ, | ਚਾਇ, | ਚਾਈ, | |
| 10/19/2 | 31/10/1 | 39/7/8 | 23/8/2 | 11/20/1 | |
| ਚਈਨੇ, | ਪਜੂਤੀ, | ਪਤਾਰੇ, | ਪਾਖਾਰ, | ਬਰਿਖੀ, | |
| 11/20/1 | 25/17/1 | 35/20/1 | 9/1/5 | 28/1/5 | |
| ਬੂਟ, | ਬਿਅੰਤ, | ਬੁਲੰਦਗੀ, | ਬਘੇਆ, | ਭਿ, | ਭਲੇਈ, |
| 17/16/2 | 8/2/7 | 21/3/6 | 31/12/4 | 1/36/4 | 2/6/3 |
| ਰਤੜਾ, | ਜਿਨਾੜੀਆਂ, | ਦ੍ਰਿੜ੍ਹੀਤਾ, | ਪਾਜੇ, | ਵੰਦਗੀ, | ਵਾਦਾਣੀ, |
| 37/4/1 | 34/21/6 | 10/1/4 | 1/5/4 | 26/23/6 | 34/13/6 |
| ਮਾਧਾਨੂ, | ਕਤੇਲੇ, | ਵਾਧਾਈਆਂ, | ਸੰਸਾਰਾ, | ਨੀਰਾ, | ਆਦਿ। |
| 34/11/1 | 1/26/7 | 37/7/3 | 5/8/5 | 26/26/6 | |

(ਅ) ਤੁਕਾਂਤ ਮਿਲਾਣ ਲਈ ਵੀ ਸ਼ਬਦਾਂ ਦਾ ਰੂਪ ਬਦਲਿਆ ਹੈ

| | |
|---|---|
| ਰਿੱਛਕ ਹਥ ਨ ਆਵੈ ਦਾਖਾ | ਵਾਰ 32, ਪਉੜੀ 12. |
| ਚਾਮ ਚੜਿਕ ਜਿਵੈ ਟਾਂਟਾਣੈ | ਵਾਰ 32, ਪਉੜੀ 15. |
| ਸੂਰਜ ਚੰਦ ਚਰਾਗ ਦੀਪਾਈ | ਵਾਰ 31, ਪਉੜੀ 19. |
| ਭਲੇ ਭਲਾਈ ਅੰਦਰ ਆਣੀ | ਵਾਰ 31, ਪਉੜੀ 17. |
| ਗੁਰਮੁਖ ਬੋਲ ਅਮੋਲ ਰਤੰਨਾ | ਵਾਰ 26, ਪਉੜੀ 12. |

ਇਸ ਤਰ੍ਹਾਂ ਛਾਵ ਨ ਧੂਪਾ, ਅਨ੍ਹੇਰਾ ਘੂਪਾ, ਅਧਉੜੀ ਤੁਪਾ; ਚੌਕੋਰੀ ਚੁੱਪਾ, ਵਾਰ 32, ਪਉੜੀ 20 ਦਾ ਤੁਕਾਂਤ ਮੇਲ ਵੇਖਣ ਯੋਗ ਹੈ।

(2) ਨਵੇਂ ਸ਼ਬਦਾਂ ਦੀ ਵੰਨਗੀ

| | | | | |
|---|---|---|---|---|
| ਉਦਮਾਦੀ, | ਉਨਮਾਨ, | ਉਪਰੇਰੇ, | ਅਈਅਛ, | ਅਗਲਿਤੇ, |
| 35/14/4 | 21/7/2 | 7/7/5 | 36/13/5 | 36/5/4 |

| | | | | |
|---|---|---|---|---|
| ਅਤੋਰ, | ਅਢੰਗੀ, | ਅਲੋਗੀ, | ਅਵਿਸਾਹਾ , | ਸੁਰਾਲਾ, |
| 14/13/5 | 38/14/3 | 24/16/7 | 31/3/3 | 25/12/2 |
| ਅਗਵਾੜੀਆਂ , | ਅਛੂਤੈ, ਆਦਿ | | | |
| 37/15/3 | 32/17/5 | | | |

(3) ਛੰਦ-ਚਾਲ ਨੂੰ ਇਕ-ਸੁਰ ਰਖਣ ਲਈ ਨਵੇਂ ਬਣਾਏ ਸ਼ਬਦ-

| | | | | |
|---|---|---|---|---|
| ਅਣਖੋਭਾ, | ਨਿਰੋਲਾ, | ਮਰਦਾਨੀ, | ਨੀਤਾ, | ਬੀਰਕ, |
| 37/9/5 | 4/17/6 | 39/7/3 | 10/1/9 | 29/16/4 |
| ਬਾਨਾਰਸ, | ਪਣਿਹਾ, | ਸੁਧਿਹਾ, | ਤਾਰਾਜੂ, | ਇਹਾ, |
| 10/17/5 | 4/14/6 | 4/14/7 | 26/9/6 | 4/14/4 |
| ਅਗਣੀਤੇ, | ਸਾਂਗੀਤ, | ਕਾਪਾਹਿ, | ਤਰੇਵਰ, | ਆਦਿ । ਪਰ ਇਹ ਸ਼ਬਦ |
| 26/23/7 | 13/4/5 | 14/12/1 | 26/11/1 | |

ਆਮ ਵਰੋਤੇ ਵਿਚ ਨਹੀਂ ਆ ਰਹੇ , ਨਾ ਹੀ ਚਲ ਸਕੇ ਹਨ।

(4) ਕੁਛ ਨਵੇਂ ਘੜੇ ਸੁੰਦਰ ਤੇ ਸਯੁਕਤ ਸ਼ਬਦ

| | | | | |
|---|---|---|---|---|
| ਨਸਿਆਰਾ, | ਨਰਜੇ, | ਨਉਘਰ, | ਮਿਨਾਵੜਾ, | ਪਨਕਾਰਾ, |
| 1/38/4 | 30/10/4 | 29/10/4 | 17/7/4 | 18/1/4 |
| ਮਟਰਾਜੂ, | ਧੀਵੜੀ, | ਡੌਨੜੀ, | ਮਾਵੜੀ, | ਮੁਹਛੰਦਗੀ, |
| 35/12/3 | 38/5/1 | 5/16/2 | 37/11/4 | 21/3/2 |
| ਕਜਲਾਖੇ, | ਪਹਣੀ, | ਆਦਿ। | | |
| 35/6/4 | 36/8/6 | | | |

(5) ਭਾਈ ਸਾਹਿਬ ਨੇ ਦੋ ਸ਼ਬਦਾਂ ਨੂੰ ਜੋੜ ਕੇ ਸੁੰਦਰ ਸਮਾਸ ਸਿਰਜੇ ਹਨ। ਭਾਸ਼ਾ ਵਿਚ ਸਮਾਸ ਸ਼ਬਦਾਂ ਦਾ ਆਪਣਾ ਮੁੱਲ ਹੁੰਦਾ ਹੈ, ਕਦਰ-ਕੂਤ ਹੁੰਦੀ ਹੈ।

<u>ਭਾਈ ਸਾਹਿਬ ਦੇ ਸਿਰਜੇ ਸਮਾਸ:-</u>

| | | | | |
|---|---|---|---|---|
| ਵੀਰਾਰਾਧਣ, 5/7/8 | ਸਿਧਾਸਣ, 5/7/5 | ਵਿਰਤੀਹਾਣ, 31/16/6 | ਵਰਨਾਵਰਨ, 39/6/1 | ਡਾਂਗ-ਡੰਗੂਸੇ, 15/13/7 |
| ਗੁਣਗਾਈ, 1/12/2 | ਬਪਤਾੜੀ, 16/6/2 | ਕਾਗਦ-ਕੂਟ, 8/22/5 | ਜੁਗ-ਗਰਦੀ, 1/17/1 | ਕਤਲਾਮ, 26/32/2 |
| ਚਰਣੋਦਕ, 4/17/5 | ਗਜਗਾਹ, 35/19/4 | ਚਿਤ ਮਿਤਾਲੇ, 35/18/2 | ਰੀ ਚੂੰਗਲੀ, 4/4/1 | ਪਰਾਹੁਣਚਾਰੀ, 23/8/1 |
| ਵਿਰਤੀਸਰ, 30/3/4 | ਮਿਰਗਾਵਲੀ, 1/27/3 | ਆਦਿ | | |

6. ਵਾਰਾਂ ਭਾਈ ਗੁਰਦਾਸ ਵਿਚੋ ਕੁਝ ਅਜਿਹੀ ਸ਼ਬਦਾਵਲੀ ਵੀ ਪ੍ਰਾਪਤ ਹੈ ਜੋ ਉਨ੍ਹਾਂ ਦੇ ਸਮੇਂ ਪ੍ਰਚਲਤ ਹੋਵੇਗੀ ਪਰ ਅਜ ਦੇ ਸਮੇ ਇਹਨਾਂ ਸ਼ਬਦਾਂ ਦੀ ਵਰਤੋ ਨਹੀ ਹੋ ਰਹੀ। ਵਰਤੋ ਵਿਚ ਨਾ ਆਉਣ ਕਰ ਕੇ ਇਹ ਸ਼ਬਦ ਬਹੁਤ ਦੂਰ ਦੇ ਜਾਪਦੇ ਹਨ, ਲੋਕਾਂ ਦੀ ਯਾਦ-ਸ਼ਕਤੀ ਵਿਚੋ ਨਿਕਲ ਚੁਕੇ ਹਨ, ਜਿਵੇਂ ਕਿ:-

| | | | | |
|---|---|---|---|---|
| ਅਛ, 32/1/4 | ਮਸਵਾਣੀ, 2/8/4 | ਟੰਕ, 1/43/6 | ਅਧੋਗੀ, 24/17/3 | ਹੋੜਾ 4/13/5 |
| ਹੋੜੀ, 4/13/4 | ਹੋਟਾ, 27/8/6 | ਕਪਾਹੀਆ, 11/21/2 | ਕਲਾਵਤਣੀ, 10/20/1 | ਕਾਗਲ, 30/8/6 |
| ਕੁਲਖੇਤ, 34/17/1 | ਖਲਹਲ, 30/16/5 | ਗਠੇ, 27/2/3 | ਚਹਮਚੇ, 15/12/6 | ਚਵੰਦਾ, 38/18/6 |
| ਚੂਖਣੂ, 30/17/6 | ਰੋਆ, 15/14/4 | ਛਉੜੀ, 34/6/6 | ਜਿਵੇਹਾ, 10/7/7 | ਧ੍ਰਾਪ, 3/7/9 |
| ਨਤਾ, 24/19/1 | ਪਛੋਆ, 39/4/2 | ਬਿਜਨ, 17/8/4 | ਭਙਿੰਗਾ, 32/13/3 | ਭੁਣਹਣਾ 4/19/1 |
| ਮੁਤਫ਼, 35/13/5 | ਅਗੂੜੀ, 9/19/3 | ਆਦਿ। | | |

ਇਸ ਉਪਰੋਕਤ ਵਿਚਾਰ ਤੋਂ ਇਹ ਗੱਲ ਭਲੀ ਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ ਭਾਸ਼ਾ ਦੇ ਪੱਖ ਤੋਂ ਭਾਈ ਸਾਹਿਬ ਇਕ ਉਚਕੋਟੀ ਦੇ ਵਿਦਵਾਨ ਸਨ ਤੇ ਉਨ੍ਹਾਂ ਨੇ ਪੰਜਾਬੀ ਭਾਸ਼ਾ ਨੂੰ ਅਮੀਰ ਬਣਾਉਣ ਲਈ ਇਕ ਸਫ਼ਲ ਜਤਨ ਕੀਤਾ। ਵਾਰਾਂ ਰਚਦਿਆਂ ਉਨ੍ਹਾਂ ਨੂੰ ਸ਼ਬਦਾਂ ਦੀ ਢੂੰਢ-ਭਾਲ ਕਰਨੀ ਪਈ ਹੋਵੇ ਜਾਂ ਕਦੀ ਥੋੜ ਜਾਪੀ ਹੋਵੇ, ਅਜਿਹਾ ਪ੍ਰਤੀਤ ਨਹੀਂ ਹੁੰਦਾ ਹੈ। ਡਾ: ਸੀਤਾ ਰਾਮ ਬਾਹਰੀ ਦੇ ਆਖਣ ਅਨੁਸਾਰ ਆਪ ਸਚਮੁਚ ਹੀ 'ਸ਼ਬਦਾਵਲੀ ਦੇ ਪਾਤਸ਼ਾਹ'[1] ਸਨ। ਭਾਈ ਸਾਹਿਬ ਦੀਆਂ ਵਾਰਾਂ ਵਿਚੋਂ ਪ੍ਰਾਪਤ ਸ਼ਬਦ ਭੰਡਾਰ ਬਾਰੇ ਇਹ ਵਿਚਾਰ ਕਿਤਨਾ ਸਾਰਥਕ ਹੈ," ਉਨ੍ਹਾਂ ਦੇ ਸ਼ਬਦ-ਸਾਗਰ ਦੀਆਂ ਉਛਲਦੀਆਂ ਤਰੰਗਾਂ ਵਿਚ ਇਕ ਪਾਸੇ ਜੇ ਵੇਦਾਂਤ, ਤਸੱਵੁਫ਼, ਯੋਗ, ਭਗਤੀ, ਵਰਣ ਆਸ਼ਰਮ, ਤੇ ਇਸਲਾਮੀ ਸ਼ਰ੍ਹਾ- ਸ਼ਰੀਅਤ ਦੇ ਸ਼ਬਦ-ਚਿੰਨ੍ਹ ਲਿਸ਼ਕਾਂ ਮਾਰਦੇ ਨਜ਼ਰ ਆਉਂਦੇ ਹਨ ਤਾਂ ਦੂਜੇ ਪਾਸੇ ਇਤਿਹਾਸ, ਸਾਹਿਤ, ਰਾਜਨੀਤੀ, ਭੂ ਗਰਭ ਸ਼ਾਸ਼ਤਰ, ਭੂਗੋਲ, ਰਾਗ ਵਿਦਿਆ, ਗਿਆਨ ਵਿਗਿਆਨ ਅਤੇ ਪੇਸ਼ਾਵਰਾਂ ਦੀ ਸ਼ਬਦਾਵਲੀ ਸਮਾਂ ਬੰਨ੍ਹਦੀ ਹੈ ਅਤੇ ਕਿਤੇ ਬਨਸਪਤੀ, ਜੀਵ-ਜੰਤੂ ਆਪਣੇ ਸ਼ਬਦ ਪ੍ਰਤੀਕਾਂ ਦੁਆਰਾ ਮਨੋਹਰ ਦ੍ਰਿਸ਼ ਪੇਸ਼ ਕਰਦੇ ਹਨ।"[2]

(ਏ) ਸ਼ੁਹਜ (ਅਖਾਣ ਮੁਹਾਵਰੇ)

ਅਖਾਣ ਤੇ ਮੁਹਾਵਰੇ ਬੋਲੀ ਦੀ ਅਮੀਰੀ ਦਾ ਚਿੰਨ੍ਹ ਹਨ। ਅਖਾਣਾਂ ਤੇ ਮੁਹਾਵਰਿਆਂ ਦੀ ਵਰਤੋਂ ਨਾਲ ਬੋਲੀ ਵਿਚ ਸੁੰਦਰਤਾ, ਨਜ਼ਾਕਤ, ਚਮਤਕਾਰ ਤੇ ਪਕਿਆਈ ਆਉਂਦੀ ਹੈ। ਡਾ: ਬਹੁਦੁਰ ਚੰਦ ਸ਼ਾਸ਼ਤ੍ਰੀ ਕਹਿੰਦਾ ਹੈ, "ਮੁਹਾਵਰੇ ਭਾਸ਼ਾ ਦੀ ਜਾਨ ਹਨ।"[3] ਇਸੇ ਤਰ੍ਹਾਂ ਅਖਾਣ ਵੀ ਬੋਲੀ ਦਾ ਇਕ ਅਲੰਕਾਰ ਹੈ ਤੇ ਇਸੇ ਕਰ ਕੇ ਸਾਹਿਤ ਦਾ ਇਕ ਮਹੱਤਵਪੂਰਣ ਅੰਗ ਹੈ।

ਅਖਾਣਾਂ ਵਿਚ ਲੋਕ-ਵਿਸ਼ੇਸ਼ ਦਾ ਗਿਆਨ, ਅਨੁਮਾਨ ਤੇ ਅਨੁਭਵ, 'ਗਾਗਰ ਵਿਚ ਸਾਗਰ' ਦੇ ਸਮਾਨ ਵਿਅਕਤ ਹੁੰਦਾ ਹੈ। ਅਖਾਣ ਕਈ ਪ੍ਰਕਾਰ ਦੇ ਹੁੰਦੇ ਹਨ- ਕੁਝ ਅਖਾਣ ਵਿਸ਼ੇਸ਼ ਘਟਨਾਵਾਂ ਤੋਂ ਉਪਜਦੇ ਹਨ, ਕੁਝ ਇਤਿਹਾਸ-ਵਿਸ਼ੇਸ਼ ਦੇ ਸੰਸਕਾਰਾਂ ਤੋਂ ਨਿਕਲਦੇ ਹਨ ਤੇ ਕੁਝ ਹੋਰ ਨਿਤ ਦੀ ਵਰਤੋਂ ਵਿਹਾਰ ਵਿਚੋਂ। ਇਹਨਾਂ ਵਿਚ ਸਾਰੇ ਸਮਾਜ ਦਾ ਗਿਆਨ ਭਰਿਆ ਹੁੰਦਾ ਹੈ।

---

1. ਪੰਜਾਬੀ ਦੁਨੀਆਂ, ਭਾਈ ਗੁਰਦਾਸ, ਅੰਕ, 1968, ਪੰਨਾ 158.
2. ਵਾਰਾਂ ਭਾਈ ਗੁਰਦਾਸ, ਸ਼ਬਦ ਅਨੁਕ੍ਰਮਣਿਕਾ ਅਤੇ ਕੋਸ਼, ਪੰਨਾ ਖ.
3. ਲੋਕੋਕਤੀਆਂ ਔਰ ਮੁਹਾਵਰੇ, ਡਾ: ਬਹੁਦੁਰ ਚੰਦ, ਭੂਮਿਕਾ।

ਅਖਾਣਾਂ ਦੀ ਵਰਤੋਂ ਪੜ੍ਹੇ ਅਨਪੜ੍ਹੇ, ਮੂਰਖ, ਸੁਘੜ, ਸਭ ਕਰਦੇ ਹਨ। ਪੇਂਡੂ ਲੋਕਾਂ ਦੀ ਬੋਲ-ਚਾਲ, ਵਾਰਤਾਲਾਪ ਵਿਚ ਇਹਨਾਂ ਦੀ ਬਹੁ-ਵਰਤੋਂ ਹੁੰਦੀ ਹੈ। ਕਈ ਵਾਰ ਅਖਾਣਾਂ ਤੋਂ ਕਿਸੇ ਜਾਤੀ ਦੇ ਧਰਮ ਕਰਮ, ਰਸਮ ਰਿਵਾਜ ਆਦਿ ਦਾ ਗਿਆਨ ਵੀ ਹੁੰਦਾ ਹੈ ਤੇ ਕਈ ਵਾਰ ਇਹ ਕਿਸੇ ਇਤਿਹਾਸਕ ਘਟਨਾ ਨਾਲ ਸੰਬੰਧਤ ਹੋਏ ਹੁੰਦੇ ਹਨ, ਜਿਵੇਂ ਕਿ

"ਖਾਧਾ ਪੀਤਾ ਲਾਹੇ ਦਾ ਤੇ ਰਹਿੰਦਾ ਅਹਿਮਦ ਸ਼ਾਹੇ ਦਾ"

ਅਖਾਣ ਵਿਚ ਅਹਿਮਦ ਸ਼ਾਹ ਅਬਦਾਲੀ ਦੀ ਲੁਟ ਮਾਰ ਵੱਲ ਇਸ਼ਾਰਾ ਹੈ।

ਬੋਲੀ ਦੇ ਬਦਸਤੂਰ, ਭਾਈ ਗੁਰਦਾਸ ਦੀਆਂ ਵਾਰਾਂ ਵਿਚ ਕਈ ਤੁਕਾਂ ਅਖਾਣਾਂ ਮੁਹਾਵਰਿਆਂ ਨੂੰ ਆਪਣੀ ਕੁਖ ਵਿਚ ਲਈ ਬੈਠੀਆਂ ਹਨ ਤੇ ਕਈ ਤੁਕਾਂ ਅਜਿਹੀਆਂ ਘੜੀਆਂ ਪ੍ਰਤੀਤ ਹੁੰਦੀਆਂ ਹਨ ਕਿ ਉਹ ਅਖਾਣਾਂ ਦਾ ਰੂਪ ਧਾਰਨ ਕਰ ਗਈਆਂ ਹਨ। ਇਹਨਾਂ ਵਾਰਾਂ ਵਿਚ ਅਖਾਣਾਂ ਮੁਹਾਵਰਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ; ਵੰਨਗੀ ਮਾਤਰ ਕੁਝ ਕੁ ਅਖਾਣ ਮੁਹਾਵਰੇ ਹੇਠਾਂ ਦਿੱਤੇ ਜਾਂਦੇ ਹਨ:-

ਅਖਾਣ

1. ਕੁੱਤਾ ਰਾਜ ਬਹਾਲੀਐ ਫਿਰ ਚੱਕੀ ਚਟੈ। 35/1
2. ਨਚਣਿ ਨਚ ਨ ਜਾਣਈ ਆਖੈ ਭੁਇੰ ਸਉੜੀ। 34/6
3. ਨੇਕੀ ਬਦੀ ਨ ਲੁਕੇ ਲੁਕਾਈ। 8/16
4. ਅਉਸਰ ਚੁਕਾ ਹਥ ਨ ਆਵੈਂ। 5/18
5. ਬੁਰੇ ਕਰਨ ਬੁਰਿਆਈਆਂ ਭਲਿਆਈ ਭਲਿਆ। 9/21
6. ਚੜ੍ਹੇ ਸੂਰ ਮਿਟ ਜਾਇ ਅੰਧਾਰਾ। 1/17
7. ਨੀਵਾਂ ਜਿਣੈ ਉਚੇਰਾ ਹਾਰੇ। 4/6
8. ਅਮਲੀ ਹੋਇ ਸੁ ਮਜਲਸ ਪਾਵੈ। 4/13
9. ਹੰਸ ਨ ਛਡੇ ਮਾਨਸਰ ਬਗੁਲਾ ਬਹੁ ਛਪੜ ਫਿਰ ਆਵੈ। 5/19
10. ਕੂੜੈ ਕੇਰੀ ਦੋਸਤੀ ਨਿਤ ਸਹਸਾ ਜੀਐ। 34/7

| | | |
|---|---|---|
| 11. | ਕੋਰੜ ਮੋਠ ਨ ਰਿਝਈ ਕਰ ਅਗਨੀ ਜੋਸ। | 34/8 |
| 12. | ਪੀੜ ਲਈ ਰਸ ਗੰਨਿਅਹੁ ਛਿਲ ਛੂਹੇ ਨ ਕੋਈ। | 34/12 |
| 13. | ਜੇਹਾ ਬੀਉ ਤੇਹਾ ਫਲ ਪਾਯਾ। | 1/1 |
| 14. | ਉਲਟੀ ਵਾੜ ਖੇਤ ਕਉ ਖਾਈ। | 1/30 |
| 15. | ਥੋਮ ਨ ਬਾਸ ਕਥੂਰੀ ਆਵੈ। | 6/20 |
| 16. | ਅੰਨ੍ਹੈ ਅੰਨ੍ਹਾਂ ਖੂਹੇ ਠੇਲੇ। | 15/5 |
| 17. | ਮੂਰਖ ਨਾਲ ਚੰਗੇਰੀ ਚੁੱਪਾ। | 32/20 |
| 18. | ਕੰਤ ਨ ਪੁਛੈ ਵਾਤੜੀ ਸੋਹਾਗ ਗਣਾਵੈ। | 34/3 |
| 19. | ਗਿਦੜ ਦਾਖ ਨ ਅਪੜੈ ਆਖੇ ਥੂ ਕਉੜੀ। | 34/6 |
| 20. | ਅੰਞਣ ਪੁੱਤ ਕੁਆਇਣੀ ਕੂੜਾਵਾ ਮਾਣਾ। | 36/18 |
| 21. | ਬੀਜੇ ਵਿਸ ਨ ਖਾਵੈ ਚੂਰੀ। | 35/19 |
| 22. | ਅੰਨ੍ਹਾਂ ਆਗੂ ਜੇ ਥੀਐ ਸਭ ਸਾਥ ਮੁਹਾਵੈ। | 35/2 |
| 23. | ਜੇ ਘਰ ਭੰਨੈ ਪਾਹਰੂ ਕਉਣ ਰਖਣ ਹਾਰਾ। | 35/22 |
| 24. | ਬੋਲੀ ਕਾਜ ਵਿਗਾੜਿਆ ਜਿਉ ਮੂਲੀ ਪੱਤਾ। | 36/2 |
| 25. | ਬਿਨ ਦਿਤੇ ਕਿਛੁ ਹਥ ਨ ਆਈ। | 1/40 |
| 26. | ਰਵਿਆਂ ਚੰਦ ਨ ਲੁਕਈ ਢਕ ਜੋਤਿ ਕਨਾਲ। | 18/6 |
| 27. | ਜੋ ਬੀਜੇ ਸੋਈ ਫਲ ਖਾਏ। | 31/15 |
| 28. | ਬਾਝ ਗੁਰੂ ਡੁੱਬਾ ਜਗ ਸਾਰਾ। | 1/29 |
| 29. | ਗੋਬਿੰਦ ਭਾਉ ਭਗਤਿ ਦਾ ਭੁੱਖਾ। | 10/7 |
| 30. | ਦੂਜਾ ਭਾਉ ਮੰਦੀ ਹੂੰ ਮੰਦਾ। | 17/7 |
| 31. | ਨਾਥ ਅਨਾਥਾਂ ਬਾਣ ਧੁਰਾਂ ਦੀ। | 10/8 |
| 32. | ਟਿਬੈ ਨੀਰ ਨ ਠਾਹਰੈ ਘਣ ਵਰਸ ਗਰਿਥਿਸ। | 34/8 |
| 33. | ਵਿਣ ਸੰਜਮ ਰੋਗੀ ਮਰੈ ਚਿਤ ਵੈਦ ਨ ਰੋਸ। | 34/8 |
| 34. | ਅੰਨ੍ਹੇ ਚੰਦ ਨ ਦਿਸਈ ਜਗਿ ਜੋਤਿ ਸਬਾਈ। | 34/9 |
| 35. | ਜਗ ਆਇਆ ਸਭ ਕੋਈ ਮਰਸੀ। | 25/17 |
| 36. | ਇਸ਼ਕ ਮੁਸ਼ਕ ਕਿਉਂ ਲੁਕੇ ਲੁਕਾਯਾ। | 18/23 |

37. ਕੂੜ ਇਕ ਗੰਢੀ ਸਉ ਫੇਰੇ। 5/7
38. ਰਜ ਨ ਕੋਈ ਜੀਵਿਆ ਕੂੜੇ ਭਰਵਾਸੇ। 27/9
39. ਕੂੜ ਸਚ ਜਿਉ ਵਟ ਖਰੋਟਾ। 30/7
40. ਪੈਰੀ ਪੈ ਜਗ ਪੈਰੀ ਪਾਇ। 6/6
41. ਆਪ ਨ ਵੰਞੈ ਸਾਹੁਰੇ ਸਿਖ ਲੋਕ ਸੁਣਾਵੈ। 34/3
42. ਚੂਹਾ ਖੁਡ ਨ ਮਾਵਈ ਲੱਕ ਛਜ ਵਲਾਵੈ। 34/3
43. ਹੰਸਾਂ ਨਾਲ ਟਟੀਹਰੀ ਕਿਉਂ ਪਹੁਚੈ ਦਉੜੀ। 34/6
44. ਨਦੀ ਕਿਨਾਰੇ ਰੁਖੜਾ ਵੇਸਾਹੁ ਨ ਕੀਜੈ। 34/7
45. ਸੁਇਨਾ ਹੱਥ ਸਰਾਫ਼ ਦੇ ਸੁਨਿਆਰ ਸਦਾਏ। 34/11
46. ਤੇਲ ਤਿਲਹੁ ਕਿਉਂ ਨਿਕਲੈ ਵਿਣ ਪੀੜੈ ਘਾਣੀ। 34/13
47. ਵੜੀਐ ਕੱਜਲ ਕੋਠੜੀ ਮੁਹ ਕਾਲਖ ਭਰੀਐ। 34/15
48. ਵਿਸਵਾਸ ਧ੍ਰੋਹੀ ਅਕਿਰਤਘਣ ਪਾਪੀ ਹਤਿਆਰੇ। 34/16
49. ਸਾਂਈ ਵਥ ਨ ਰੋਈਐ ਚਿਤ ਚਿੰਤ ਨ ਚੁਖਾ। 34/19
50. ਸਾਹਿਬ ਸਉਹੇਂ ਆਪਣੇ ਹਥਿਆਰ ਨ ਫੜੀਐ। 34/21
51. ਕੂੜ ਨ ਪਹੁਚੇ ਸਚ ਨੋ ਸਉ ਘਾੜਤ ਘੜੀਐ। 34/21
52. ਕਾਉਂ ਕਪੂਰ ਨ ਚਖਈ ਦੁਰਗੰਧ ਸੁਖਾਵੈ। 35/2
53. ਤੁੰਮੇ ਅੰਮ੍ਰਿਤ ਸਿੰਜੀਐ ਕਉੜੱਤ ਨ ਜਾਵੈ। 35/2
54. ਸੱਪੇ ਦੂਧ ਪਲਾਈਐ ਵਿਹੁ ਮੁਖ ਥੀ ਸੱਟੈ। 35/1
55. ਕਾਲਾ ਕੰਬਲੁ ਉਜਲਾ ਕਿਉਂ ਹੋਇ ਸਬੂਣੈ। 35/3
56. ਕੱਲਰ ਖੇਤ ਨ ਜੰਮਈ ਘਨਹਰ ਵਰਸੰਤੈ। 35/7
57. ਸਹੁਰਾ ਘਰ ਜਵਾਈਐ ਪਾਣੀ ਮਦਰਾਜ। 35/12
58. ਅੱਕੇ ਕੇਰੀ ਖਖੜੀ ਕੋਈ ਅੰਬ ਨ ਆਖੈ। 35/17
59. ਆਪੋ ਆਪਣੇ ਮਤ ਸਭ ਗਾਵੈ। 1/8
60. ਚੜ੍ਹਿਆ ਚੰਦ ਨ ਲੁਕਈ.......... । 1/34
61. ਬਗਲਾ ਹੰਸ ਨ ਹੋਵਈ ਮਾਨਸਰੋਵਰ ਜਾਇ ਖਲੋਈ। 11/10
62. ਗਲੀਂ ਤ੍ਰਿਪਤ ਨ ਹੋਵਈ ਖੰਡ ਖੰਡ ਕਰ ਸਾਉ ਨ ਭੇਵੈ। 17/17

ਮੁਹਾਵਰੇ

ਜੰਦਰੇ ਵਜ ਜਾਣੇ: ਜੰਦਰੇ ਵਜੇ ਤ੍ਰਿਹੁ ਜੁਗੀ ਕਥ ਪੜ੍ਹ ਰਹੇ ਭਰਮ ਨਹਿ ਜਾਵੈ। 1/8/6

ਹੱਥ ਨਾ ਆਉਣਾ: ਜੇਹਾ ਬੀਜੇ ਸੋ ਲੁਣੇ ਸਮੇਂ ਬਿਨਾ ਫਲ ਹਥ ਨ ਆਵੈ। 1/13/2

ਹੱਥੋ ਹੱਥੀ ਪਾਉਣਾ: ਹੱਥੋ ਹੱਥੀ ਪਾਈਐ ਭਗਤਿ ਜੋਗ ਦੀ ਪੂਰ ਕਮਾਈ। 1/14/7

ਜੁਗ ਗਰਦੀ ਹੋਣਾ: ਜੁਗ ਗਰਦੀ ਜਬ ਹੋਵਹੇ ਉਲਟੇ ਜੁਗ ਕਿਆ ਹੋਰ ਵਰਤਾਰਾ। 1/17/1

ਸੁੰਨ ਮੁੰਨ ਹੋਣ: ਸੁੰਨਮੁੰਨ ਨਗਰੀ ਭਈ ਦੇਖ ਪੀਰ ਭਇਆ ਹੈਰਾਨਾ। 1/35/4

ਉਲਟੀ ਗੰਗਾ ਵਹਾਉਣਾ: ਉਲਟੀ ਗੰਗ ਵਹਾਈਓਨ ਗੁਰ ਅੰਗਦ ਸਿਰ ਉਪਰ ਧਾਰਾ। 1/38/3

ਕੌਲ ਦਾ ਪਾਲਣਾ: ਪੁਤ੍ਰੀ ਕੌਲ ਨ ਪਾਲਿਆ ...................... । 1/38/4

ਰਿਸ਼ਕ ਖਾਣਾ: ਜੋਗੀ ਦੇਖ ਚਲਿਤ੍ਰ ਨੋ ਮਨ ਵਿਚ ਰਿਸ਼ਕ ਘਨੇਰੀ ਖਾਈ। 1/39/4

ਸਾਹ ਨ ਕਢਣਾ: ਨਤਾਂ ਹੇਠ ਲਤਾੜੀਐ ਘਾਹੁ ਨ ਕਢੈ ਸਾਹੁ ਵਿਚਾਰਾ। 4/8/1

ਅਲੂਣੀ ਸਿਲ ਚਟਣੀ: ਸਿਲਾ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਹੈ। 4/16/6

ਸਿਰ ਧੁਣਨਾ: ਹੱਥ ਮਰੋੜਨ ਸਿਰ ਧੁਣਨਿ ਪਛੋਤਾਨ ਕਰਨ ਜਾਹ ਜਾਂਦੀ। 10/8/6

ਲਾਵ੍ਹ ਹੋਣਾ:- ਲਾਵ੍ਹ ਹੋਈ ਬਾਮ੍ਹਣੀ ਮਿਲ ਜਗਦੀਸ ਚਲਿਤ੍ਰ ਰਚਾਏ। 10/9/2

ਗੋਟੀਆਂ ਫਿਟਣਾ: ਚਲਿਆ ਗਣਦਾ ਗਟੀਆਂ ਕਯੋਂ ਕਰ ਜਾਈਏ ਕੋਟ ਮਿਲਾਏ। 10/9/3

ਪੜਦੇ ਕਜਣਾ: ਪੇਟ ਅੰਦਰ ਅੱਗ ਰੱਖ ਤਿਸ ਪੜਦਾ ਕੱਜੇ। 13/15/4

ਭੰਭਲ ਭੂਸੇ ਖਾਣਾ: ਮਨਮੁਖ ਭਰਮ ਨ ਉਤਰੈ ਭੰਭਲ ਭੂਸੇ ਖਾਇ ਭਵਾਹੀ 15/10/6

ਅਸਮਾਨੀ ਚੜ੍ਹਨਾ: ਉਚਾ ਸਿੰਮਲ ਝਾਟਲਾ ਨਿਹਫਲ ਚੀਲ੍ਹ ਚੜ੍ਹੇ ਅਸਮਾਣੀ। 17/5/3

ਮੂੰਹ ਕਾਲਾ ਹੋਣਾ: }- ਨਿਹਫਲ ਜਨਮ ਅਕਾਰਥਾ ਹਲਤ ਪਲਤ ਹੋਵਨ ਮੁਹ ਕਾਲੇ। 17/16/6
ਮੁਕਾਲਾ ਹੋਣਾ }

ਨਦੀ ਨਾਵ ਸੰਜੋਗੀ ਮੇਲਾ: ਨਦੀ ਨਾਵ ਸੰਜੋਗ ਮੇਲ ਮਿਲਾਇਆ। 18/8/1

ਪਿੜ ਮੱਲਣਾ: ਸੱਚੀ ਦਰਗਹ ਜਾਇ ਸਚਾ ਪਿੜ ਮੱਲਿਆ। 19/14/2

(ੲ) <u>ਧੁਨੀ ਵਿਚਾਰ</u>

ਭਾਈ ਗੁਰਦਾਸ ਦੀ ਬੋਲੀ ਦਾ ਵਿਗਿਆਨਕ ਅਧਿਐਨ, ਧੁਨੀ ਸਮੂਹ ਅਤੇ ਵੱਖ ਵੱਖ ਬੋਲੀਆਂ ਦੀ ਸ਼ਬਦਾਵਲੀ ਦੇ ਆਧਾਰ ਉਤੇ ਕੀਤਾ ਜਾ ਸਕਦਾ ਹੈ।

ਪੰਜਾਬੀ ਬੋਲੀ ਦਾ ਨਿਕਾਸ , ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਪੜਾਵਾਂ ਰਾਹੀਂ, ਵੈਦਕ ਭਾਸ਼ਾ ਤੋਂ ਹੋਇਆ ਹੈ। ਵੈਦਕ ਭਾਸ਼ਾ, ਪ੍ਰਾਚੀਨ ਸਮੇਂ ਦੇ ਪੰਜਾਬ ਦੀ ਭਾਸ਼ਾ ਸੀ ਤੇ ਇਸ ਵਿਚ ਹੀ ਰਿਗ ਵੇਦ ਦੀ ਰਚਨਾ ਹੋਈ ਮੰਨੀ ਜਾਂਦੀ ਹੈ। ਸੋ ਪੰਜਾਬੀ ਬੋਲੀ ਵਿਚ ਵੈਦਕ ਭਾਸ਼ਾ ਦੀਆਂ ਧੁਨੀਆਂ ਮੌਜੂਦ ਹਨ। ਮੁਸਲਮਾਨਾਂ ਦੀ ਆਮਦ ਨਾਲ ਉਹਨਾਂ ਦੀ ਬੋਲੀ ਫ਼ਾਰਸੀ ਦਾ ਪ੍ਰਭਾਵ ਵੀ ਪੰਜਾਬੀ ਉਤੇ ਪਿਆ ਤੇ ਫ਼ਾਰਸੀ ਦੀਆਂ ਕੁਝ ਵਿਸ਼ੇਸ਼ ਧੁਨੀਆਂ ਵੀ ਆ ਸ਼ਾਮਲ ਹੋਈਆਂ। ਭਾਈ ਗੁਰਦਾਸ ਦੇ ਸਮੇਂ, ਵੈਦਕ ਭਾਸ਼ਾ ਵਿਚੋਂ ਨਿਕਲੀ ਇਸ ਬੋਲੀ ਨੇ ਲਾਹੌਰੀ ਪੰਜਾਬੀ ਦਾ ਰੂਪ ਧਾਰਨ ਕਰ ਲਿਆ। ਵੈਦਕ ਭਾਸ਼ਾ ਦੀਆਂ ਕੁਝ ਧੁਨੀਆਂ ਪਹਿਲਾਂ ਪਾਲੀ ਪ੍ਰਾਕ੍ਰਿਤ ਤੇ ਫਿਰ ਹੋਰ ਪ੍ਰਾਕ੍ਰਿਤਾਂ ਵਿਚੋਂ ਲੋਪ ਹੁੰਦੀਆਂ ਰਹੀਆਂ। ਭਾਈ ਗੁਰਦਾਸ ਦੀਆਂ ਵਾਰਾਂ ਵਿਚ, ਉਸ ਸਮੇਂ ਦੀਆਂ ਨਿਮਨ-ਲਿਖਤ ਧੁਨੀਆਂ ਦੀ ਵਰਤੋਂ ਘਣੀ ਮਾਤਰਾ ਵਿਚ ਵੇਖੀ ਜਾ ਸਕਦੀ ਹੈ:-

(ੳ) ਮੂਲ ਸ੍ਵਰ :- ਅ, ਆ, ਇ, ਈ, ਉ, ਊ, ਏ, ਐ; ਓ, ਔ ।

(ਅ) ਅਨੁਨਾਸਿਕ ਸ੍ਵਰ:- ਅੰ, ਆਂ, ਇੰ, ਈਂ; ਉਂ; ਊਂ; ਏਂ; ਐਂ; ਓਂ; ਔਂ

(ੲ) ਵਿਅੰਜਨ:-

1. ਕੰਠੀ ( Guttarals ): ਕ, ਖ, ਗ, ਘ  ਹ
2. ਤਾਲੂਈ ( Palatals ): ਚ, ਛ, ਜ, ਝ
3. ਮੂਰਧਨੀ ( Cerebrals ): ਟ, ਠ, ਡ, ਢ
4. ਦੰਤੀ ( Dentals ): ਤ, ਥ, ਦ, ਧ  ਸ
5. ਹੋਠੀ ( Labials ): ਪ, ਫ, ਬ, ਭ
6. ਅਨੁਨਾਸਕ ( Nasals ): ਙ, ਞ, ਣ, ਨ, ਮ
7. ਅਰਧ ਸ੍ਵਰ ( Semi-Vowels ): ਯ, ਰ, ਲ, ਵ

੮. ਦਰਾਵੜੀ ਧੁਨੀ: ੜ

੯. ਫ਼ਾਰਸੀ ਧੁਨੀਆਂ: ਸ਼,ਖ਼,ਗ਼,ਜ਼,ਫ਼,

ਭਾਈ ਗੁਰਦਾਸ ਨੇ ਕੁਝ ਵੈਦਕ ਧੁਨੀਆਂ ਨੂੰ ਪੰਜਾਬੀ ਰੂਪ ਵਿਚ ਬਦਲ ਕੇ ਵਰਤਿਆ ਹੈ ਜਿਵੇਂ "ऋषि" ਸ਼ਬਦ ਵਿਚਲੀ 'ऋ' ਧੁਨੀ ਨੂੰ 'ਰਿ' ਵਿਚ ਬਦਲ ਕੇ 'ਰਿਖਿ' ਸ਼ਬਦ ਵਿਚ ਵਰਤਿਆ; ਇਸੇ ਤਰ੍ਹਾਂ 'ऋतु' ਸ਼ਬਦ ਵਿਚਲੀ 'ऋ' ਧੁਨੀ ਨੂੰ 'ਰੁ' ਬਣਾ ਕੇ 'ਰੁਤ' ਸ਼ਬਦ ਵਿਚ ਵਰਤਿਆ ਹੈ:-

ਰਿਖਿ:- ਫਿਰ ਜੈਮਨ ਰਿਖਿ ਬੋਲਿਆ ਜੁਜਰ ਵੇਦ ਮਥ ਕਥਾ ਸੁਣਾਵੈ। 1/10/1

ਵਾਰ, ਪਉੜੀ ਤੁਕ

ਰੁਤ:- ਪੈਨ ਪੈਨ ਦਿਹ ਰਾਤ ਹੋ ਪੱਖ ਮਾਹ 'ਰੁਤ' ਸੰਮਤ ਜਾਂਗੇ। 6/17/2

ਹੇਠ ਲਿਖੀਆਂ ਤੁਕਾਂ ਵਿਚ, ਮੂਲ-ਸੂਰਾਂ ਦੀ ਵਰਤੋਂ ਲਕੀਰੇ ਹੋਏ ਸ਼ਬਦਾਂ ਰਾਹੀਂ ਦ੍ਰਿਸ਼ਟੀ-ਗੋਚਰ ਹੁੰਦੀ ਹੈ। ਵਾਰਾਂ ਵਿਚ ਅਜਿਹੀਆਂ ਉਦਾਹਰਣਾਂ ਦੀ ਬਹੁਗਿਣਤੀ ਹੈ:-

ਅ:- ਤਰ ਡੁਬੈ ਡੁਬਾ ਤਰੈ ਪੀ ਪਿਰਮ ਪਿਆਲਾ। 13/17/1

ਆ:- ਗੁਰਮੁਖ ਪਾਰ ਲੰਘਾਇੰਦਾ ਮਨਮੁਖ ਭਵਜਲ ਵਿਚ ਡੁਬੰਦੇ। 5/15/2

ਇ:- ਐਰਾਪਤਿ ਗਜ ਸੰਖ ਬਿਖ ਦੇਵ ਦਾਨਵ ਮਿਲ ਵੰਡ ਦਿਵਾਏ। 17/1/4

ਈ:- ਪਾਪੀ ਪਾਪ ਕਮਾਂਵਦੇ ਓਇ ਫਿਰਦੇ ਨੰਠੇ। 27/2/5

ਉ:- ਵਚਣ ਆਇ ਮਨੁਖ ਆਪ ਤੜਾਇਆ। 14/8/5

ਊ:- ਸਚ ਸੌਦਾ ਕੂੜ ਕੂੜ ਵਿਖੋਆ। 30/10/7

ਏ:- ਮਿਹਰ ਕਰੇ ਜੇ ਮਿਹਰਵਾਨ ਗੁਰਮੁਖ ਸਾਧ ਸੰਗਤ ਰੰਗ ਮਾਣੈ। 4/19/5

ਐ:- ਪੈਰੀਂ ਪੈ ਪਾਖਾਕ ਹੋਇ ਸਾਹਿਬ ਦੇ ਚਲੈ ਉਹ ਭਾਣੈ। 4/19/6

ਓ:- ਕਾਮ ਕਰੋਧ ਵਿਰੋਧ ਲੰਘ ਲੋਭ ਮੋਹ ਅੰਹਕਾਰ ਵਿਹਾਣਾ। 7/5/2

ਔ:- ਧਰਮ ਧੌਲ ਪੁਕਾਰੇ ਤਲੇ ਖੜੋਆ। 1/22/8

ਇਹਨਾਂ ਮੂਲ ਸ੍ਵਰਾਂ ਦੇ ਅਨੁਨਾਸਕ ਰੂਪ ਵੀ ਵਾਰਾਂ ਵਿਚ ਮਿਲਦੇ ਹਨ:

| | | |
|---|---|---|
| ਅੰ:- | <u>ਥੰਮੈ</u> ਕੋਇ ਨ ਸਾਧ ਬਿਨ ਸਾਧ ਨ ਦਿਸੈ ਜਗ ਵਿਚ ਕੋਆ। | 1/22/7 |
| ਆਂ:- | <u>ਲੱਤਾਂ</u> ਹੇਠ ਲਤਾੜੀਐ ਗਤਿ <u>ਸਾਧਾਂ</u> ਧੂੜੀ। | 9/19/6 |
| ਇੰ:- | ਚਿੰਤਾਮਣਿ <u>ਚਿੰਤਾ</u> ਹਰੇ ਕਾਮਧੇਨ ਕਾਮਨਾ ਪੁਜਾਏ। | 16/10/1 |
| ਈਂ:- | <u>ਪੈਰੀਂ</u> ਪੈ ਜਗ ਪੈਰੀਂ ਪਾਏ। | 6/6/10 |
| ਉਂ:- | <u>ਜਿਉਂ</u> ਜੰਤੀ ਹੱਥ ਜੰਤ ਹੈ ਸਭ ਰਾਗ ਵਜਾਏ। | 2/2/1 |
| ਊਂ:- | ਸਮਸਰ ਵਸੈ ਸ੍ਵੰਤ <u>ਬੂੰਦ</u> ਜਿਉ ਸਭਨੀਂ ਥਾਈ। | 2/5/1 |
| ਏਂ:- | <u>ਪੇਂਡੂ</u> ਵਿੱਸਨ ਰੈਗੁਨੇ ਮਰੀਐਂ ਔਗ ਲਿੱਤੇ। | 36/5/4 |
| ਐਂ:- | <u>ਲੈਂਦੇ</u> ਹੀ ਮੁਹਿਂ ਬੂੰਦ ਸਿਪ ਚੁਭੀ ਮਾਰ ਪਤਾਲ ਲੁਕਾਵੈ। | 4/15/3 |
| ਓਂ:- | ਸੈਣ ਰੂਪ ਹਰਿ ਹੋਇ ਕੈ ਅਖਾ ਰਾਣੇ <u>ਨੋਂ</u> ਰੀਝਾਈ। | 10/16/5 |
| ਔਂ:- | ਬਾਬੇ ਤਾਰੇ ਚਾਰ ਚਕ <u>ਨੌਂ</u> ਖੰਡ ਪ੍ਰਿਥਮੀ ਸੱਚਾ ਢੋਆ। | 1/27/7 |

ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਮੂਲ-ਸਵਰਾਂ ਦੇ ਸੰਜੁਗਤ ਰੂਪਾਂ ਨੂੰ ਵੀ ਵਰਤਿਆ ਹੈ:-

| | | |
|---|---|---|
| ਏ ਆ:- | ਭਾਉ <u>ਜਿਵੇਹਾ</u> ਬਿਦਰ ਦੇ ਹੋਰੀ ਦੇ ਚਿਤ ਚਾਉ ਨ ਚੁਖਾ। | 10/7/7 |
| ਇਆ:- | ਵੇਦ ਕਤੇਬਹੁੰ ਬਾਹਰਾ ਲੇਖ ਅਲੇਖ ਨ <u>ਲਖਿਆ</u> ਜਾਈ। | 7/16/1 |
| ਅ ਏ:- | <u>ਭਏ</u> ਬੇਅਦਲੀ ਪਾਤਸ਼ਾਹ ਕਲਿਕਾਤੀ ਉਮਰਾਵ ਕਸਾਈ। | 1/7/7 |
| ਅ ਈ:- | <u>ਭਈ</u> ਗਿਲਾਨ ਜਗਤ ਵਿਚ ਚਾਰ ਵਰਨ ਆਸ਼੍ਰਮ ਉਪਾਏ। | 1/19/1 |
| ਅ ਓ:- | ਵਿਣ ਗੁਣ ਗੁਰੂ ਸਦਾਇੰਦੇ ਓਇ <u>ਖੋਟੇ</u> ਮੱਠੇ। | 36/9/6 |
| ਆ ਉ:- | <u>ਭਾਉ</u> ਜਿਵੇਹਾ ਬਿਦਰ ਦੇ ਹੋਰੀ ਦੇ ਚਿਤ <u>ਚਾਉ</u> ਨ ਚੁਖਾ। | 10/7/7 |
| ਆਈ:- | ਆਸਾ ਵਿਚ ਨਿਰਾਸ <u>ਵਲਾਈ</u>। | 5/14/7 |
| ਆਏ:- | ਘਰ ਬਾਰੀ ਹੋਇ ਨਿਜ ਘਰ <u>ਜਾਏ</u>। | 16/9/7 |

| | | |
|---|---|---|
| ਆਇ ਆ:- | ਗੁਰਮੁਖ ਆਪ ਗਵਾਇ ਆਪ ਦਿਖਾਇਆ। | 14/14/6 |
| ਈਅ: | ਕੇਤੜਿਆਂ ਹੀ ਦੰਡ ਧਾਰ ਕਿਤੜੇ ਜੰਨੀ ਜੀਅ ਦੈਆਸੀ। | 8/13/5 |
| ਈਆਂ:- | ਜੇ ਕਸਾਈ ਉਧਰਿਆ ਜੀਆਂ ਘਾਇ ਨ ਖਾਧੈ ਝੰਗਾ। | 31/9/5 |
| ਈਐ:- | ਕਦੇ ਨ ਹੋਵੈ ਘਟ ਸਵੀ ਪਤਿਸ਼ਾਹੀਐ। | 3/6/3 |
| ਈਏ:- | ਚਲਿਆ ਗਣਦਾ ਗਟੀਆਂ ਕਢੈ ਕਰ ਜੁਆਈਏ ਕੋਟ ਮਿਲਾਏ। | 10/9/3 |
| ਈਓ:- | ਗਾਇ ਮੁਈ ਜਿਵਾਲੀਓਨ ਨਾਮ ਦੇਉ ਦਾ ਛੱਪਰ ਛਾਯਾ। | 10/11/8 |
| ਇਓ:- | ਧਰਮਰਾਇ ਨੋ ਆਖਿਓਨ ਸਭਨਾਂ ਦੀ ਕਰ ਬੰਦ ਖਲਾਸੀ। | 10/5/4 |
| ਓਈ:- | ਹੋਵੈ ਸਰਵਣ ਵਿਰਲਾ ਕੋਈ । | 37/11/7 |
| ਉ ਆ:- | ਦੂਜਾ ਭਾਉ ਕੁਕਾਉ ਹਰਾਏ। | 37/22/7 |
| ਊਆ:- | ਚੂਹਾ ਖੁਡ ਨ ਮਾਵਈ ਲੱਕ ਛਜ ਵਲਾਵੈ । | 34/3/3 |
| ਊਏ:- | ਜਿਉ ਜੂਏ ਜੁਆਰੀਆਂ ਲਗ ਦਾਵ ਉਪੰਠੇ। | 27/2/2 |
| ਓਇ:- | ਚਰਨ ਧੋਇ ਰਹਿਰਾਸ ਕਰ [illegible] ਚਰਨਾਮ੍ਰਿਤ ਸਿਖਾਂ ਪੀਲਾਯਾ। | 1/23/2 |
| ਓ ਅ:- | ਧਰਮ ਰਾਇ ਨੋ ਆਖਿਓਨ ਸਭਨਾਂ ਦੀ ਕਰ ਬੰਦ ਖਲਾਸੀ। | 10/5/4 |
| ਓ ਆ:- | ਧਰਮ ਧੌਲ ਪੁਕਾਰੇ ਤਲੇ ਖੜੋਆ। | 1/22/7 |
| ਓ ਏ:- | ਗੁਰਮੁਖ ਹੀਰੇ ਹਾਰ ਪਰੋਏ। | 5/10/7 |

ਵਿਅੰਜਨ

ਵਿਅੰਜਨਾਂ ਦੇ ਪ੍ਰਯੋਗ ਸੰਬੰਧੀ ਦੋ ਪੱਖਾਂ ਤੋਂ ਵਿਚਾਰ ਕੀਤੀ ਜਾ ਸਕਦੀ ਹੈ-

1. ਉਚਾਰਨ ਦੇ ਪੱਖ ਤੋਂ,
2. ਧੁਨੀ ਪਰਿਵਰਤਨ ਦੇ ਪੱਖ ਤੋਂ ;

ਭਾਈ ਗੁਰਦਾਸ ਨੇ ਪੰਜਾਬੀ ਦੇ ਵਿਅੰਜਨਾਂ- ਸ,ਹ,ਕ,ਖ,ਗ,ਘ,ਚ,ਛ,ਜ,ਝ, ਟ,ਠ,ਡ,ਢ,ਤ,ਥ,ਦ,ਧ,ਪ,ਫ,ਬ,ਭ ਨੂੰ ਸ਼ਬਦਾਂ ਦੇ ਆਦਿ, ਮਧ ਤੇ ਅੰਤ ਵਿਚ ਰਖ ਕੇ ਵਿਅੰਜਨ ਦੇ ਠੀਕ ਉਚਾਰਨ ਅਨੁਸਾਰ ਵਰਤਿਆ ਹੈ। ਇਹਨਾਂ ਵਿਅੰਜਨਾਂ ਦੀ ਵਰਤੋਂ ਪੰਜਾਬੀ ਬੋਲੀ ਦੇ ਸ਼ਬਦਾਂ ਵਿਚ ਆਮ ਕਰ ਕੇ ਸਿੱਧੀ ਸਾਦੀ ਜਿਹੀ ਹੀ ਹੁੰਦੀ ਹੈ, ਇਸ ਲਈ ਇਸ ਵਰਤੋਂ ਬਾਰੇ ਕੋਈ ਖ਼ਾਸ ਵਿਚਾਰ ਵਾਲੀ ਗੱਲ ਨਹੀਂ ਹਾਂ, ਙ,ਞ,ਣ,ਨ ਤੇ ਮ, ਅਨੁਨਾਸਕ ਵਿਅੰਜਨਾਂ ਸੰਬੰਧੀ ਵਿਚਾਰ ਕਰਨੀ ਜ਼ਰੂਰੀ ਹੈ।

ਙ:- ਇਹ ਅਨੁਨਾਸਕ ਵਿਅੰਜਨ ਪੰਜਾਬੀ ਸ਼ਬਦਾਂ ਵਿਚ ਪਹਿਲੀ ਥਾਂ ਵਰਤਿਆ ਘਟ ਹੀ ਮਿਲਦਾ ਹੈ। ਆਮ ਲਿਖਤ ਵਿਚ ਵੀ ਇਸ ਦੀ ਵਰਤੋਂ ਕਦੇ ਕਦਾਈਂ ਹੀ ਵੇਖਣ ਵਿਚ ਆਉਂਦੀ ਹੈ। ਭਾਈ ਸਾਹਿਬ ਨੇ ਵੀ ਇਸ ਵਿਅੰਜਨ ਨੂੰ ਸ਼ਬਦ ਦੇ ਮਧ ਵਿਚ ਰਖ ਕੇ ਵਰਤਿਆ ਹੈ।

| | | | |
|---|---|---|---|
| ਉਦਾਹਰਣ ਵਜੋਂ:- | ਅੰਙਣ | 36/18/1 | |
| | ਸੰਙਿਆ | 11/22/3 | |
| | ਕੰਙਨ | 37/22/4 | |
| | ਧਿਙਾਣਾ | 12/14/5 | ਆਦਿ । |

ਞ:- ਇਹ ਵਿਅੰਜਨ ਵੀ ਕਿਸੇ ਸ਼ਬਦ ਦੇ ਆਦਿ ਵਿਚ ਵਰਤਿਆ ਨਹੀਂ ਮਿਲਦਾ। ਇਸ ਦਾ ਪ੍ਰਯੋਗ ਸ਼ਬਦ ਦੇ ਵਿਚਕਾਰ ਜ਼ਰੂਰ ਹੋਇਆ ਹੈ, ਜਿਵੇਂ:-

| | |
|---|---|
| ਸਿਞਾਣੈ- | 4/19/7; 12/5/8 |
| ਸਿਞਾਣੇ | 8/8/5 |
| ਸਿਞਾਤਾ | 18/13/5 |

ਸ਼ਬਦ ਦੇ ਅੰਤ ਉਤੇ ਵੀ ਵਰਤਿਆ ਹੈ:-

| | |
|---|---|
| ਜੰਞੂ | 1/21/4 |

ਣ: ਇਹ ਵਿਅੰਜਨ ਆਮ ਤੌਰ ਤੇ ਕਿਰਿਆ ਦੇ ਅੰਤ ਉਤੇ ਆਉਂਦਾ ਹੈ ਤੇ ਪੰਜਾਬੀ ਵਿਚ ਇਸ ਦੀ ਵਰਤੋਂ ਬਹੁਤ ਹੁੰਦੀ ਹੈ। ਭਾਈ ਸਾਹਿਬ ਨੇ ਇਸ ਨੂੰ ਸ਼ਬਦ ਦੇ ਮੱਧ ਵਿਚ ਵੀ ਵਰਤਿਆ ਹੈ ਤੇ ਅੰਤ ਉਤੇ ਵੀ, ਜਿਵੇਂ:-

| | | | | | |
|---|---|---|---|---|---|
| ਜਣਦੀ | 31/13/4, | ਜਣਾਇਆ | 1/11/2 | ਪੁਰਾਣੈ | 13/4/3 |
| ਛਣੰਦੇ | 17/9/4 | ਛਾਣੀਐ | 14/1/3 | ਵਿਛਣਾ | 13/5/2 |
| ਛਾਣੈ | 25/16/5 | ਛਾਣਦੀ | 34/20/1, | ਅਕ੍ਰਿਤਘਣ | 35/9/6 |
| ਜਣ | 28/21/5,2 | ਜਣੇ | 10/12/2 | ਆਦਿ। | |

ਨ: ਇਸ ਵਿਅੰਜਨ ਦੀ ਵਰਤੋਂ ਸ਼ਬਦਾਂ ਦੇ ਆਦਿ, ਮਧ ਤੇ ਅੰਤ ਉਤੇ ਹੋਈ ਹੋਈ ਮਿਲਦੀ ਹੈ। ਉਦਾਹਰਣ ਵਜੋਂ:-

ਨਦੀ ਕਿਨਾਰੇ ਆਖੀਅਨ ਪੁਛੈ ਪਾਰਾਵਾਰ ਨ ਪਾਯਾ।[1]

ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਯਾ।[2]

ਨਾਮ ਦਾਨ ਇਸ਼ਨਾਨ ਸਚ ਦ੍ਰਿੜਾਇਆ।[3]

ਮ: ਇਸ ਦੀ ਵਰਤੋਂ ਵੀ ਨ ਵਾਂਗ ਸ਼ਬਦਾਂ ਦੇ ਆਦਿ, ਮਧ ਤੇ ਅੰਤ ਉਤੇ ਮਿਲਦੀ ਹੈ, ਜਿਵੇਂ:-

ਮਸਤਕ ਸੀਸ ਅਮੋਲ ਹੈ ਚਰਣ ਸਰਣ ਗੁਰ ਧੂੜ ਸੁਹਾਏ।[4]

ਮਹਿਮਾ, ਮਹਿ ਮਹਿਕਾਰ ਵਿਚ ਮਹਿਮਾ ਲੱਖ ਨ ਮਹਿਮਾ ਜਾਣੈ।[5]

---

1. ਵਾਰਾਂ ਭਾਈ ਗੁਰਦਾਸ, ਵਾਰ 24, ਪਉੜੀ 24, ਤੁਕ 5ਵੀਂ
2. ਉਹੀ, 1 1 1
3. ਉਹੀ, 19 2 5
4. ਉਹੀ, 15 17 4
5. ਉਹੀ, 16 16 1

ਯ:- ਇਹ ਧੁਨੀ ਕਿਰਿਆ-ਅੰਤ ਵੀ ਵਰਤੀ ਗਈ ਹੈ ਤੇ ਸ਼ਬਦ ਦੇ ਆਦਿ, ਮਧ ਉਤੇ ਵੀ, ਜਿਵੇਂ:-

| | | | |
|---|---|---|---|
| ਆਯਾ: | 1/25/1 | ਯਾਦਵ | 35/5/7 |
| ਕਰਯਾ: | 39/16/7 | ਯਾਰਾ | 1/4/7 |
| ਸਮਯਾ | 16/15/3 | ਸੈਯਦ | 8/16/4 |
| ਪੈਨਾਯਾ | 6/2/5 | ਸਯਾਮ | 1/7/2 |
| ਗਣਾਯਾ | 26/7/6 | ਹੁਸਯਾਰ | 39/7/3 |

ਰ: ਇਸ ਲੁੰਠਿਤ[1] ਧੁਨੀ ਦਾ ਪ੍ਰਯੋਗ ਸ਼ਬਦਾਂ ਦੇ ਆਦਿ ਮਧ ਤੇ ਅੰਤ ਵਿਚ ਹੋਇਆ ਹੈ, ਜਿਵੇਂ:-

| | |
|---|---|
| ਰਸ ਭਰਿਆ ਰਸ ਰਖਦਾ ਬੋਲਣ ਅਣਬੋਲਣ ਅਭਰਿੰਠਾ। | 4/14/1 |
| ਵਿਰਲਾ ਸਿਖ ਸੁਣੈ ਗੁਰ ਪੀਰੈ। | 4/16/7 |
| ਰਾਤ ਅਨ੍ਹੇਰੀ ਅੰਧਕਾਰ ਲਖ ਕਰੋੜ ਚਮਕਨ ਤਾਰੇ। | 16/7/1 |

ਲ: ਇਹ ਪਾਰਸ਼ਵਿਕ[1] ਧੁਨੀ ਵੀ ਸ਼ਬਦਾਂ ਦੇ ਆਦਿ, ਮਧ ਤੇ ਅੰਤ ਵਿਚ ਵਰਤੀ ਹੋਈ ਮਿਲਦੀ ਹੈ, ਜਿਵੇ:-

| | | | |
|---|---|---|---|
| ਲਇਆ | 10/17/8; | ਦੁਹੇਲਾ | 34/2/3 |
| ਤੁਲਾਈਐ | 22/15/8 | ਅਮੋਲ | 15/17/6 |
| ਨਿਰਮੋਲਕਾ | 15/17/2 | ਲਾਹਾ | 30/7/3 |
| ਲੋਕਾਚਾਰ | 37/12/7 | ਲਿੰਬ | 16/1/3 |

1. ਪੰਜਾਬੀ ਭਾਸ਼ਾ ਦਾ ਇਤਿਹਾਸ, ਪ੍ਰੋ: ਵਿਦਿਆ ਭਾਸਕਰ ਅਰੁਣ, ਪੰਨਾ 103-4.

ਵ: ਇਹ ਧੁਨੀ ਵੀ ਸ਼ਬਦਾਂ ਦੇ ਆਦਿ, ਮਧ ਤੇ ਅੰਤ ਉਤੇ ਵਰਤੀ ਗਈ ਹੈ, ਜਿਵੇਂ:-

| | | | |
|---|---|---|---|
| ਵਸਤੁ | 1/42/3 | ਵਸਾਵੈ | 1/13/4 |
| ਵਿਸਮਾਦ | 10/10/5 | ਵਨਵਾਸ | 31/20/2 |
| ਵਿਸਵਾਸ | 5/8/6 | ਵਿਵਾਹਿ | 19/5/4 |

ੜ: ਇਸ ਉਤਕਿਸ਼ਪਤ[1] ਧੁਨੀ ਨਾਲ ਕੋਈ ਸ਼ਬਦ ਅਰੰਭ ਨਹੀਂ ਹੁੰਦਾ । ਇਹ ਧੁਨੀ ਸ਼ਬਦ ਦੇ ਮਧ ਤੇ ਅੰਤ ਵਿਚ ਵਰਤੀ ਹੋਈ ਮਿਲਦੀ ਹੈ, ਜਿਵੇਂ:-

| | | | | | |
|---|---|---|---|---|---|
| ਵੜਦੇ | 5/12/3 | ਕਰੋੜ | 1/4/5 | ਓੜਕ | 1/3/3 |
| ਖੜ | 4/8/2 | ਘੜੇ | 17/11/5 | | |
| ਘੜੋਲਾ | 32/20/3 | ਪੜਾਂਇ | 15/5/2 | | |

ਫ਼ਾਰਸੀ ਧੁਨੀਆਂ ਦੀ ਵਰਤੋਂ:- ਸ਼,ਖ਼,ਗ਼,ਜ਼,ਫ਼, ਧੁਨੀਆਂ ਦੀ ਵਰਤੋਂ ਫ਼ਾਰਸੀ ਬੋਲੀ ਦੀ ਸ਼ਬਦਾਵਲੀ ਕਾਰਨ ਪੰਜਾਬੀ ਵਿਚ ਹੋਣੀ ਸ਼ੁਰੂ ਹੋਈ। ਭਾਈ ਸਾਹਿਬ ਦੀ ਰਚਨਾ ਵਿਚ ਫ਼ਾਰਸੀ ਸ਼ਬਦਾਵਲੀ ਦੀ ਮਾਤਰਾ ਕਾਫ਼ੀ ਹੈ ਤੇ ਇਸੇ ਲਈ ਇਹਨਾਂ ਧੁਨੀਆਂ ਦੀ ਵਰਤੋਂ ਵੀ ਮਿਲਦੀ ਹੈ।

ਹਾਂ, ਸ਼ ਧੁਨੀ ਦੀ ਵਰਤੋਂ ਦਾ ਕਾਰਨ ਸੰਸਕ੍ਰਿਤ ਸ਼ਬਦਾਵਲੀ ਵੀ ਹੈ, ਜਿਵੇਂ ਕਿ

| | | | | | |
|---|---|---|---|---|---|
| ਆਸ਼ਰਮ | 39/14/1 | ਅਕਾਸ਼ | 1/36/3 | ਸ਼ਬਦ | 1/44/1 |
| ਅਦੇਸ਼ | 7/20/6 | ਆਸ਼ੀਰ | 23/20/4 | ਆਦਿ। | |

---

1. ਪੰਜਾਬੀ ਭਾਸ਼ਾ ਦਾ ਇਤਿਹਾਸ, ਪ੍ਰੋ: ਵਿਦਿਆ ਭਾਸਕਰ ਅਰੁਣ, ਪੰਨਾ 104.

ਫ਼ਾਰਸੀ ਧੁਨੀ 'ਸ਼' - ਮਿਹਰ ਮੁਹੱਬਤ ਆਸ਼ਕੀ ਇਸ਼ਕ ਮੁਸ਼ਕ ਕਿਉਂ ਲੁਕੇ ਲੁਕਾਂਦਾ। 18/23/1

| | | | | |
|---|---|---|---|---|
| | ਉਲਸ਼ | 39/9/6 | ਮੁਸ਼ਤਾਕ | 3/19/2 |
| | ਹੁਸ਼ਨਾਕ | 3/19/9 | ਹੁਸ਼ਿਆਰ | 39/8/4 |
| | ਪਾਤਿਸ਼ਾਹ | 4/7/6 | ਖ਼ੁਸ਼-ਫ਼ਹਮੀ | 39/8/4 |
| ਖ਼- | ਖ਼ੁਵਾਸ | 8/21/3; | ਖ਼ੈਰ | 3/9/9 |
| | ਖ਼ੂਨ | 4/3/1 | ਆਖ਼ਰ | 21/4/4 |
| | ਖ਼ਾਸ | 11/30/5 | ਖ਼ਲਕ | 27/16/2 |
| | ਖ਼ਲਾਸੀ | 6/13/5 | ਖ਼ਬਰ | 7/18/3 |
| | ਖ਼ੁਦਾਇ | 1/32/6 ਆਦਿ। | | |
| ਗ਼ - | ਗ਼ਨੀਮ | 21/12/3 | ਗ਼ਊਸ | 1/20/4 |
| | ਗ਼ਾਫ਼ਲ | 21/12/3 | ਗ਼ੁਬਾਰ | 1/24/6 |
| | ਗ਼ੈਰ ਹਾਜ਼ਰ | 39/8/2 | ਦਗ਼ਾਬਾਜ਼ | 17/21/6 |
| | ਫ਼ਰਾਗ਼ | 3/13/6 | ਗ਼ਰੀਬੀ | 29/13/1 ਆਦਿ। |
| ਜ਼ :- | ਜ਼ਾਹਰ | 1/36/8 | ਜ਼ਰਪੋਸ਼ | 35/17/3 |
| | ਜ਼ਰਦਰੂ | 30/16/6 | ਹਾਜ਼ਰ | 24/3/6 |
| | ਹਜ਼ੂਰ | 15/4/3 | ਬਜ਼ੀ | 20/19/1 |
| | ਬਜ਼ਾਰੀ | 28/2/5 | ਰਾਫ਼ਜ਼ੀ | 8/16/2 |
| | ਰਿਜ਼ਕ | 26/5/3 | ਰੋਜ਼ਗਾਰ | 10/9/5 ਆਦਿ। |

| | | | | |
|---|---|---|---|---|
| ਫ:- | ਦਫਤਰ | 2/8/4 | ਫਹਮੀ | 39/8/4 |
| | ਫਹੀਮ | 21/12/2 | ਫਕੀਰ | 1/35/5 |
| | ਫਤੇਪੁਰ | 11/26/8 | ਫਰਾਸ਼ | 8/19/5 |
| | ਫੌਜਦਾਰ | 30/13/4 | ਕੁਫਤ | 21/13/4 |
| | ਬਰਫ | 1/43/4 | ਤਾਇਫੇ | 8/20/20 ਆਦਿ। |

## ਧੁਨੀ ਪਰਿਵਰਤਨ

ਪਰਿਵਰਤਨ ਕੁਦਰਤ ਦਾ ਇਕ ਅਟੱਲ ਨਿਯਮ ਹੈ। ਜੀਵਨ ਦੇ ਹਰ ਪੱਖ ਵਿਚ ਇਹ ਨਿਯਮ ਲਾਗੂ ਹੁੰਦਾ ਹੈ ਅਤੇ ਬੋਲੀ ਜਾਂ ਭਾਸ਼ਾ ਦੇ ਸੰਬੰਧ ਵਿਚ ਵੀ ਇਸ ਦੀ ਵਿਸ਼ੇਸ਼ ਥਾਂ ਹੈ। ਸਮੇਂ ਦੀ ਮੰਗ ਅਨੁਸਾਰ ਭਾਸ਼ਾ ਬਦਲਦੀ ਤੇ ਨਵੀਂ ਬਣਦੀ ਰਹਿੰਦੀ ਹੈ, ਹੋਰ ਭਾਸ਼ਾਵਾਂ ਦਾ ਪ੍ਰਭਾਵ ਗ੍ਰਹਿਣ ਕਰ ਕੇ ਵਿਕਾਸ ਪਾਂਦੀ ਹੈ। ਜੇ ਇਹ ਪਰਿਵਰਤਨ ਨਾ ਹੋਵੇ ਤਾਂ ਬੋਲੀ ਦਾ ਵਿਕਾਸ ਰੁਕ ਜਾਵੇ ਤੇ ਵਿਕਾਸ ਦਾ ਰੁਕ ਜਾਣਾ ਮੌਤ ਦੇ ਬਰਾਬਰ ਹੈ।

ਸੋ ਜਿਉਂਦੀ ਭਾਸ਼ਾ ਵਿਚ ਪਰਿਵਰਤਨ ਹੁੰਦਾ ਹੀ ਰਹਿੰਦਾ ਹੈ। ਇਹ ਪਰਿਵਰਤਨ ਹੋਰ ਹੋਰ ਕੌਮਾਂ , ਜਾਤੀਆਂ ਨਾਲ ਸਾਂਝੇ ਮੇਲ, ਭੂਗੋਲਿਕ ਸਮਤਾ ਅਤੇ ਬਦੇਸ਼ੀ ਬੋਲੀਆਂ ਦੇ ਪ੍ਰਭਾਵ ਦੀ ਮਾਤਰਾ ਅਨੁਸਾਰ ਹੀ ਹੋਂਦ ਵਿਚ ਆਉਂਦਾ ਹੈ। ਇਹ ਪਰਿਵਰਤਨ ਬੋਲੀ ਦੀ ਸ਼ਬਦਾਵਲੀ ਵਿਚ, ਰੂਪ ਵਿਚ, ਧੁਨੀਆਂ ਦੇ ਪੱਖੋਂ, ਅਰਥਾਂ ਵਿਚ ਅਤੇ ਕਈ ਵਾਰ ਵਾਕ-ਬਣਤਰ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ।

ਪੰਜਾਬੀ ਬੋਲੀ, ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, ਵੈਦਕ ਭਾਸ਼ਾ ਵਿਚੋਂ ਵਿਕਸਿਤ ਹੁੰਦੀ ਹੋਈ, ਪ੍ਰਾਕ੍ਰਿਤਾਂ ਤੇ ਅਪਭ੍ਰੰਸ਼ਾਂ ਵਿਚੋਂ ਲੰਘ ਕੇ ਅਜੋਕੇ ਰੂਪ ਵਿਚ ਆਈ ਹੈ। ਜਿਸ ਪੰਜਾਬ ਦੀ ਇਹ ਬੋਲੀ ਹੈ, ਉਸ ਪੰਜਾਬ ਦੀ ਭੂਗੋਲਿਕ ਸਥਿਤੀ ਕੁਝ ਆਪਣੀ ਹੀ ਕਿਸਮ ਦੀ ਹੈ। ਇਸ ਧਰਤੀ ਉਤੇ ਕਈ ਕੌਮਾਂ ਨੇ ਹਮਲੇ ਕੀਤੇ, ਇਸ ਨੂੰ ਆਪਣਾ ਘਰ ਬਣਾਇਆ ਤੇ ਆਪਣਾ

ਸਭਿਆਚਾਰ ਫੈਲਾਇਆ। ਵੱਖ ਵੱਖ ਕੌਮਾਂ ਨਾਲ ਮੇਲ-ਜੋਲ ਦੇ ਕਾਰਨ ਸਮਾਜਕ ਪ੍ਰਸਥਿਤੀਆਂ ਵਿਚ ਵੀ ਅਦਲਾ-ਬਦਲੀ ਹੋਈ, ਬਾਹਰੋਂ ਆਈਆਂ ਕੌਮਾਂ ਦੀਆਂ ਬੋਲੀਆਂ ਨੇ ਵੀ ਆਪਣਾ ਪ੍ਰਭਾਵ ਪਾਇਆ। ਇਹਨਾਂ ਸਭ ਕਾਰਨਾਂ ਕਰ ਕੇ ਪੰਜਾਬੀ ਬੋਲੀ ਵਿਚ ਪਰਿਵਰਤਨ ਆਉਂਦਾ ਗਿਆ।

ਵੈਦਕ ਭਾਸ਼ਾ ਵਿਚੋਂ ਵਿਗਸਣ ਕਾਰਨ ਪੰਜਾਬੀ ਦਾ ਸੰਸਕ੍ਰਿਤ ਨਾਲ ਸੰਬੰਧ ਹੋਣਾ ਅਵੱਸ਼ਕ ਹੈ। ਪੰਜਾਬੀ ਬੋਲੀ ਉਤੇ ਜਿਹੜਾ ਪ੍ਰਭਾਵ ਸੰਸਕ੍ਰਿਤ ਦਾ ਹੈ ਉਹ ਸਾਡੀ ਮੂਲ ਬੋਲੀ ਦਾ ਹੈ; ਅਰਬੀ, ਫ਼ਾਰਸੀ ਦਾ ਪ੍ਰਭਾਵ ਬਾਹਰਲਾ ਪ੍ਰਭਾਵ ਹੈ। ਪੰਜਾਬੀ ਵਿਚ ਸੰਸਕ੍ਰਿਤ ਸ਼ਬਦਾਂ ਦੀ ਵਰਤੋਂ ਤਤਸਮ ਤੇ ਤਦਭਵ ਦੋਹਾਂ ਰੂਪਾਂ ਵਿਚ ਮਿਲਦੀ ਹੈ ਤੇ ਇਹਨਾਂ ਦੀ ਗਿਣਤੀ ਵੀ ਬਹੁਤ ਜ਼ਿਆਦਾ ਹੈ। ਇਸੇ ਤਰ੍ਹਾਂ ਅਰਬੀ-ਫ਼ਾਰਸੀ ਸ਼ਬਦਾਵਲੀ ਵੀ ਪੰਜਾਬੀ ਵਿਚ ਉਪਲਬਧ ਹ।

ਪੰਜਾਬੀ ਬੋਲੀ ਨੂੰ ਆਧੁਨਿਕ ਰੂਪ ਦੇਣ ਵਿਚ ਭਾਈ ਗੁਰਦਾਸ ਨੇ ਆਪਣਾ ਹਿੱਸਾ ਪਾਇਆ ਹੈ। ਭਾਈ ਸਾਹਿਬ ਨੇ ਆਪਣੀ ਕਾਵਿ-ਭਾਸ਼ਾ ਵਿਚ ਹੋਰਨਾਂ ਬੋਲੀਆਂ ਦੀ ਸ਼ਬਦਾਵਲੀ ਨੂੰ ਪੰਜਾਬੀ ਉਚਾਰਨ ਮੁਤਾਬਕ ਤੇ ਪੰਜਾਬੀ ਰੂਪ ਦੇ ਕੇ ਵਰਤਿਆ ਹੈ। ਇਸ ਪ੍ਰਯੋਗ ਵਿਚ ਧੁਨੀਆਂ ਦਾ ਪਰਿਵਰਤਿਤ ਹੋਣਾ ਇਕ ਕੁਦਰਤੀ ਗੱਲ ਸੀ।

ਸੰਸਕ੍ਰਿਤ ਭਾਸ਼ਾ ਵਿਚ ਸੰਯੁਕਤ ਧੁਨੀਆਂ ਦੀ ਵਿਸ਼ੇਸ਼ ਵਰਤੋਂ ਮਿਲਦੀ ਹੈ ਜਿਵੇਂ ਕਸ਼, ਸ਼ਰ, ਸ਼ਸ਼ ਆਦਿ। ਭਾਈ ਸਾਹਿਬ ਨੇ ਇਸ 'ਕਸ਼' ਧੁਨੀ ਨੂੰ ਪੰਜਾਬੀ ਵਿਚ ਖ ਤੇ ਛ ਧੁਨੀ ਵਿਚ ਬਦਲ ਕੇ ਵਰਤਿਆ ਹੈ:-

ਲਕਸ਼ ਤੋਂ ਲਖ 1/2/7

ਪਕਸ਼ ਤੋਂ ਪੰਖ 22/8/7

ਅਕਸ਼ਿ ਤੋਂ ਅਖ 27/3/2

ਲਕਸ਼ਮੀ ਤੋਂ ਲਖਮੀ 13/9/2

ਲਛਮੀ 1/39/3

ਕਸ਼ਤ੍ਰਿਯ ਤੋਂ ਛਤ੍ਰੀ 1/5/3

ਇਸੇ ਤਰ੍ਹਾਂ 'ਸ਼ਚ' ਨੂੰ ਛ ਧੁਨੀ ਵਿਚ ਬਦਲਿਆ ਹੈ:-

| | | | |
|---|---|---|---|
| ਪਸ਼ਚਾਤਾਪ | ਤੋਂ | ਪਛਤਾਈ | 30/18/6 |
| ਪਸ਼ਚਿਮ | ਤੋਂ | ਪਛਮ | 1/6/6 |

ਅਤੇ 'ਸ਼ਸ਼' ਨੂੰ ਵੀ ਛ ਧੁਨੀ ਬਣਾਇਆ ਹੈ:-

| | | | |
|---|---|---|---|
| ਸ਼ਸ਼ਠ | ਤੋਂ | ਛਟਮ | 1/48/1 |

ਧੁਨੀ-ਪਰਿਵਰਤਨ ਆਮ ਤੌਰ ਤੇ ਉਦੋਂ ਹੁੰਦਾ ਹੈ ਜਦੋਂ ਇਕ ਬੋਲੀ ਦੇ ਸ਼ਬਦ ਨੂੰ ਦੂਜੀ ਬੋਲੀ ਵਿਚ ਉਸ ਦੇ ਤਦਭਵ ਰੂਪ ਵਿਚ ਵਰਤਿਆ ਜਾਵੇ। ਧੁਨੀਆਂ ਦੀ ਇਹ ਅਦਲਾ-ਬਦਲੀ ਕਿਸੇ ਅਸੂਲ ਮੁਤਾਬਕ ਹੀ ਹੁੰਦੀ ਹੈ। ਧੁਨੀ-ਵਿਗਿਆਨੀਆਂ ਨੇ ਇਸ ਨੂੰ ਪੰਜਭਾਗਾਂ ਵਿਚ ਵੰਡਿਆ ਹੈ:-

1. ਸੰਧੀ (Combination)
2. ਆਗਮ (Prothesis)
3. ਲੋਪ (Elision)
4. ਵਿਪਰੀਤੀ (Metathesis)
5. ਆਦੇਸ਼ (Change of sound)

1. <u>ਸੰਧੀ:-</u>

ਜਦੋਂ ਦੋ ਨਿਕਟ ਵਰਤੀ ਧੁਨੀਆਂ ਮਿਲ ਕੇ ਇਕ ਦਾ ਰੂਪ ਧਾਰਨ ਕਰ ਲੈਣ ਤਾਂ ਉਸ ਨੂੰ ਸੰਧੀ ਕਿਹਾ ਜਾਂਦਾ ਹੈ।

(ੳ) ਜੇ ਇਕੋ ਤਰ੍ਹਾਂ ਦੇ ਦੋ ਸ੍ਵਰ ਇਕੱਠੇ ਹੋ ਕੇ ਆਉਣ ਤਾਂ ਇਕੋ ਦੀਰਘ ਸ੍ਵਰ ਹੋ ਜਾਂਦਾ ਹੈ।

1. ਦੋ 'ਅ' ਦਾ ਮੇਲ-

ਪਰਮ + ਆਤਮ ਪਰਮਾਤਮ 9/5/3

ਮ੍ਰਿਗ + ਆਵਲਿ ਮਿਰਗਾਵਲੀ 1/27/3

2. ਦੋ 'ੲ' ਦਾ ਮੇਲ

ਰਿਸ਼ੀ- ਈਸ਼ੁਵਰ ਰਿਖੀਸਰ 1/12/3 ਸ਼ ਵੀ ਖ ਵਿਚ ਬਦਲ ਗਿਆ ਹੈ।

ਯੋਗੀ- ਈਸ਼ੁਵਰ ਜੋਗੀਸਰ 8/17/7 ਯ- ਜ ਵਿਚ ਬਦਲ ਗਿਆ ਹੈ।

(ਅ) ਜੇ ਅ ਤੋਂ ਅੱਗੇ ਉ ਆ ਜਾਵੇ ਤਾਂ ਦੋਵੇਂ ਮਿਲਕੇ ਓ- ਹੋੜਾ ੋ ਜਾਂ ਔ- ਕਨੌੜਾ ੌ ਵਿਚ ਬਦਲ ਜਾਂਦੇ ਹਨ-

ਪੁਰਸ਼- ਉਤਮ ਪੁਰਖੋਤਮ 9/9/5 ਸ਼- ਖ ਵਿਚ ਬਦਲ ਗਿਆ ਹੈ।

(ੲ) ਜੇ ਅ ਤੋਂ ਅੱਗੇ ੲ ਆ ਜਾਵੇ ਤਾਂ ਏ- ਲਾਂਵ ੇ ਜਾਂ ਐ- ਦੁਲਾਂਵ ੈ ਹੋ ਜਾਂਦੀ ਹੈ-

ਗਣ + ਈਸ ਗਣੇਸ 21/2/3

(ਸ) ਵਿਅੰਜਨਾਂ ਦੀ ਸੰਧੀ ਆਮ ਤੌਰ ਤੇ ਨਹੀਂ ਹੁੰਦੀ ਹੈ; ਜੇ ਕਿਤੇ ਇਕੋ ਤਰ੍ਹਾਂ ਦੇ ਦੋ ਵਿਅੰਜਨ ਇਕੱਠੇ ਹੋ ਜਾਣ ਤਾਂ ਦੋ ਦੀ ਥਾਂ ਇਕ ਹੀ ਰਹਿ ਜਾਂਦਾ ਹੈ:-

ਨਕ- ਕਟਾ ਨਕਟਾ 32/3/4

2. ਆਗਮ :

ਜਦੋਂ ਉਚਾਰਨ ਨੂੰ ਸੌਖਾ ਬਣਾਉਣ ਲਈ ਜਾਂ ਕਿਸੇ ਹੋਰ ਕਾਰਨ ਕੋਈ ਨਵਾਂ ਅੱਖਰ ਕਿਸੇ ਸ਼ਬਦ ਦੇ ਅੱਗੇ ਆ ਲੱਗੇ ਤਾਂ ਇਸ ਨੂੰ ਆਗਮ ਕਿਹਾ ਜਾਂਦਾ ਹੈ। ਭਾਈ ਗੁਰਦਾਸ ਦੀ ਭਾਸ਼ਾ ਵਿਚ ਅਜਿਹਾ ਧੁਨੀ- ਪਰਿਵਰਤਨ ਵੀ ਮਿਲਦਾ ਹੈ:-

| | | |
|---|---|---|
| ਸਥਾਨ | ਅਸਥਾਨ | 3/10/6 |
| ਸਨਾਨ | ਇਸਨਾਨ | 5/13/5 |
| ਸਤੁਤਿ | ਉਸਤਤ | 13/22/4 |

3. <u>ਲੋਪ:-</u>

ਸ਼ਬਦਾਂ ਦਾ ਉਚਾਰਨ ਸੌਖਾ ਜਾਂ ਛੇਤੀ ਕਰਦੇ ਸਮੇਂ ਕਿਸੇ ਸ਼ਬਦ ਦਾ ਪਹਿਲਾ, ਵਿਚਲਾ ਜਾਂ ਅਖ਼ੀਰਲਾ ਅੱਖਰ ਬੋਲਣ ਵਿਚ ਨਹੀਂ ਆਉਂਦਾ, ਇਸ ਨੂੰ 'ਲੋਪ' ਕਹਿੰਦੇ ਹਨ। ਅੱਖਰਾਂ ਦੇ ਲੋਪ ਹੋਣ ਦਾ ਕਾਰਜ ਭਾਸ਼ਾ ਦੇ ਡੌਲਣ ਘੜਨ ਵਿਚ ਬਹੁਤ ਸਹਾਈ ਹੁੰਦਾ ਹੈ। ਸਵਰ ਅੱਖਰਾਂ ਦਾ ਲੋਪ ਇੰਨਾ ਨਹੀਂ ਹੁੰਦਾ ਜਿਤਨਾ ਵਿਅੰਜਨ ਅੱਖਰਾਂ ਦਾ। "ਤਕੜਾ ਹੀ ਕਾਇਮ ਰਹਿੰਦਾ ਹੈ" ਅਖਾਣ ਅਨੁਸਾਰ ਨਿਰਬਲ ਅੱਖਰ ਵਧੇਰੇ ਮਰਦੇ ਹਨ, ਬਲਵਾਨ ਅਖਰ( Stressed ) ਨਹੀਂ ਉਡਦੇ।

(ੳ) ਸ੍ਵਰ-ਲੋਪ:- ਅੰਤ ਦੀ ਸਿਹਾਰੀ, ਬਿਹਾਰੀ ਜਾਂ ਔਂਕੜ, ਦੁਲੈਂਕੜ ਲੋਪ ਹੋ ਜਾਂਦਾ ਹੈ ਤੇ ਕਈ ਵਾਰ ਦੀਰਘ ਵੀ। ਜਿਵੇਂ:-

| | | |
|---|---|---|
| ਜਗੰਤ | ਜਾਤ | 11/4/6 |
| ਮਤਿ | ਮਤੀ | 5/19/4 |
| ਬਾਹੁ | ਬਾਂਹ | 26/19/7 |
| ਸਾਧੂ | ਸਾਧ | 1/22/7 |
| ਧਾਤੁ | ਧਾਤ | 7/8/6 |
| | ਧਾਤੂ | 26/29/1 |

(ਅ) <u>ਵਿਅੰਜਨ-ਲੋਪ:-</u> ਸ਼ਬਦਾਂ ਦੇ ਉਚਾਰਨ ਸਮੇਂ ਹਰੇਕ ਵਿਅੰਜਨ ਦਾ ਲੋਪ ਹੋ ਸਕਦਾ

ਹੈ। ਪਰ ਰ ਤੇ ਹ ਦਾ ਲੋਪ ਬਹੁਤ ਜ਼ਿਆਦਾ ਤੇ ਆਮ ਹੁੰਦਾ ਰਹਿੰਦਾ ਹੈ।

ਵਿਅੰਜਨ-ਲੋਪ ਦੀਆਂ ਉਦਾਹਰਣਾਂ :-

ਅਗਨਿ- ਅਗ (4/5/1) ; ਸਨੇਹ- ਨੇਹ (3/14/2)

ਬਾਲਕ - ਬਾਲ (5/18/1) ਜਗਤ - ਜਗ (1/7/1)

ਮਾਤਾ - ਮਾਂ (10/1/3) ਪੋਤਰਾ - ਪੋਤਾ (24/10/7)

ਸਰਬ - ਸਭ (1/7/3); ਗੋਤਰ - ਗੋਤ (7/15/1);

ਜੰਦਰਾ - ਜੰਦਾ (17/12/7);

4. ਵਿਪਰੀਤੀ :-

ਕਈ ਵਾਰ ਸ਼ਬਦ ਵਿਚਲੇ ਜੋੜੇ ਦੇ ਅੱਖਰ ਆਪੋ ਵਿਚ ਥਾਂ ਵਟਾ ਲੈਂਦੇ ਹਨ। ਇਸ ਤਬਦੀਲੀ ਨੂੰ ਵਿਪਰੀਤੀ ਕਿਹਾ ਜਾਂਦਾ ਹੈ। ਪਰ ਅਜਿਹੀ ਅਵੱਸਥਾ ਬਹੁਤ ਘਟ ਵੇਖਣ ਵਿਚ ਆਈ ਹੈ। ਉਦਾਹਰਣ :-

ਤਿਥਿ - ਥਿਤ (2/14/1);

5. ਆਦੇਸ

ਸ਼ਬਦ ਵਿਚ ਕਿਸੇ ਅੱਖਰ ਦੀ ਥਾਂ ਦੂਜੇ ਅੱਖਰ ਦੇ ਆ ਜਾਣ ਨੂੰ ਆਦੇਸ ਜਾਂ ਅੱਖਰ-ਪਰਿਵਰਤਨ ਕਿਹਾ ਜਾਂਦਾ ਹੈ। ਅੱਖਰਾਂ ਦੀ ਅਦਲਾ ਬਦਲੀ ਧੁਨੀ ਪਰਿਵਰਤਨ ਦੇ ਨਿਯਮਾਂ ਅਨੁਸਾਰ ਹੁੰਦੀ ਹੈ। ਲੋਕ-ਉਚਾਰਨ ਦੀ ਵਗਦੀ ਧਾਰਾ ਵਿਚ ਇਹ ਪਰਿਵਰਤਨ ਸਹਿਜ-ਸੁਭਾ ਹੁੰਦਾ ਰਹਿੰਦਾ ਹੈ। ਨਾ ਇਹ ਜਾਣ-ਬੁਝ ਕੇ ਕੋਈ ਕਰਦਾ ਹੈ ਤੇ ਨਾ ਹੀ ਕੋਈ ਇਸ ਨੂੰ ਰੋਕ ਸਕਦਾ ਹੈ। ਇਹ ਪਰਿਵਰਤਨ ਵਿਅੰਜਨਾਂ ਵਿਚ ਅਧਿਕ ਮਾਤਰਾ ਵਿਚ ਹੁੰਦਾ ਹੈ।

ਭਾਈ ਗੁਰਦਾਸ ਦੀਆਂ ਵਾਰਾਂ ਦੀ ਸ਼ਬਦਾਵਲੀ ਵਿਚ ਇਕ ਵਿਅੰਜਨ ਦੀ ਥਾਂ ਦੂਜੇ ਵਿਅੰਜਨ ਦੇ ਪ੍ਰਯੋਗ ਦੀਆਂ ਉਦਾਹਰਣਾਂ ਬੇਅੰਤ ਹਨ। ਉਦਾਹਰਣ ਦੇ ਤੌਰ ਤੇ ਕੁਝ ਸ਼ਬਦਾਂ ਦੀ ਸੂਚੀ ਦਿੱਤੀ ਜਾਂਦੀ ਹੈ:-

| ਨੰ: | ਧੁਨੀ | ਹੋਰ ਬੋਲੀਆਂ ਦੇ ਸ਼ਬਦ | ਪੰਜਾਬੀ ਰੂਪ | ਵਿਅੰਜਨ ਬਦਲੀ | ਵਾ/ਪਉੜੀ/ਤੁਕ |
|---|---|---|---|---|---|
| 1. | ਕ | ਕਫ਼ਨ | ਖਫਣ | ਕ ਦੀ ਥਾਂ ਖ | 26/2/2 |
| | | ਤਾਕੀਦ | ਤਾਗੀਦ | ਕ ਦੀ ਥਾਂ ਗ | 3/186 |
| 2. | ਖ | ਮੁਖ | ਮੁਹ | ਖ ਦੀ ਥਾਂ ਹ | 13/6/ |
| 3. | ਚ | ਮੰਚ | ਮੰਜੀ | ਚ ਦੀ ਥਾਂ ਜ | 1/38/2 |
| 4. | ਤ | ਤੁੰਬਕ | ਟੂੰਬੇ | ਤ ਦੀ ਥਾਂ ਟ | 8/15/5 |
| | | ਦੰਤ | ਦੰਦ | ਤ ਦੀ ਥਾਂ ਦ | 4/15/5 |
| 5. | ਥ | ਕਥਨ | ਕਹਿਣਾ | ਥ ਦੀ ਥਾਂ ਹ | 3/13/8 |
| 6. | ਦ | ਖ਼ਿਦਮਤਗਾਰ | ਖ਼ਿਜਮਤਗਾਰ | ਦ ਦੀ ਥਾਂ ਜ | 8/21/3 |
| | | ਕਾਲਬੁਦ | ਕਾਲਬੂਤ | ਦ ਦੀ ਥਾਂ ਤ | 36/6/5 |
| | | ਬਾਦਸ਼ਾਹ | ਪਾਤਸ਼ਾਹ | ਦ ਦੀ ਥਾਂ ਤ | 1/7/6 |
| 7. | ਨ | ਕੁਰਾਨ | ਕੁਰਾਣ | ਨ ਦੀ ਥਾਂ ਣ | 21/4/4 |
| | | ਕੁਰਬਾਨ | ਕੁਰਬਾਣ | " | 3/3/3 |
| | | ਦੀਵਾਨ | ਦੀਬਾਣ | " | 24/19/6 |
| 8. | ਪ | ਦੀਪਾਵਲੀ | ਦੀਵਾਲੀ | ਪ ਦੀ ਥਾਂ ਵ | 19/6/1 |
| | | ਦੀਪ | ਦੀਵਾ | " | 2/8/1 |
| 9. | ਬ | ਨਾਨਬਾਈ | ਨਾ—ਨਵਾਈ | ਬ ਦੀ ਥਾਂ ਵ | 8/20/6 |
| | | ਦਰਬਾਨ | ਦਰਵਾਨ | " | 10/3/9 |
| | | ਬੇਗਾਰੀ | ਵੇਗਾਰੀਐ | ਬ ਦੀ ਥਾਂ ਵ | 36/18/3 |
| 10. | ਭ | ਸੌਭਾਗ | ਸੁਹਾਗ | ਭ ਦੀ ਥਾਂ ਹ | 3/13/8 |
| 11. | ਮ | ਕਿਮ | ਕਿਵ | ਮ ਦੀ ਥਾਂ ਵ | 18/2/6 |
| | | ਨਾਮ | ਨਾਂਵ | " | 7/10/1 |
| | | ਨਿਮਾਜ਼ | ਨਿਵਾਜ | " | 38/9/6 |

| | | | | | |
|---|---|---|---|---|---|
| 12. | ਯ | ਯਗ੍ਯ | ਜਗ | ਯ ਦੀ ਥਾਂ ਜ | 5/7/1 |
| | | ਯਮ | ਜਮ | " | 10/5/8 |
| | | ਯੁਗ | ਜੁਗ | " | 1/12/1 |
| 13. | ਵ | ਦੀਵਾਨ | ਦੀਬਾਣ | ਵ ਦੀ ਥਾਂ ਬ | 30/6/1 |
| | | ਵਸੰਤ | ਬਸੰਤ | " | 19/9/2 |
| | | ਜਿਹਵਾ | ਜਿਹਬਾ | " | 16/12/1 |
| 14. | ਸ਼ | ਆਸ਼ਾ | ਆਸਾ | ਸ਼ ਦੀ ਥਾਂ ਸ | 5/5/6 |
| | | ਸ਼ੂਨਯ | ਸੁੰਨ | " | 7/18/2 |
| | | ਜਯੋਤਿਸ਼ | ਜੋਤਕ | ਸ਼ ਦੀ ਥਾਂ ਕ | 16/20/2 |
| | | ਧਨੁਸ਼ | ਧਨੁਖ | ਸ਼ ਦੀ ਥਾਂ ਖ | 26/23/2 |
| 15. | ਖ਼ | ਦੋਜ਼ਖ਼ | ਦੋਜਕ | ਖ਼ ਦੀ ਥਾਂ ਕ | 35/13/6 |
| 16. | ਗ਼ | ਪੈਗ਼ੰਬਰ | ਪੈਕੰਬਰ | ਗ਼ ਦੀ ਥਾਂ ਕ | 8/8/1 |
| 17. | ਜ਼ | ਕਾਗ਼ਜ਼ | ਕਾਗਦ | ਜ਼ ਦੀ ਥਾਂ ਦ | 8/22/5 |
| | | ਕਾਗ਼ਜ਼ | ਕਾਗਨ | ਜ਼ ਦੀ ਥਾਂ ਨ | 30/8/6 |

ਧੁਨੀ-ਪਰਿਵਰਤਨ ਦੀਆਂ ਉਪਰੋਕਤ ਉਦਾਹਰਣਾਂ ਵਿਚ ਕੋਈ ਨਾ ਕੋਈ ਨਿਯਮ ਆਪਣਾ ਕੰਮ ਕਰ ਰਿਹਾ ਹੈ ਜਿਵੇਂ ਕਿ

1. ਸੰਸਕ੍ਰਿਤ ਦਾ ਸ਼, ਪੰਜਾਬੀ ਵਿਚ ਸ ਹੋ ਜਾਂਦਾ ਹੈ।
2. ਵਰਗ ਦਾ ਪਹਿਲਾ ਅੱਖਰ ਕ,ਚ,ਟ,ਤ,ਪ, ਪੰਜਾਬੀ ਵਿਚ ਗ,ਜ,ਡ,ਦ,ਬ ਹੋ ਜਾਂਦਾ ਹੈ।
3. ਸੰਸਕ੍ਰਿਤ ਦਾ ਖ,ਛ,ਠ,ਥ,ਫ,ਘ,ਝ,ਢ,ਧ,ਭ, ਪੰਜਾਬੀ ਵਿਚ ਆਮ ਤੌਰ ਤੇ 'ਹ' ਹੋ ਜਾਂਦਾ ਹੈ।
4. 'ਪ' 'ਵ' ਵਿਚ ਬਦਲ ਜਾਂਦਾ ਹੈ।

5. ਬ,ਵ, ਇਕ ਦੂਜੇ ਦੀ ਥਾਂ ਆ ਜਾਂਦੇ ਹਨ।

6. ਕਈ ਵਾਰ ਇਕੋ ਸ਼ਬਦ ਉਤੇ ਦੋ ਨਿਯਮ ਲਾਗੂ ਹੋ ਜਾਂਦੇ ਹਨ ਜਿਵੇਂ ਸੰਸਕ੍ਰਿਤ 'ਸ਼ੋਕ' ਪੰਜਾਬੀ ਵਿਚ 'ਸੋਗ' (2/4/5) ਹੋ ਗਿਆ ਹੈ।

ਧੁਨੀ-ਪਰਿਵਰਤਨ ਬਾਰੇ ਵਿਗਿਆਨਕ ਖੋਜ ਭਾਵੇਂ ਆਧੁਨਿਕ ਸਮੇਂ ਵਿਚ ਹੋਣੀ ਸ਼ੁਰੂ ਹੋ-ਈ ਹੈ, ਪਰ ਅਸੀਂ ਵੇਖਦੇ ਹਾਂ ਕਿ ਭਾਈ ਗੁਰਦਾਸ ਨੇ ਆਪਣੇ ਸਮੇਂ ਬੜੀ ਸੂਝ ਬੂਝ ਨਾਲ ਪੰਜਾਬੀ ਬੋਲੀ ਦੀ ਸ਼ਬਦਾਵਲੀ ਨੂੰ ਅਮੀਰ ਬਣਾਇਆ। ਆਪ ਨੂੰ ਧੁਨੀ-ਪਰਿਵਰਤਨ ਦੀ ਪੂਰੀ ਜਾਣਕਾਰੀ ਪ੍ਰਤੀਤ ਹੁੰਦੀ ਹੈ।

(ਧ) ਵਿਆਕਰਣ ਪੱਖ

ਭਾਸ਼ਾ ਨੂੰ ਠੀਕ ਤਰ੍ਹਾਂ ਸਮਝਣ ਵਾਸਤੇ ਭਾਸ਼ਾ ਦੇ ਵਿਆਕਰਣ ਦਾ ਗਿਆਨ ਹੋਣਾ ਜ਼ਰੂਰੀ ਹੈ। ਸਮੇਂ ਸਮੇਂ ਜੋ ਜੋ ਭਾਸ਼ਾ ਬੋਲੀ ਜਾਂਦੀ ਰਹੀ ਹੈ ਉਹ ਨਿਯਮਾਂ ਵਿਚ ਹੀ ਰਹੀ ਹੈ। ਇਹਨਾਂ ਨਿਯਮਾਂ ਦੇ ਸੰਗ੍ਰਹਿ ਨੂੰ 'ਵਿਆਕਰਣ' ਦਾ ਨਾਂ ਦਿੱਤਾ ਗਿਆ। ਆਪੋ ਆਪਣੇ ਸਮੇਂ, ਸੰਸਕ੍ਰਿਤ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਬੋਲੀਆਂ ਵਿਚ ਰਚੀਆਂ ਪੁਸਤਕਾਂ ਨੂੰ ਸਮਝਣ ਲਈ ਵਿਆਕਰਣ ਤਿਆਰ ਕੀਤੇ ਗਏ ਤੇ ਰਚਨਾ ਦੇ ਨਿਯਮ ਬਝਦੇ ਗਏ।

ਇਹ ਨਿਯਮ ਵਾਰਤਕ-ਰਚਨਾ ਉਤੇ ਵੀ ਲਾਗੂ ਹੁੰਦੇ ਹਨ ਤੇ ਕਾਵਿ-ਰਚਨਾ ਉਤੇ ਵੀ, ਪਰ ਫਰਕ ਇਹ ਹੈ ਕਿ ਜਿੱਥੇ ਵਾਰਤਕ ਲੇਖਕ ਨੂੰ ਇਹਨਾਂ ਨਿਯਮਾਂ ਉਤੇ ਪੂਰਨ ਭਾਂਤ ਪਾਬੰਦ ਰਹਿਣਾ ਪੈਂਦਾ ਹੈ, ਉਥੇ ਕਵੀ ਆਪਣੀ ਕਾਵਿ-ਰਚਨਾ ਦੀਆਂ ਲੋੜਾਂ ਕਾਰਨ ਕੁਝ ਖੁਲ੍ਹ ਵੀ ਵਰਤ ਲੈਂਦਾ ਹੈ।

ਭਾਈ ਗੁਰਦਾਸ ਦੇ ਸਮੇਂ, ਜੋ ਗੁਰੂ ਸਾਹਿਬਾਨ ਦਾ ਹੀ ਸਮਾਂ ਹੈ, ਪੰਜਾਬੀ ਬੋਲੀ ਅਪਭ੍ਰੰਸ਼ਾਂ ਨਾਲੋਂ ਨਿਖੜ ਕੇ ਆਪਣਾ ਸੁਤੰਤਰ ਰੂਪ ਧਾਰਨ ਕਰ ਰਹੀ ਸੀ। ਭਾਈ ਗੁਰਦਾਸ ਦੇ

ਸਾਹਮਣੇ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਕਾਵਿ-ਰਚਨਾ ਮੌਜੂਦ ਸੀ, ਇਸ ਲਈ ਆਪ ਦੀ ਰਚਨਾ ਉਤੇ ਗੁਰਬਾਣੀ ਦਾ ਪ੍ਰਭਾਵ ਪੈਣਾ ਜ਼ਰੂਰੀ ਸੀ। ਇਹ ਪ੍ਰਭਾਵ ਵਸਤੂ ਪੱਖ ਤੋਂ ਵੀ ਪਿਆ ਤੇ ਵਿਆਕਰਣ ਦੇ ਪੱਖ ਤੋਂ ਵੀ। ਗੁਰਬਾਣੀ ਦੇ ਸ਼ਬਦ-ਰੂਪਾਂ ਵਿਚ ਵਰਤੀਆਂ ਗਈਆਂ ਲਗਾਂ ਮਾਤਰਾਂ ਦਾ ਸੰਬੰਧ ਵਿਆਕਰਣ ਨਾਲ ਹੈ।[1] ਇਸੇ ਪ੍ਰਕਾਰ ਦੇ ਸ਼ਬਦ-ਜੋੜ ਭਾਈ ਗੁਰਦਾਸ ਦੀ ਰਚਨਾ ਵਿਚ ਪ੍ਰਾਪਤ ਹਨ। ਭਾਈ ਗੁਰਦਾਸ ਨੇ ਆਪਣੇ ਸਮੇਂ ਦੇ ਵਿਆਕਰਣਕ-ਨਿਯਮਾਂ ਦੀ ਪਾਲਣਾ ਕਰਦਿਆਂ ਆਪਣੀ ਰਚਨਾ ਰਾਹੀਂ ਪੰਜਾਬੀ ਬੋਲੀ ਨੂੰ ਹੋਰ ਬਲਵਾਨ ਬਣਾਉਣ ਦਾ ਸਫਲ ਜਤਨ ਕੀਤਾ ਹੈ।

ਆਧੁਨਿਕ ਬੋਲੀਆਂ ਵਿਚ ਵਿਆਕਰਣ ਦੇ ਜਿਹੜੇ ਅੰਗਾਂ ਨੂੰ ਵੇਖਿਆ ਜਾਂਦਾ ਹੈ, ਉਹ ਹਨ:- ਨਾਂਵ, ਪੜਨਾਂਵ, ਕਿਰਿਆ, ਵਿਸ਼ੇਸ਼ਣ ਆਦਿ। ਭਾਈ ਗੁਰਦਾਸ ਦੀਆਂ ਵਾਰਾਂ ਪੰਜਾਬੀ ਵਿਚ ਹਨ, ਪਰ ਇਸ ਦੇ ਨਾਲ ਹੀ ਇਸ ਰਚਨਾ ਵਿਚ ਹੋਰ ਬੋਲੀਆਂ, ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਅਰਬੀ, ਫ਼ਾਰਸੀ, ਤੁਰਕੀ ਅਤੇ ਪੰਜਾਬੀ ਦੀਆਂ ਉਪ-ਭਾਸ਼ਾਵਾਂ, ਦੇ ਸ਼ਬਦ ਵੀ ਵਰਤੇ ਗਏ ਹਨ। ਇਥੇ ਬੋਲੀਆਂ ਦਾ ਰੰਗਾ-ਰੰਗ-ਪਨ ਹੈ ਤੇ ਇਸ ਵਿਚੋਂ ਵਿਆਕਰਣ ਦੇ ਅੰਗ ਵੇਖੇ ਜਾ ਸਕਦੇ ਹਨ।

<u>ਨਾਂਵ:-</u> ਵਿਆਕਰਣ ਅਨੁਸਾਰ ਨਾਂਵ ਦੇ ਤਿੰਨ ਮੁਖ ਭੇਦ ਹਨ- ਖ਼ਾਸ ਨਾਂਵ ਜਾਂ ਵਿਅਕਤੀ ਵਾਚਕ ਨਾਂਵ, ਜਾਤੀ ਵਾਚਕ ਨਾਂਵ ਤੇ ਭਾਵ ਵਾਚਕ ਨਾਂਵ। ਭਾਈ ਗੁਰਦਾਸ ਦੀ ਭਾਸ਼ਾ ਵਿਚ ਵਰਤੇ ਨਾਂਵ ਦੀ ਪੜਤਾਲ, ਹੇਠ ਲਿਖੇ ਅਨੁਸਾਰ ਕੀਤੀ ਜਾ ਸਕਦੀ ਹੈ:-

<u>ਖ਼ਾਸ ਨਾਂਵ:-</u> ਖ਼ਾਸ ਨਾਵਾਂ ਦੀ ਵਰਤੋਂ ਵਿਚ ਨਿਮਨ-ਲਿਖਤ ਵਿਸ਼ੇਸ਼ਤਾਈਆਂ ਪ੍ਰਾਪਤ ਹਨ:-

(ੳ) ਖ਼ਾਸ ਨਾਂਵ ਦੇ ਇਕ ਵਚਨ ਦੀ ਬਹੁ-ਵਚਨ ਵਿਚ ਵਰਤੋਂ:-

ਉਂਜ ਤਾਂ ਖ਼ਾਸ ਨਾਂਵ ਕਿਸੇ ਇਕ ਵਿਅਕਤੀ ਲਈ ਹੀ ਵਰਤਿਆ ਜਾਂਦਾ ਹੈ, ਪਰ

---

1. ਗੁਰਬਾਣੀ ਵਿਆਕਰਣ, ਪ੍ਰਿੰ: ਸਾਹਿਬ ਸਿੰਘ, ਪੰਨਾ ੭.

ਭਾਈ ਸਾਹਿਬ ਨੇ ਬਹੁ-ਵਚਨ ਬਣਾ ਕੇ ਵਰਤਿਆ ਹੈ ਤੇ ਇਹ ਦੋ ਤਰ੍ਹਾਂ ਦਾ ਹੈ-

1. ਇਕੋ ਹੀ ਨਾਂਵ ਵਾਲੇ ਕਈ ਵਿਅਕਤੀਆਂ ਦਾ ਪਤਾ ਦੇਣ ਲਈ,
2. ਕਿਸੇ ਇਕ ਵਿਅਕਤੀ ਨਾਲ ਸੰਬੰਧਤ ਕਿਸੇ ਉਚ-ਕੋਟੀ ਪਰਿਸਥਿਤੀ ਨੂੰ ਪਰਗਟ ਕਰਨ ਲਈ,

ਉਦਾਹਰਣ :-

ਗੋਇਲ ਵਾਸਾ ਚਾਰ ਦਿਨ ਨਾਉ ਧਰਾਇਣ ਈਸੇ ਮੂਸੇ । 15/13/4

ਲਖ ਲਖ ਬ੍ਰਹਮੇ ਵੇਦ ਪੜ੍ਹ ਇਕੱਸ ਅਖਰ ਭੇਦ ਨ ਜਾਤਾ। 18/13/1

ਬ੍ਰਹਮੇ, ਬਿਸ਼ਨ, ਮਹੇਸ਼, ਲਖ ਧਿਆਈਦੇ। 21/2/1

ਨਾਰਦ ਸਾਰਦ ਸ਼ੇਸ਼ ਕੀਰਤਿ ਗਾਈਦੇ। 21/2/2

ਜਾਤੀ ਵਾਚਕ ਨਾਂਵ:- ਇਸ ਦੇ ਇਕ-ਵਚਨ ਰੂਪ ਨੂੰ ਬਹੁ-ਵਚਨ ਰੂਪ ਵਿਚ ਕਈ ਥਾਵਾਂ ਤੇ ਵਰਤਿਆ ਹੈ:-

ਰਾਗ ਨਾਦ ਅਨਹਦ ਧੁਨੀ ਓਅੰਕਾਰ ਨ ਗਾਵਣਹਾਰਾ। 26/35/5

ਖਾਣੀ ਬਾਣੀ ਜੀਅ ਜੰਤ ਨਾਂਵ ਥਾਂਵ ਅਗਣਤ ਅਪਾਰਾ। 26/35/6

ਰਾਗ, ਖਾਣੀ, ਬਾਣੀ, ਜੀਅ, ਜੰਤ ਇਕ ਵਚਨ ਜਾਤੀਵਾਚਕ ਨਾਂਵ ਹਨ, ਪਰ ਇਥੇ ਇਹਨਾਂ ਦੀ ਵਰਤੋਂ ਬਹੁ-ਵਚਨ ਰੂਪ ਵਿਚ ਕੀਤੀ ਗਈ ਹੈ।

ਅਰਬੀ ਬੋਲੀ ਦਾ ਸ਼ਬਦ 'ਕਿਤਾਬ' 'ਕਤੇਬ', ਇਕ ਵਚਨ, ਜਾਤੀ ਵਾਚਕ ਨਾਂਵ ਹੈ ਤੇ ਅਰਬੀ ਵਿਚ ਇਸ ਦਾ ਬਹੁ ਵਚਨ 'ਕੁਤਬ' ਹੈ। ਪਰ ਭਾਈ ਸਾਹਿਬ ਨੇ ਪੰਜਾਬੀ ਰੂਪ ਵਿਚ ਢਾਲ ਕੇ ਇਸ ਦਾ ਬਹੁ ਵਚਨ 'ਕਤੇਬਾਂ' ਬਣਾ ਕੇ ਵਰਤਿਆ ਹੈ:-

ਚਾਰ ਕਤੇਬਾਂ ਆਖੀਅਨਿ ਦੀਨ ਮੁਸਲਮਾਣੈ। 13/4/4

ਇਸੇ ਤਰ੍ਹਾਂ 'ਆਲਿਮ' (ਵਿਦਵਾਨ) ਜਾਤੀ ਵਾਚਕ ਨਾਂਵ, ਇਕ ਵਚਨ ਦਾ ਬਹੁ-ਵਚਨ 'ਉਲਮਾ' ਹੈ, ਪਰ ਭਾਈ ਸਾਹਿਬ ਨੇ 'ਉਲਮਾਉ' ਬਣਾਇਆ ਹੈ ਅਤੇ 'ਅਮੀਰ' ਦੇ ਬਹੁ-ਵਚਨ 'ਉਮਰਾ' ਨੂੰ ਭਾਈ ਸਾਹਿਬ ਨੇ 'ਉਮਰਾਉ' ਜਾਂ 'ਉਮਰਾਵ' ਲਿਖਿਆ ਹੈ:-

ਸਿੱਧੀ ਰੁਕਨ ਕਲੰਦਰਾਂ ਲਖ ਉਲਮਾਉ ਮੌਲਾਂ ਮਉਲਾਣੇ। 8/8/4

ਪਾਤਿਸ਼ਾਹ ਅਗੈ ਚੜ੍ਹਨ ਪਿਛੈ ਸਭ ਉਮਰਾਉ ਪਿਆਦੇ । 5/11/2

ਭਏ ਬੇਅਦਲੀ ਪਾਤਸ਼ਾਹ ਕਲਿਕਾਤੀ ਉਮਰਾਵ ਕਸਾਈ। 1/7/6

ਭਾਵ ਵਾਚਕ ਨਾਂਵ:- ਇਸ ਪ੍ਰਕਾਰ ਦੇ ਨਾਵਾਂ ਨੂੰ ਵੀ ਜਾਤੀ-ਵਾਚਕ ਨਾਵਾਂ ਵਾਂਗ ਹੀ ਵਰਤਿਆ ਗਿਆ ਹੈ।

ਲਖ ਮਤਿ ਲਖ ਬੁਧ ਸੁਧ ਲਖ ਲਖ ਚਤੁਰਾਈ। 13/23/1

ਲਖ ਗਿਆਨ ਧਿਆਨ ਲਖ ਲਖ ਸਿਮਰਣ ਰਾਈ। 13/23/3

ਪੜਨਾਂਵ:- ਪੰਜਾਬੀ ਪੜਨਾਵਾਂ ਦੀ ਪ੍ਰਕਾਰ-ਵੰਡ ਹੇਠ ਲਿਖੇ ਅਨੁਸਾਰ ਹੈ:-

1. ਪੁਰਖ ਵਾਚਕ ਪੜਨਾਂਵ- ਮੈਂ, ਤੂੰ,
2. ਨਿਸ਼ਚੇ ਵਾਚਕ " - ਇਹ, ਉਹ,
3. ਅਨਿਸ਼ਚੇ ਵਾਚਕ " - ਕੋਈ, ਕੁਝ ,
4. ਸੰਬੰਧ ਵਾਚਕ " - ਜੋ, ਜਿਹੜਾ ,
5. ਪ੍ਰਸ਼ਨ ਵਾਚਕ " - ਕੌਣ, ਕਿਹੜਾ, ਕੀ ,
6. ਨਿਜ ਵਾਚਕ " - ਆਪਣਾ ,
7. ਆਦਰਵਾਚਕ " - ਆਪ ,

ਵਾਰਾਂ ਵਿਚ ਵਰਤੇ ਪੜਨਾਵਾਂ ਦੀਆਂ ਉਦਾਹਰਣਾਂ:-

1. <u>ਪ੍ਰਥਮ ਪੁਰਖ ਪੁਰਸ਼ ਵਾਚਕ ਪੜਨਾਂਵ</u>:-

( ਮੈਂ- ਧੰਨਾ ਕਰਦਾ ਜੋਦੜੀ <u>ਮੈਂ</u> ਭਿ ਦੇਹ ਜੇ ਇਕ <u>ਤੁਧ</u> ਭਾਵੈ। 10/13/4
(ਤੁਧ

ਅਸਾਂ- ਬਾਬਾ ਆਖੇ ਨਾਥ ਜੀ, <u>ਅਸਾਂ</u> ਵੇਖੇ ਜੋਗੀ ਵਸਤ ਨ ਕਾਈ। 1/42/3

ਅਸਾਡੇ- ਘਰ <u>ਅਸਾਡੜੈ</u> ਕੇ ਕੌਲੇ ਦੇ ਘਰ ਜਾਂਹਿ ਕਿ ਸੁੱਖਾਂ। 10/7/2

ਮੇਰੀ- <u>ਮੇਰੀ</u> ਖਲਹੁ ਮੌਜੜੇ ਗੁਰ ਸਿਖ ਹਢਾਏ। 9/18/6

<u>ਦੂਤੀਆ ਪੁਰਖ</u>

ਤੂੰ - ਹਉਂ ਭੀ ਮੂੰਹ ਨ ਜੁਠਾਲਸਾਂ <u>ਤੂੰ</u> ਰੁੱਠਾ ਮੈਂ ਕਿਹੁ ਨ ਸੁਖਾਵੈ। 10/13/4

ਤੇਰਾ- ਕਢ ਖੜਗ ਸਦ ਪੁਛਿਆ ਕਉਣ ਸੁ <u>ਤੇਰਾ</u> ਹੈ ਉਸਤਾਦ । 10/2/7

ਤੇਰੀ- ਅੱਖੀਂ ਮੂਲ ਨ ਪੂਜੀਅਨਿ ਕਰ ਕਰ ਵੇਖਣ ਮੇਰੀ <u>ਤੇਰੀ</u>। 23/12/3
ਨਾਨਕ ਆਖੇ ਭੰਗਰ ਨਾਥ <u>ਤੇਰੀ</u> ਮਾਉਂ ਕੁਚਜੀ ਆਹੀ। 1/40/5

ਤੇਰੇ- <u>ਤੇਰੇ</u> ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ। 10/7/6

2. <u>ਨਿਸ਼ਚਯ ਵਾਚਕ ਪੜਨਾਂਵ</u>:-

ਇਹ- ਜੈਸਾ <u>ਇਹੁ</u> ਸੰਸਾਰ ਹੈ ਜਨਮ ਮਰਨ ਵਿਚ ਦੁਖ ਸਬਾਇਆ। 11/1/4

ਉਹ- ਪੈਰੀ ਪੈ ਪਾਖਾਕ ਹੋਇ ਸਾਂਹਿਬ ਦੇ ਚਲੈ <u>ਉਹ</u> ਭਾਣੈ। 4/19/6

ਉਸ- ਬੇਮੁਖ ਪੜ੍ਹੇ ਨ ਇਲਮ ਜਿਉਂ ਅਵਗੁਣ ਸਭ <u>ਉਸ</u> । 34/8/6

ਉਨ- ਪਰਉਪਕਾਰ ਕਮਾਂਵਦਾ <u>ਉਨ</u> ਆਪ ਗਵਾਇਆ। 9/20/3

3. ਅਨਿਸ਼ਚਿਤ ਵਾਚਕ ਪੜਨਾਂਵ:-

ਕੁਛ- ਕੁਛ ਦਿਖਾਇ ਅਸਾਂ ਨੂੰ ਭੀ .............। 1/42/2

ਕਿਸੇ- ਚਰਣ ਸਰਣ ਗੜ ਉਬਰੇ ਦੂਜੇ ਕਿਸੇ ਨ ਖੜਗ ਉਠਾਯਾ। 23/7/5

ਕੋਈ- ਕੋਈ ਨ ਕਿਸੇ ਪੂਜਦਾ ................। 1/7/5

4. ਸੰਬੰਧ ਵਾਚਕ ਪੜਨਾਂਵ:-

ਜਿਸੁ- ਬੇੜ ਕੁੰਬ ਗੁਰ ਹਟ ਹੈ ਜਿਸੁ ਲਗ ਭਵਜਲ ਪਾਰ ਉਤਾਰਾ। 1/17/5

ਜਿਨ- ਜਿਨ ਸੁਤ ਜਣਿਆ ਮਾਇ ਦੁਖ ਸਹਾਇਆ। 14/5/5

ਜਿਨ੍ਹਾਂ- ਮਸਤਕ ਲਗੇ ਸਾਧ ਰੇਣੁ ਵਡਭਾਗ ਜਿਨ੍ਹਾਂ ਦੇ। 9/19/7

5. ਪ੍ਰਸ਼ਨ ਵਾਚਕ ਪੜਨਾਂਵ:-

ਕਿਹੜਾ- ਜੀਵਨ ਮਾਰੀ ਲਤ ਦੀ ਕਿਹੜਾ ਸੁਤਾ ਕੁਫਰ ਕੁਫਾਰੀ। 1/32/5

ਕਿਨ- ਪਿਰਮ ਪਿਆਲੇ ਬੂੰਦ ਇਕ ਕਿਨ ਕੀਮਤ ਪਾਈ। 12/13/5

ਕਿਸੁ- ਕੇਵਡੁ ਵਡਾ ਆਖੀਐ ਕਵਨ ਥਾਉਂ ਕਿਸੁ ਪੁਛਾਂ ਜਾਈ। 26/5/5

ਕੌਣ- ਸਿਧ ਪੁਛਣ ਸੁਣ ਬਾਲਿਆ ਕੌਣ ਸ਼ਕਤਿ ਤੁਹਿ ਇਥੇ ਲਿਆਈ।1/28/4

6. ਨਿਜ ਵਾਚਕ ਪੜਨਾਂਵ:-

ਆਪ- ਆਪ ਤਰੇ ਗੁਰਸਿਖ ਤਰੈਹੀ। 1/3/8

ਆਪਣ- ਆਪਣ ਹਥੀ ਆਪਣੀ ਜੜ੍ਹ ਆਪ ਉਪੱਟੇ । 35/1/6

ਆਪਣਾ- ਦਿਤਾ ਲਈਏ ਆਪਣਾ ਅਣਦਿਤਾ ਕਛ ਹਥ ਨ ਆਵੈ। 1/47/5

ਆਪਣੀ- ਦੋਹੀ ਫੇਰੇ ਆਪਣੀ ਹੁਕਮੀ ਬੰਦੇ ਸਭ ਸਿਪਾਹੀ। 26/31/2

ਆਪਣੇ- ਸਾਹਿਬ ਸਉਹੇਂ ਆਪਣੇ ਹਥਿਆਰ ਨ ਫੜੀਐ। 34/21/4

7. ਅਦਰ ਵਾਚਕ ਪੜਨਾਂਵ:-

ਆਪ- ਤੂਹੀ ਸਿਰੀ ਕਰਤਾਰ ਹੈ ਆਪ ਨਿਆਰਾ ਕਰ ਦਿਖਲਾਈ। 1/9/4

ਲਹਿੰਦੀ ਪੰਜਾਬੀ ਦੀਆਂ ਕਿਰਿਆਵਾਂ ਵਿਚ ਬਹੁਤ ਵਾਰੀ ਪੜਨਾਂਵ ਸੰਜੁਗਤ ਹੋ ਜਾਂਦੇ ਹਨ। ਇਹ ਸੰਜੁਗਤ ਕਿਰਿਆਵਾਂ ਲਿਖਣ ਲਗਿਆਂ ਪੜਨਾਂਵ ਵਖਰੇ ਨਹੀਂ ਕੀਤੇ ਜਾਂਦੇ। ਭਾਈ ਸਾਹਿਬ ਨੇ ਵੀ ਕਈ ਥਾਂਈਂ ਪੜਨਾਂਵਾਂ ਨੂੰ ਕਿਰਿਆ ਨਾਲ ਜੋੜ ਕੇ ਹੀ ਵਰਤਿਆ ਹੈ। ਇਹ ਪ੍ਰਭਾਵ ਲਹਿੰਦੀ ਪੰਜਾਬੀ ਦਾ ਜਾਪਦਾ ਹੈ। ਉਦਾਹਰਣਾਂ:-

| | | | | | |
|---|---|---|---|---|---|
| ਉਸਾਰਿਓਨ, | ਆਖਿਓਨ, | ਦਿਤੋਸ, | ਭਿਠੋਸ, | ਵਲਾਇਓਨ, | ਪੁਛਿਓਸ, |
| 10/8/5 | 10/5/4 | 10/21/3 | 10/23/4 | 10/7/4 | 10/12/4 |
| ਰਖਿਓਨ, | ਦਿਤਿਓਨ, | ਪਛਾਣਿਅਨ, | ਫਲਾਇਓਨ, | ਚਖਿਓਨ, | |
| 1/4/5 | 26/22/7 | 10/2/9 | 25/7/5 | 10/9/9 | |
| ਮੰਗੀਅਨ, | ਜਿਵਾਲਿਓਨ, | ਆਦਿ। | | | |
| 10/14/4 | 10/11/8 | | | | |

ਕਿਰਿਆ

ਪੰਜਾਬੀ ਵਾਰਤਕ ਲਿਖਤ ਵਿਚ ਵਿਆਕਰਣ ਅਨੁਸਾਰ ਕਿਰਿਆ ਵਾਕ ਦੇ ਅੰਤ ਵਿਚ ਆਉਂਦੀ ਹੈ। ਕਾਵਿ-ਰਚਨਾ ਵਿਚ ਇਸ ਨਿਯਮ ਦੀ ਪਾਲਣਾ ਬਹੁਤ ਵੇਰੀ ਨਹੀਂ ਹੁੰਦੀ। ਤੋਲ ਤੁਕਾਂਤ ਦੀਆਂ ਮਜਬੂਰੀਆਂ ਕਾਰਨ ਕਿਰਿਆ ਵੱਖ-ਵੱਖ ਥਾਵਾਂ ਤੇ ਆ ਜਾਂਦੀ ਹੈ। ਪਰ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਕਿਰਿਆ ਦਾ ਅਸਥਾਨ ਆਮ ਕਰ ਕੇ ਤੁਕ ਦੇ ਅੰਤ ਵਿਚ ਹੀ ਰਖਿਆ ਗਿਆ ਹੈ। ਇਹ ਗੁਣ ਕਾਵਿ ਦੀ ਉੱਤਮਤਾ ਦਾ ਸੂਚਕ ਮੰਨਿਆ ਜਾਂਦਾ ਹੈ। ਭਾਈ ਸਾਹਿਬ ਦੀਆਂ ਪਉੜੀਆਂ ਦੀਆਂ ਪਉੜੀਆਂ ਇਸ ਗੁਣ ਨਾਲ ਭਰਪੂਰ ਹਨ। ਉਦਾਹਰਣ ਵਜੋਂ

ਹੇਠ ਲਕੀਰੀਆਂ ਕਿਰਿਆਵਾਂ ਦੀ ਵਰਤੋਂ ਵੇਖੋ:-

ਬਲਿ ਰਾਜਾ ਘਰ ਆਪਣੇ ਅੰਦਰ ਬੈਠਾ ਜਗ ਕਰਾਵੈ।
ਬਾਵਨ ਰੂਪੀ ਆਇਆ ਚਾਰ ਬੇਦ ਮੁਖ ਪਾਠ ਸੁਣਾਵੈ।
ਰਾਜੇ ਅੰਦਰ ਸਦਿਆ, ਮੰਗ ਸੁਆਮੀ ਜੋ ਤੁਧ ਭਾਵੈ।
ਅਛਲ ਛਲਣ ਤੁਧ ਆਇਆ ਸੁਕ੍ਰ ਪ੍ਰੋਹਤ ਕਹਿ ਸਮਝਾਵੈ। 10/3

..............................

ਗੁਰ ਸਿਖ ਸੁਣ ਗੁਰਸਿਖ ਸਿਖ ਸਦਾਇਆ।
ਗੁਰ ਸਿਖੀ ਗੁਰ ਸਿਖ ਸਿਖ ਸੁਣਾਇਆ।
ਗੁਰ ਸਿਖ ਸੁਣ ਕਰ ਭਾਉ ਮੰਨ ਵਸਾਇਆ।
ਗੁਰ ਸਿਖਾਂ ਗੁਰ ਸਿਖ ਭਾਣਾ ਭਾਇਆ।
ਗੁਰਸਿਖ ਗੁਰਸਿਖ ਸੰਗ ਮੇਲ ਮਿਲਾਇਆ।
ਚਉਪੜ ਸੋਲਹ ਸਾਰ ਜੁਗ ਜਿਣ ਆਇਆ। 20/18

ਮਾਝੇ ਦੇ ਇਲਾਕੇ ਵਿਚੋਂ ਹੋਣ ਕਰ ਕੇ ਭਾਈ ਸਾਹਿਬ ਦੀ ਰਚਨਾ ਵਿਚ ਮਾਝੀ ਪੰਜਾਬੀ ਦਾ ਰੰਗ ਬਹੁਤ ਹੈ। ਇਹ ਰੰਗ ਕਿਰਿਆਵਾਂ ਦੀ ਵਰਤੋਂ ਵਿਚੋਂ ਵੀ ਝਲਕਦਾ ਹੈ:-

ਕਰਾਏ, ਸੁਣਾਏ, ਵਸਾਏ, ਵਜਾਏ, ਚੱਲਣਾ, ਚੱਟਣੀ (ਸਿਲ ਅਲੂਣੀ ਚਟਣੀ) ਬਣਾਇਆ, ਪਰਚਾਇਆ, ਕਤਾਇਆ, ਕਮਾਵਣੀ ਆਦਿ ਅਨੇਕਾਂ ਕਿਰਿਆਵਾਂ ਦੀ ਸੂਚੀ ਤਿਆਰ ਕੀਤੀ ਜਾ ਸਕਦੀ ਹੈ।

ਭਾਈ ਸਾਹਿਬ ਨੇ ਕਈ ਕਿਰਿਆਵਾਂ ਵਿਚ 'ਵ' ਲਗਾ ਕੇ ਵਰਤਿਆ ਹੈ। ਜਾਪਦਾ ਹੈ ਕਿ ਇਹ ਕਾਰਜ ਤੋਲ ਠੀਕ ਕਰਨ ਲਈ ਕੀਤਾ ਗਿਆ ਹੈ, ਜਿਵੇਂ:-

ਥੀਵਣਾ, ਜੀਵਣਾ, ਰੰਗੀਵਣਾ, ਸੀਵਣਾ, ਪੀਵਣਾ, ਹੋਵਣਾ, ਧੋਵਣਾ, ਜੋਵਣਾ, ਸੋਵਣਾ, ਚੋਵਣਾ, ਪੋਵਣਾ, ਰੋਵਣਾ, ਖ਼ਲੋਵਣਾ, ਆਦਿ।

ਕਈ ਵਾਰੀ ਦੋ ਕਿਰਿਆਵਾਂ ਨੂੰ ਨਾਲੋਂ ਨਾਲ ਰਖ ਕੇ ਵਰਤਿਆ ਹੈ, ਜਿਵੇਂ:-

ਆਖ ਸਿਧਾਯਾ, ਲੈ ਆਯਾ, ਕਰ ਖਾਵੈ, ਖਲੋਤਾ ਜਾਏ, ਆਖ ਸੁਣਾਵੈ, ਚਰਾਵਣ ਆਵੈ, ਕਰੇ ਵਿਲਲਾਂਦੀ, ਬੋਲੇ ਸੁਰਮਾਂਦੀ, ਆਖ ਵਖਾਣੈ, ਲਿਖ ਜਾਣੈ, ਭੰਨ ਜਾਣੈ ਜਾਇ ਭਰੰਦਾ, ਆਇ ਬਹੰਦਾ, ਆਦਿ।

ਕਿਰਿਆ ਦੀ ਵਰਤੋਂ ਨੂੰ ਤਿੰਨ ਕਾਲਾਂ (ਸਮਿਆਂ) ਨਾਲ ਸੰਬੰਧਤ ਕੀਤਾ ਜਾਂਦਾ ਹੈ। ਇਹ ਤਿੰਨ ਕਾਲ- ਵਰਤਮਾਨ, ਭੂਤ ਤੇ ਭਵਿਖਤ ਹਨ। ਭਾਈ ਸਾਹਿਬ ਦੀਆਂ ਵਾਰਾਂ ਵਿਚ ਵਰਤੀਆਂ ਕਿਰਿਆਵਾਂ ਆਪੋ ਆਪਣੇ ਕਾਲ ਦਾ ਪਤਾ ਦੇਂਦੀਆਂ ਹਨ।

<u>ਵਰਤਮਾਨ ਕਾਲ:-</u> ਇਸ ਢੰਗ ਵਿਚ ਕਾਰਜ ਦਾ ਉਸੇ ਸਮੇਂ ਹੋਣਾ ਜ਼ਾਹਰ ਹੁੰਦਾ ਹੈ। ਭਾਈ ਸਾਹਿਬ ਨੇ ਕਿਰਿਆ ਦੇ ਅੰਤ ਉਤੇ 'ਵੈ', ਲਗਾ ਕੇ ਵਰਤਮਾਨ ਕਾਲ ਰੂਪ ਵਿਚ ਵਰਤਿਆ ਹੈ, ਜਿਵੇਂ:-

ਆਵੈ, ਸੁਨਾਵੈ, ਵਧਾਵੈ, ਧਾਵੈ, ਦਿਖਲਾਵੈ, ਗਣਾਵੈ, ਹਰਾਵੈ,- 5/19
ਵਿਹਾਵੈ, ਨੁਭਾਵੈ, ਫਹਾਵੈ, 5/18

ਕਈ ਵਾਰੀ ' ਲਗਾ ਕੇ ਇਹ ਰੂਪ ਬਣਾ ਲਿਆ ਹੈ, ਜਿਵੇਂ:-

ਫਿਰੰਦੇ, ਡੁਬੰਦੇ, ਮਰੰਦੇ, ਜਲੰਦੇ, 5/15

ਕਿਰਿਆ ਦੇ ਅੰਤ ਉਤੇ 'ਐ' ਲਗਾ ਕੇ ਵਰਤਮਾਨ ਕਾਲ ਬਣਾਇਆ ਹੈ:-

ਜਾਣੀਐ, ਆਣੀਐ,- 22/14; ਵਖਾਣੀਐ, ਕੁਲਾਣੀਐ, ਸਮਾਣੀਐ, 22/15 ਲੰਘੀਐ, ਸਹਈਐ,- 34/7, ਡਰੀਐ, ਮਰੀਐ 34/15, ਆਦਿ।

ਇਸੇ ਤਰ੍ਹਾਂ ਕਿਰਿਆ ਅੰਤ 'ਏ' ਲਾ ਕੇ ਵੀ ਵਰਤਮਾਨ ਕਾਲ ਬਣਾਇਆ ਹੈ:-

ਸਦਾਏ, ਅਖਾਏ, ਜੜਾਏ, ਕਮਾਏ, ਗਿਣਾਏ, ਜਮਾਏ, ਲਖਾਏ- 5/5

<u>ਭੂਤ-ਕਾਲ:-</u> ਇਸ ਕਾਲ ਵਿਚ ਵਰਤਮਾਨ ਸਮੇਂ ਤੋਂ ਪਹਿਲਾਂ ਕੰਮ ਹੋ ਗਿਆ ਹੁੰਦਾ ਹੈ। ਭਾਈ ਸਾਹਿਬ ਨੇ ਭੂਤ ਕਾਲ ਕਿਰਿਆ ਬਣਾਉਣ ਲਈ ਕਿਰਿਆ ਦੇ ਅੰਤ ਉਤੇ 'ਆ' ਦੀ ਵਰਤੋਂ ਕੀਤੀ ਹੈ, ਜਿਵੇਂ:-

ਕਹਿਆ 1/29/3; ਗਇਆ 10/14/3; ਦਹਿਆ 10/20/2
ਚਲਿਆ 10/9/3, ਸਿੰਪਿਆ 10/8/6, ਆਦਿ।

ਕਿਰਿਆ ਦੇ ਅੰਤ ਉਤੇ 'ਇਆ' ਲਗਾ ਕੇ ਵੀ ਭੂਤ ਕਾਲ ਬਣਾਇਆ ਹੈ:-

ਨਿਵਾਇਆ 1/23/6; ਲਇਆ 10/17/8, ਪਇਆ 10/4/8

ਲਹਿੰਦੀ ਦੀਆਂ ਪੜਨਾਂਵ ਸੰਜੁਗਤ ਕਿਰਿਆਵਾਂ ਵੀ ਭੂਤ-ਕਾਲ ਹੀ ਦਰਸਾਂਦੀਆਂ ਹਨ, ਜਿਵੇਂ:-

ਆਖਿਓਨ, 10/5/4, ਵਲਾਇਓਨ 10/7/4; ਚਖਿਓਨ 10/9/9

<u>ਭਵਿਖਤ ਕਾਲ</u>:- ਇਸ ਵਿਚ ਵਰਤਮਾਨ ਤੋਂ ਬਾਦ ਵਿਚ ਹੋਣ ਦਾ ਕਾਰਜ ਹੁੰਦਾ ਹੈ:-

ਮਾਸ ਖਾਣ ਗਲ ਵਢ ਕੈ ਹਾਲ ਤਿਨਾਡਾ ਕਉਣ <u>ਹੋਵੈਂਸੀ।</u> 25/17/5
ਗਰਬ ਗਰੀਬ ਦੇਹ ਖੇਹ ਖਾਜ ਅਖਾਜ ਅਕਾਜ <u>ਕਰੈਂਸੀ।</u> 25/17/6
ਜਗ ਆਇਆ ਸਭ ਕੋਈ <u>ਮਰੈਂਸੀ</u> । 25/17/7
ਹਉਂ ਭੀ ਮੂੰਹ ਨ <u>ਜੁਠਾਲਸਾਂ</u> ਤੂੰ ਰੁੱਠਾ ਮੈਂ ਕਿਹੁ ਨ ਸੁਖਾਵੇ । 10/13/8

**ਵਿਸ਼ੇਸ਼ਣ :-**

ਜਿਹੜੇ ਸ਼ਬਦ ਪੜਨਾਂਵ ਦੇ ਕਿਸੇ ਗੁਣ ਨੂੰ ਦਸ ਕੇ ਉਸ ਨੂੰ ਆਮ ਤੋਂ ਖ਼ਾਸ ਬਣਾ ਦੇਣ, ਵਿਸ਼ੇਸ਼ਣ ਕਹੇ ਜਾਂਦੇ ਹਨ। ਭਾਈ ਸਾਹਿਬ ਨੇ ਇਹਨਾਂ ਵਿਸ਼ੇਸ਼ਣਾਂ ਦੀ ਵਰਤੋਂ ਵੀ ਆਪਣੀਆਂ ਵਾਰਾਂ ਵਿਚ ਕੀਤੀ ਹੈ। ਇਹ ਵਿਸ਼ੇਸ਼ਣ ਗੁਣ ਵਾਚਕ, ਸੰਖਿਆਕ, ਪਰਿਮਾਣਵਾਚਕ, ਨਿਸ਼ਚੇਵਾਚਕ, ਆਦਿ ਹਨ।

ਉਰੌਂ, ਉਜਲ, ਉਦਾਸ, ਉਪਕਾਰੀ, ਸਾਧੂ, ਹੋਰ, ਸਭ, ਸਗਲੀ, ਇਕ, ਦੂਜਾ, ਪੰਜ ਪਿਆਲੇ, ਗੁਰ ਭਾਈ, ਹੋਰੀ, ਕਰੋੜ, ਚਹੁੰ, ਤੱਤੀ, ਸੌਖਲਾ, ਇਕਨਾ, ਜਬਰ, ਜੇਹਾ, ਜੋਰਾਵਰੀ, ਛੱਟਲਾ, ਤੇਹਾ, ਤੈਸਾ, ਥੋਥੀ, ਦਇਆਲ, ਦਸਮ, ਦਾਤਾ, ਦੁਖਾਲਾ, ਧਉਲੇ, ਧਰਮੀ, ਨਾਪਾਕ, ਨਿਮਾਣਾ, ਬਲਵੰਡ, ਬੇ ਸ਼ੁਮਾਰ, ਲਖ, ਚੌਰਾਸੀ, ਮਜਲਸੀ, ਮਾਇਆਧਾਰੀ, ਆਦਿਕ ਅਨੇਕਾਂ ਵਿਸ਼ੇਸ਼ਣ ਇਹਨਾਂ ਵਾਰਾਂ ਵਿਚੋਂ ਪ੍ਰਾਪਤ ਹਨ ਤੇ ਥਾਂ-ਪਰ-ਥਾਂ ਇਹਨਾਂ ਦੀ ਸੁਚੱਜੀ ਵਰਤੋਂ ਕੀਤੀ ਗਈ ਹੈ।

## ਸਾਰ

ਭਾਈ ਗੁਰਦਾਸ ਦੀ ਰਚਨਾ 'ਵਾਰਾਂ' ਗੁਰਬਾਣੀ ਤੇ ਗੁਰਮਤ ਦੀ ਵਿਆਖਿਆ ਕਰਦੀ ਹੈ। ਇਸ ਰਚਨਾ ਦਾ ਆਧਾਰ, ਮੁਖ ਰੂਪ ਵਿਚ, ਆਦਿ ਗ੍ਰੰਥ ਦੀ ਬਾਣੀ ਹੋਣ ਕਰ ਕੇ, ਇਹ ਉਸ ਸਰਬ ਸਾਂਝੇ ਤੇ ਕਿਰਿਆਤਮਕ ਮੱਤ ਦਾ ਉਲੇਖ ਕਰਦੀ ਹੈ ਜੋ ਸਿਖ ਗੁਰੂ ਸਾਹਿਬਾਨ ਤੇ ਭਗਤੀ ਲਹਿਰ ਨਾਲ ਸੰਬੰਧਤ ਭਾਰਤੀ ਸੰਤਾਂ ਭਗਤਾਂ ਨੇ ਪਰਚਾਰਿਆ। ਗੁਰਮਤ ਅਨੁਸਾਰ ਜਾਤ, ਰੰਗ, ਨਸਲ, ਅਮੀਰੀ ਗਰੀਬੀ ਦੇ ਵਿਤਕਰੇ ਨਿਰਮੂਲ ਹਨ। ਭਾਈ ਗੁਰਦਾਸ ਨੇ ਵੀ ਹਰ ਜਾਤੀ , ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ, ਦੇ ਸੰਤਾਂ ਦੀ ਭਗਤੀ-ਭਾਵਨਾ ਨੂੰ ਇਹਨਾਂ ਵਾਰਾਂ ਵਿਚ ਰੂਪਮਾਨ ਕਰ ਕੇ ਕਰਨੀ- ਪ੍ਰਧਾਨ ਜੀਵਨ ਦਾ ਸੁਨੇਹਾ ਦਿੱਤਾ ਹੈ। ਗੁਰੂ ਨਾਨਕ ਦੇਵ ਵਾਂਗ ਹੀ ਆਪ ਨੇ ਸਮੇਂ ਦੇ ਜ਼ਾਲਮ ਹਾਕਮਾਂ ਦੀ ਕਰੜੀ ਆਲੋਚਨਾ ਕੀਤੀ ਹੈ ਤੇ ਨੇਕੀ, ਨਿਮਰਤਾ , ਪਰਉਪਕਾਰ ਉਤੇ ਜ਼ੋਰ ਦਿੱਤਾ ਹੈ। ਭਾਈ ਸਾਹਿਬ ਨੇ ਪੰਜਾਬੀ ਕਵਿਤਾ ਦੇ ਵਾਰ ਰੂਪ ਨੂੰ ਅਪਨਾ ਕੇ, ਆਮ ਜੀਵਨ ਤੇ ਕੁਦਰਤ ਦੇ ਵਿਸ਼ਾਲ ਘੇਰੇ ਵਿਚੋਂ ਬਿੰਬਾਂ, ਪ੍ਰਤੀਕਾਂ ਆਦਿ ਦੀ ਵਰਤੋਂ ਕਰ ਕੇ, ਗੁਰਬਾਣੀ ਵਿਚਲੇ ਗੂੜ੍ਹ ਵਿਚਾਰਾਂ ਨੂੰ ਸੌਖੀ ਤੇ ਸਰਲ ਲੋਕ-ਬੋਲੀ ਤੇ ਅਪਣੀ ਨਵੇਕਲੀ ਕਾਵਿ- ਸ਼ੈਲੀ ਰਾਹੀਂ ਜਨ-ਸਮੂਹ ਦੀ ਸਮਝ ਗੋਚਰੇ ਕੀਤਾ ਹੈ।

ਭਾਈ ਗੁਰਦਾਸ ਨੇ ਕਿਸੇ ਦਾਰਸ਼ਨਿਕ ਸਿਧਾਂਤ ਦੀ ਅਭਿਵਿਅਕਤੀ ਲਈ ਇਹ ਵਾਰਾਂ ਨਹੀਂ ਰਚੀਆਂ, ਸਗੋਂ ਪ੍ਰੇਮ-ਰਸ ਤੇ ਭਗਤੀ-ਰਸ ਭਿੰਨੀ ਇਸ ਰਚਨਾਂ ਰਾਹੀਂ ਦਰਸ਼ਨ ਆਪਣੇ ਆਪ ਪ੍ਰਸਤੁਤ ਹੋ ਗਿਆ ਹੈ। ਇਸ ਰਚਨਾ ਵਿਚੋਂ ਪ੍ਰੇਮ, ਸਤਿ, ਸੰਤੋਖ, ਨਿਮਰਤਾ, ਸਰਬ-ਵਿਆਪਕ,ਤੇ ਸਰਬ-ਪਾਲਕ ਪ੍ਰਭੂ, ਮਨੁੱਖੀ ਬਿਰਾਦਰੀ, ਵਿਸ਼ੇ-ਵਾਸ਼ਨਾ, ਕਾਮਨਾਵਾਂ ਆਦਿ ਤੋਂ ਸੰਕੋਚ, ਜੀਵ-ਜੰਤੂ ਉਤੇ ਦਇਆ, ਤਨ ਮਨ ਦੀ ਸੁਚ, ਆਪਣੇ ਆਪੇ ਤੇ ਪਰਮ-ਆਤਮਾ ਦੀ ਪਛਾਣ, ਮਰਦ ਤੇ ਇਸਤਰੀ ਦੀ ਬਰਾਬਰੀ, ਸੇਵਾ, ਸਿਮਰਣ ਆਦਿ ਦਾ ਉਭਰਦਾ ਸੁਨੇਹਾ, ਆਦਿ ਗ੍ਰੰਥ ਵਿਚ ਵਿਅਕਤ ਸਰਬ-ਸਾਂਝੇ ਧਰਮ ਦਾ ਸੁਨੇਹਾ ਹੈ। ਔਨਿਆਂ ਸਹਿਣ ਤੋਂ ਅਤੇ ਸੰਸਾਰ ਦੇ ਤਿਆਗ ਤੋਂ ਇਨਕਾਰੀ ਹੋ ਕੇ ਘਰ-ਬਾਰੀ ਗ੍ਰਹਸਤੀ ਜੀਵਨ ਨੂੰ ਅਪਨਾਉਣ ਦਾ ਉਪਦੇਸ਼ ਇਸ ਧਰਮ ਨੂੰ ਅਮਲੀ ਧਰਮ ਦੇ ਰੂਪ ਵਿਚ ਉਜਾਗਰ ਕਰਦਾ ਹੈ। ਇਸ ਧਰਮ ਵਿਚ ਵੇਦਾਂ, ਸ਼ਾਸ਼ਤਰਾਂ ਤੇ ਪੁਰਾਣਾ ਆਦਿ ਨੂੰ ਕੋਈ ਅਧਿਕਾਰ ਪ੍ਰਾਪਤ ਨਹੀਂ ਬੇ ਨਾ ਹੀ ਪੁਰਾਣਾਂ ਵਿਚਲੀ

ਮੂਰਤੀ-ਪੂਜਾ ਲਈ ਕੋਈ ਥਾਂ ਹੈ। ਇਹ ਧਰਮ ਭਗਤੀ-ਭਾਵਨਾ ਦਾ ਧਰਮ ਹੈ, ਰੱਬੀ-ਹੁਕਮ ਅੱਗੇ ਸਿਰ ਝੁਕਾਣ ਦਾ ਧਰਮ ਹੈ। ਇਸ ਧਰਮ ਵਿਚ ਗੁਰੂ-ਭਗਤੀ ਨੂੰ ਇਕ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਗੁਰੂ ਦੀ ਕਿਰਪਾ ਨਾਲ ਹਉਮੈ ਨੂੰ ਮਾਰ ਕੇ ਤੇ ਨਾਮ ਨੂੰ ਹਿਰਦੇ ਵਿਚ ਵਸਾ ਕੇ ਪ੍ਰਭੂ ਨਾਲ ਜੁੜਿਆ ਜਾ ਸਕਦਾ ਹੈ। 'ਨਾਮ' ਦੀ ਮਹਿਮਾ ਬਿਅੰਤ ਹੈ। ਨਾਮ-ਜੋਗ ਹੀ ਪ੍ਰਭੂ ਮਿਲਾਪ ਲਈ, ਮੁਕਤੀ ਲਈ, ਸਭ ਤੋਂ ਸੌਖਾ ਸਾਧਨ ਹੈ ਤੇ ਇਹ 'ਨਾਮ' ਸਤਿਗੁਰੂ ਦੀ ਕਿਰਪਾ ਨਾਲ ਸਤਿ-ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ।

ਭਾਈ ਗੁਰਦਾਸ ਅਨੁਸਾਰ ਕਰਮ-ਕਾਂਡ ਆਦਿ 'ਨਾਮ' ਦੇ ਟਾਕਰੇ ਤੇ ਨਹੀਂ ਠਹਿਰ ਸਕਦੇ। ਸਤੋ-ਗੁਣੀ ਜੀਵਨ ਹੀ ਅਸਲ ਜੀਵਨ ਹੈ ਤੇ ਅਜਿਹੇ ਜੀਵਨ ਵਾਲਾ ਮਨੁੱਖ 'ਗੁਰਮੁਖ' ਹੈ। ਗੁਰਮੁਖ ਸਚੇ ਮਾਰਗ ਦਾ ਪੈਂਧਾਊ ਹੈ ਤੇ ਅਮਲੀ ਜੀਵਨ ਜਿਉਂਦਾ ਹੈ। ਉਹ, ਮਨਮੁਖਾਂ, ਦੁਬਾਜਰਿਆਂ, ਅਕਿਰਤਘਣਾਂ ਵਾਂਗ ਦੋਹਰੇ ਵਿਅਕਤਿਤਵ ਵਾਲਾ, ਅੰਦਰੋਂ ਹੋਰ ਤੇ ਬਾਹਰੋਂ ਹੋਰ, ਨਹੀਂ।

ਪਰ ਜਿਸ ਜੀਵਨ ਦਾ, ਜਿਸ ਧਰਮ ਦਾ, ਜਿਸ ਮਤ ਦਾ ਪਰਚਾਰ ਭਾਈ ਗੁਰਦਾਸ ਨੇ ਕੀਤਾ ਸੀ, ਉਹ ਅਜ ਕੇਵਲ ਸਿੱਖਾਂ ਤਕ ਹੀ ਸੀਮਿਤ ਹੋ ਕੇ ਰਹਿ ਗਿਆ ਹੈ। ਭਾਈ ਗੁਰਦਾਸ ਦੀ ਦੱਸੀ ਜੀਵਨ-ਜਾਚ ਭਾਵੇਂ ਸਮੂਹ ਮਨੁੱਖ ਜਾਤੀ ਲਈ ਇਕੋ ਜਿਹੀ ਲਾਭਕਾਰੀ ਹੈ ਪਰ ਇਹ ਸੰਸਾਰ ਦੇ ਲੋਕਾਂ ਤਕ ਪਹੁੰਚ ਨਹੀਂ ਸਕੀ। ਜਿਵੇਂ ਆਦਿ ਗ੍ਰੰਥ ਵਿਚ ਵਿਅਕਤ ਕੀਤਾ ਗਿਆ ਮਤ ਪੰਜਾਬ ਦੀਆਂ ਹੱਦਾਂ ਤੋਂ ਕੋਈ ਬਹੁਤਾ ਬਾਹਰ ਨਹੀਂ ਪਸਰਿਆ, ਇਵੇਂ ਹੀ ਭਾਈ ਗੁਰਦਾਸ ਦੇ ਸੌਖੇ, ਸਰਲ, ਸਪੱਸ਼ਟ ਬੋਲੀ ਵਿਚ ਦਿੱਤੇ ਗਏ ਵਿਚਾਰ, ਦੂਰ ਦੂਰ ਨਹੀਂ ਫੈਲ ਸਕੇ। ਭਾਈ ਸਾਹਿਬ ਨੇ ਆਪ ਤਾਂ ਦੂਰ ਦੂਰ ਇਲਾਕਿਆਂ ਵਿਚ ਤੇ ਵੱਖ-ਵੱਖ ਪ੍ਰਦੇਸ਼ਾਂ ਵਿਚ ਇਸ ਮਤ ਦਾ, ਇਸ ਜੀਵਨ-ਜਾਚ ਦਾ ਪਰਚਾਰ ਕੀਤਾ, ਪਰ ਅਜ ਉਹ ਗੱਲ ਨਹੀਂ।

ਗੁਰਦਾਸ-ਬਾਣੀ ਸਾਡਾ ਇਕ ਬਹੁ-ਮੁੱਲਾ ਵਿਰਸਾ ਹੈ। ਇਸ ਵਿਰਸੇ ਤੋਂ ਅਸਲ ਅਣਜਾਣ ਰਹਿਣਾ ਸਾਡੀ ਬਦਕਿਸਮਤੀ ਹੈ। ਭਾਈ ਸਾਹਿਬ ਦੇ ਸੁਨੇਹੇ ਨੂੰ ਬਾਹਰਲੇ ਦੇਸ਼ਾਂ ਵਿਚ ਪੁਚਾਣਾ ਤਾਂ ਇਕ ਪਾਸੇ ਰਿਹਾ, ਅਪਣੇ ਹੀ ਦੇਸ, ਭਾਰਤ ਦੇ ਕਈ ਇਲਾਕਿਆਂ ਦੇ

ਲੋਕ ਇਸ ਸੁਨੇਹੇ ਤੋਂ ਬੇ-ਖ਼ਬਰ ਹਨ। ਭਾਈ ਗੁਰਦਾਸ ਨੇ ਜਿਨ੍ਹਾਂ ਸੰਤਾਂ ਭਗਤਾਂ ਦਾ ਜ਼ਿਕਰ ਖ਼ਾਸ ਕਰ ਕੇ ਆਪਣੀ ਦਸਵੀਂ ਵਾਰ ਵਿਚ ਤੇ ਹੋਰ ਵੀ ਕਈ ਵਾਰਾਂ ਵਿਚ ਬੜੇ ਅਦਬ ਸਤਿਕਾਰ ਨਾਲ ਕੀਤਾ ਹੈ, ਉਹਨਾਂ ਦੀ ਪੂਜਾ ਮਾਣਤਾ ਭਾਰਤ ਦੇ ਵੱਖ ਵੱਖ ਇਲਾਕਿਆਂ ਵਿਚ ਅਜ ਵੀ ਹੋ ਰਹੀ ਹੈ। ਉਹਨਾਂ ਸੰਤਾਂ ਭਗਤਾਂ ਦੇ ਸ਼ਰਧਾਲੂਆਂ ਨੂੰ ਇਸ ਸਾਂਝੀ ਕੜੀ ਤੋਂ ਜਾਣੂ ਕਰਾਉਣਾ ਚਾਹੀਦਾ ਹੈ। ਭਾਰਤ ਵਿਚ ਨੀਵੀਆਂ ਜਾਤੀਆਂ, ਪਛੜੀਆਂ ਸ਼੍ਰੇਣੀਆਂ ਤੇ ਅਛੂਤ ਲੋਕਾਂ ਦੀ ਬੜੀ ਵੱਸੋਂ ਹੈ। ਉਹਨਾਂ ਲੋਕਾਂ ਨੂੰ ਆਦਿ ਗ੍ਰੰਥ ਦੇ ਕਵੀਆਂ ਵਿਚ ਸ਼ਾਮਲ ਕੀਤੇ ਤੇ ਭਾਈ ਗੁਰਦਾਸ ਰਾਹੀਂ ਸਤਿਕਾਰੇ ਉਹਨਾਂ ਦੇ ਸੰਤਾਂ ਭਗਤਾਂ ਨਾਲ ਜਾਣਕਾਰੀ ਕਰਾਈ ਜਾਵੇ। ਇਹ ਕੰਮ ਬਿਨਾਂ ਸਾਹਸ ਤੇ ਧੀਰਜ ਦੇ ਨਹੀਂ ਹੋ ਸਕਦਾ। ਇਸ ਕੰਮ ਲਈ ਇਕ ਲੰਮੇ ਪਰਿਸ਼੍ਰਮ ਦੀ ਲੋੜ ਹੈ ਤੇ ਨਾਲੇ ਉਹਨਾਂ ਲੋਕਾਂ ਦੀ ਜਿਨ੍ਹਾਂ ਦੇ ਹਿਰਦੇ ਵਿਚ ਆਦਿ ਗ੍ਰੰਥ ਦੀ ਰੂਹ ਪ੍ਰਜਵਲਤ ਹੋਈ ਹੋਈ ਹੈ, ਜਿਹੜੇ ਠੀਕ ਅਰਥਾਂ ਵਿਚ ਸਿਖੀ ਜੀਵਨ ਜੀ ਰਹੇ ਹਨ। ਗੁਰਮਤ ਦੇ ਸੱਚੇ ਸੁੱਚੇ ਪੈਰੋਕਾਰ ਹੀ ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾ ਸਕਦੇ ਹਨ। ਆਦਿ-ਗ੍ਰੰਥ ਵਿਚਲਾ ਗੁਰੂ ਸਾਹਿਬਾਨ ਦਾ ਜੋ ਸੰਦੇਸ਼ ਭਾਈ ਗੁਰਦਾਸ ਨੇ ਦਿੱਤਾ ਹੈ, ਉਸ ਨੂੰ ਸੰਸਾਰ ਭਰ ਦੀਆਂ ਸਾਰੀਆਂ ਮੁਖੀ ਭਾਸ਼ਾਵਾਂ ਰਾਹੀਂ ਪ੍ਰਸਾਰਿਤ ਕਰਨਾ ਚਾਹੀਦਾ ਹੈ। ਵੱਖ ਵੱਖ ਭਾਸ਼ਾਵਾਂ ਵਿਚ ਇਹਨਾਂ ਵਾਰਾਂ ਦੇ ਉਲਥੇ ਛਾਪੇ ਜਾਣੇ ਚਾਹੀਦੇ ਹਨ ਤਾਂ ਜੁ ਦੁੱਖਾਂ ਕਲੇਸ਼ਾਂ ਦੇ ਮੂੰਹ ਆਈ ਤੇ ਰੂਹਾਨੀ ਗਿਰਾਵਟ ਦੇ ਚਿੱਕੜ ਵਿਚ ਖੁਭੀ ਦੁਨੀਆਂ, ਇਹਨਾਂ ਵਿਚਲੇ ਅਮਨ, ਸ਼ਾਂਤੀ ਤੇ ਪਿਆਰ ਭਰੇ ਸੰਦੇਸ਼ ਦੇ ਅੰਮ੍ਰਿਤ-ਛਟਿਆਂ ਤੋਂ ਸੁਖ ਪ੍ਰਾਪਤ ਕਰ ਸਕੇ।

# ਪੁਸਤਕ ਸੂਚੀ


| | ਪੁਸਤਕ | ਲੇਖਕ | ਪ੍ਰਕਾਸ਼ਕ |
|---|---|---|---|
| 1. | ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ | | ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨੇ 1430. |
| 2. | ਅਰਬ ਤੇ ਹਿੰਦ ਦੇ ਸੰਬੰਧ (ਪੰਜਾਬੀ ਅਨੁਵਾਦ) | ਮੌਲਾਣਾ ਸਯੱਦ ਸੁਲੇਮਾਨ-ਨਦਵੀ<br>ਜੋਗਿੰਦਰ ਸਿੰਘ | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ- 1954. |
| 3. | ਅਫ਼ਗਾਨਿਸਤਾਨ ਵਿਚ ਇਕ-ਮਹੀਨਾ | ਡਾ: ਗੰਡਾ ਸਿੰਘ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ- 1962. |
| 4. | ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ | ਡਾ: ਤਾਰਨ ਸਿੰਘ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ- 1963. |
| 5. | ਸ੍ਰੀ ਗੁਰਮਤ ਨਿਰਣਯ ਸਾਗਰ | ਪੰਡਿਤ ਤਾਰਾ ਸਿੰਘ-ਨਰੋਤਮ | ਗੁਰਮਤ ਪ੍ਰੈਸ, ਲਾਹੌਰ- 1961 ਬਿ: |
| 6. | ਸਾਹਿਤ ਦਰਸ਼ਨ | ਪ੍ਰਿੰ: ਤੇਜਾ ਸਿੰਘ | ਪ੍ਰਕਾਸ਼ ਪੁਸਤਕਾਲਯ, ਪਟਿਆਲਾ- 1951. |
| 7. | ਸਾਹਿਤ ਦੀ ਪਰਖ | ਡਾ: ਗੋਪਾਲ ਸਿੰਘ ਦਰਦੀ | ਪੰਜਾਬੀ ਅਕੈਡਮੀ, ਨਵੀਂ ਦਿੱਲੀ- 1950. |
| 8. | ਸਾਡੇ ਪੁਰਾਣੇ ਕਵੀ | ਪ੍ਰਿੰ: ਸ. ਸ. ਅਮੋਲ | ਪੰਜਾਬੀ ਬੁਕ ਡਿਪੋ, ਅੰਮ੍ਰਿਤਸਰ- 1941. |
| 9. | ਸਿਖ ਇਤਿਹਾਸ | ਪ੍ਰੋ: ਕਰਤਾਰ ਸਿੰਘ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ- 1961. |
| 10. | ਸਿਖ ਇਤਿਹਾਸ (ਪੰਜਾਬੀ ਅਨੁਵਾਦ) | ਜੇ. ਡੀ. ਕਨਿੰਘਮ<br>ਗੁਰਮੁਖ ਸਿੰਘ ਗੁਰਮੁਖ | ਲਾਹੌਰ ਬੁਕ ਸ਼ਾਪ, ਲੁਧਿਆਣਾ- 1951. |
| 11. | ਸਿਖ ਧਰਮ | ਪ੍ਰਿੰ: ਤੇਜਾ ਸਿੰਘ | ਪ੍ਰਕਾਸ਼ ਪੁਸਤਕਾਲਯ, ਪਟਿਆਲਾ- 1952. |
| 12. | ਸਿਖ ਧਰਮ ਬਾਰੇ | ਪ੍ਰੋ: ਕਰਤਾਰ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ- 1946. |

| | | | |
|---|---|---|---|
| 13. | ਸਿੱਖਾਂ ਦੀ ਭਗਤ ਮਾਲਾ | ਭਾਈ ਵੀਰ ਸਿੰਘ (ਸੰਪਾਦਕ) | ਖ਼ਾਲਸਾ ਸਮਾਚਾਰ, ਹਾਲ ਬਜ਼ਾਰ, ਅੰਮ੍ਰਿਤਸਰ - 1966 |
| 14. | ਸੋਢੀ ਚਮਤਕਾਰ | ਗਿ: ਤ੍ਰਿਲੋਕ ਸਿੰਘ | ਭਾਈ ਜਵਾਹਰ ਸਿੰਘ ਕਿਰਪਾਲ ਸਿੰਘ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ- 1953 |
| 15. | ਹੰਸ ਚੋਗ | ਬਾਵਾ ਬੁਧ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ 1950 |
| 16. | ਕਬਿੱਤ ਭਾਈ ਗੁਰਦਾਸ- ਦੂਸਰਾ ਸਕੰਧ | ਭਾਈ ਵੀਰ ਸਿੰਘ (ਸੰਪਾਦਕ) | ਖ਼ਾਲਸਾ ਸਮਾਚਾਰ, ਹਾਲ ਬਜ਼ਾਰ, ਅੰਮ੍ਰਿਤਸਰ- 1966. |
| 17. | ਸ੍ਰੀ ਗੁਰੂ ਗਿਰਾਰਥ ਕੋਸ਼ | ਪੰਡਿਤ ਤਾਰਾ ਸਿੰਘ ਨਰੋਤਮ | ਰਾਜਿੰਦਰ ਪ੍ਰੈਸ, ਪਟਿਆਲਾ 1895 |
| 18. | ਗੁਰ ਛੰਦ ਦਿਵਾਕਰ | ਭਾਈ ਕਾਹਨ ਸਿੰਘ | ਦਰਬਾਰ ਨਾਭਾ 1924 |
| 19. | ਗੁਰਦਾਸ ਦਰਸ਼ਨ | ਗਿ: ਲਾਲ ਸਿੰਘ ਸੰਗਰੂਰ | ਜਨਕ ਪੁਸਤਕ ਭੰਡਾਰ, ਸੰਗਰੂਰ- 1950. |
| 20. | ਗੁਰ ਨਾਨਕ ਚਿੰਤਨ ਤੇ ਕਲਾ | ਡਾ: ਤਾਰਨ ਸਿੰਘ | ਕਸਤੂਰੀ ਲਾਲ ਐਂਡ ਸਨਜ਼, ਅੰਮ੍ਰਿਤਸਰ- 1963. |
| 21. | ਗੁਰੂ ਨਾਨਕ ਜੀਵਨ ਦਰਸ਼ਨ ਤੇ ਕਾਵਿ-ਕਲਾ | ਡਾ: ਸੁਰਿੰਦਰ ਸਿੰਘ ਕੋਹਲੀ | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ - 1969 |
| 22. | ਗੁਰ ਨਾਨਕ ਦੀ ਸਾਹਿਤਕ-ਪ੍ਰਤਿਭਾ ਤੇ ਹੋਰ ਲੇਖ. | ਦੀਵਾਨ ਸਿੰਘ | ਫ਼ਕੀਰ ਸਿੰਘ ਐਂਡ ਸਨਜ਼, ਅੰਮ੍ਰਿਤਸਰ- 1968 |
| 23. | ਗੁਰੂ ਨਾਨਕ- ਜੀਵਨ ਤੇ ਵਿਅਕਤਿਤਵ | ਡਾ: ਰਤਨ ਸਿੰਘ ਜੱਗੀ | ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ- 1974. |
| 24. | ਗੁਰੂ ਨਾਨਕ ਬਾਣੀ ਦੇ ਵਿਸ਼ੇਸ਼ ਪ੍ਰਸੰਗ ਵਿਚ ਪੰਜਾਬੀ ਨਿਰਗੁਣ- ਕਾਵਿ ਧਾਰਾ ਦਾ ਆਲੋਚਨਾਤਮਕ ਅਧਿਐਨ. | ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ ਦਾ ਥੀਸਿਸ. | |
| 25. | ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ | ਭਾਈ ਵੀਰ ਸਿੰਘ (ਸੰਪਾਦਕ) | ਖ਼ਾਲਸਾ ਸਮਾਚਾਰ, ਹਾਲ ਬਜ਼ਾਰ, ਅੰਮ੍ਰਿਤਸਰ- 1954 |
| 26. | ਗੁਰਬਾਣੀ ਤੇ ਇਤਿਹਾਸ ਬਾਰੇ | ਪ੍ਰਿੰ: ਸਾਹਿਬ ਸਿੰਘ | ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ- 1960. |

| | | | |
|---|---|---|---|
| 27. | ਗੁਰਬਾਣੀ ਵਿਆਕਰਣ | ਪ੍ਰਿੰ: ਸਾਹਿਬ ਸਿੰਘ | ਪੰਜਾਬ ਲਿਟਰੇਰੀ ਪ੍ਰੈਸ, ਅੰਮ੍ਰਿਤਸਰ- 1939. |
| 28. | ਗੁਰ ਬਿਲਾਸ ਪਾਤਸ਼ਾਹੀ ਛੇਵੀਂ | ਕਵੀ ਸੋਹਨ ਸਿੰਘ | ਗੁਰੂ ਖਾਲਸਾ ਪ੍ਰੈਸ, ਅੰਮ੍ਰਿਤਸਰ- 1968 |
| 29. | ਗੁਰਮਤ ਸੁਧਾਕਰ | ਭਾ: ਕਾਹਨ ਸਿੰਘ | ਗੁਰਮਤ ਪ੍ਰਸ, ਅੰਮ੍ਰਿਤਸਰ- 1922 |
| 30. | ਗੁਰਮਤ ਦਰਸ਼ਨ | ਡਾ: ਸ਼ੇਰ ਸਿੰਘ | ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ- 1951. |
| 31. | ਗੁਰਮਤ ਨਿਰਣਯ | ਭਾਈ ਜੋਧ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ- 1932. |
| 32. | ਗੁਰਮਤ ਪ੍ਰਭਾਕਰ | ਭਾਈ ਕਾਹਨ ਸਿੰਘ | ਗੁਰਮਤ ਪ੍ਰੈਸ, ਅੰਮ੍ਰਿਤਸਰ- 1922. |
| 33. | ਗੁਰਮਤ ਫਿਲਾਸਫੀ | ਗਿ: ਪ੍ਰਤਾਪ ਸਿੰਘ | ਭਾਈ ਹਰਨਾਮ ਸਿੰਘ ਜੋਗਿੰਦਰ ਸਿੰਘ, ਅੰਮ੍ਰਿਤਸਰ- 1946. |
| 34. | ਗੁਰਮਤ ਮਾਰਤੰਡ | ਭਾਈ ਕਾਹਨ ਸਿੰਘ | ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ- 1962. |
| 35. | ਗੁਰਮਤ ਮਾਰਤੰਡ | ਗਿਆਨੀ ਲਾਲ ਸਿੰਘ | ਜਨਕ ਪੁਸਤਕ ਭੰਡਾਰ, ਸੰਗਰੂਰ- 1942. |
| 36. | ਗੁਰਮਤ ਵਿਚਾਰਧਾਰਾ | ਭਗਤ ਸਿੰਘ ਹੀਰਾ | ਨੈਸ਼ਨਲ ਬੁਕ ਸ਼ਾਪ, ਦਿੱਲੀ- 1969. |
| 37. | ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ | ਜੀ. ਬੀ. ਸਿੰਘ | ਪੰਜਾਬ ਯੂਨੀਵਰਸਿਟੀ, ਸੋਲਨ- 1951. |
| 38. | ਗੁਰਸ਼ਬਦ ਅਲੰਕਾਰ | ਭਾਈ ਕਾਹਨ ਸਿੰਘ | ਦਰਬਾਰ ਨਾਭਾ- 1924. |
| 39. | ਗੁਰਸ਼ਬਦ ਰਤਨਾਕਰ ਮਹਾਨ ਕੋਸ਼ | ਭਾਈ ਕਾਹਨ ਸਿੰਘ | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ- 1960. |
| 40. | ਗੁਰੂ ਖਾਲਸਾ ਤਵਾਰੀਖ਼ | ਗਿ: ਲਾਲ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ- 1955 |
| 41. | ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ | ਸੰਪਾਦਕ ਡਾ: ਕਿਰਪਾਲ ਸਿੰਘ | ਖਾਲਸਾ ਕਾਲਜ, ਅੰਮ੍ਰਿਤਸਰ- 1962. |
| 42. | ਜੀਵਨ ਬਾਬਾ ਬੁੱਢਾ ਜੀ | ਗਿ: ਤ੍ਰਿਲੋਕ ਸਿੰਘ | ਭਾਈ ਜਵਾਹਰ ਸਿੰਘ ਕਿਰਪਾਲ ਸਿੰਘ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ. |
| 43. | ਜੀਵਨ ਭਾਈ ਗੁਰਦਾਸ | ਸੰਤ ਸੰਪੂਰਨ ਸਿੰਘ | ਖਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ- 1930. |

| | | | |
|---|---|---|---|
| 44. | ਜੀਵਨ ਭਾਈ ਗੁਰਦਾਸ | ਜਗਤ ਸਿੰਘ | ਖ਼ਾਲਸਾ ਹਿਤਕਾਰੀ ਜੱਥਾ, ਅੰਮ੍ਰਿਤਸਰ- 1912. |
| 45. | ਜੀਵਨ ਭਾਈ ਗੁਰਦਾਸ | ਗਿਆਨੀ ਤ੍ਰਿਲੋਕ ਸਿੰਘ | ਭਾਈ ਜਵਾਹਰ ਸਿੰਘ ਕਿਰਪਾਲ ਸਿੰਘ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ- 1962. |
| 46. | ਜੀਵਨ ਭਾਈ ਗੁਰਦਾਸ ਜੀ | ਗਿਆਨੀ ਖੁਜਾਨ ਸਿੰਘ | ਬੰਬੇ ਮਸ਼ੀਨ ਪ੍ਰੈਸ, ਲਾਹੌਰ- 1943. |
| 47. | ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ | ਅਕਾਲੀ ਕੌਰ ਸਿੰਘ | ਕਾਰੋਨੇਸ਼ਨ ਪ੍ਰੈਸ, ਪਿਸ਼ਾਵਰ- 1923. |
| 48. | ਤਵਾਰੀਖ਼ ਗੁਰੂ ਖ਼ਾਲਸਾ | ਗਿ: ਗਿਆਨ ਸਿੰਘ | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ- 1970. |
| 49. | ਨਵੀਨ ਪੰਜਾਬੀ ਪਿੰਗਲ | ਪ੍ਰੋ: ਕਰਤਾਰ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ। |
| 50. | ਨਾਨਕ ਪ੍ਰਕਾਸ਼ | ਭਾਈ ਸੰਤੋਖ ਸਿੰਘ | ਖ਼ਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ- 1961. |
| 51. | ਪੰਜਾਬ ਦਾ ਇਤਿਹਾਸ ਪੰਜਾਬੀ ਅਨੁਵਾਦ. | ਸਯੱਦ ਮੁਹੰਮਤ ਲਤੀਫ਼ ਗੁਰਮੁਖ ਸਿੰਘ ਗੁਰਮੁਖ. | ਲਾਹੌਰ ਬੁਕ ਸ਼ਾਪ, ਲੁਧਿਆਣਾ। |
| 52. | ਪੰਜਾਬ ਦਾ ਇਤਿਹਾਸ | ਸ: ਕਿਰਪਾਲ ਸਿੰਘ ਨਾਰੰਗ | ਯੂ. ਸੀ. ਕਪੂਰ ਐਂਡ ਸਨਜ਼, ਦਿੱਲੀ, 1968. |
| 53. | ਪੰਜਾਬ ਦੇ ਹੀਰੇ | ਮੌਲਾ ਬਖ਼ਸ਼ ਕੁਸ਼ਤਾ | ਲਾਹੌਰ ਬੁਕ ਸ਼ਾਪ, ਲੁਧਿਆਣਾ- 1950. |
| 54. | ਪੰਜਾਬ ਦੀਆਂ ਵਾਰਾਂ | ਡਾ: ਗੰਡਾ ਸਿੰਘ | ਗਰੇਵਰ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ- 1946. |
| 55. | ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ. | ਡਾ: ਸੁਰਿੰਦਰ ਸਿੰਘ ਕੋਹਲੀ. (ਸੰਪਾਦਕ) | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ- 1973 |
| 56. | ਪੰਜਾਬੀ ਅਖਾਣ ਕੋਸ਼ | ਸ: ਮਹਿਤਾਬ ਸਿੰਘ | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ. |
| 57. | ਪੰਜਾਬੀ ਅਦਬ ਦੀ ਮੁਖ਼ਤਸਰ- ਤਾਰੀਖ਼ | ਡਾ: ਮੋਹਨ ਸਿੰਘ ਦੀਵਾਨਾ | ਕਰਤਾ, ਸ਼ਿਮਲਾ- 1948. |
| 58. | ਪੰਜਾਬੀ ਸਾਹਿਤ ਦਾ ਇਤਿਹਾਸ | ਡਾ: ਸੁਰਿੰਦਰ ਸਿੰਘ ਕੋਹਲੀ | ਲਾਹੌਰ ਬੁਕ ਸ਼ਾਪ, ਲੁਧਿਆਣਾ-1955 |
| 59. | ਪੰਜਾਬੀ ਸਾਹਿਤ ਦਾ ਇਤਿਹਾਸ | ਪ੍ਰੋ: ਸੁਰਿੰਦਰ ਸਿੰਘ ਨਰੂਲਾ | ਨਿਊ ਬੁਕ ਕੰਪਨੀ, ਜਲੰਧਰ- 1969. |
| 60. | ਪੰਜਾਬੀ ਸਾਹਿਤ ਦਾ ਇਤਿਹਾਸ | ਡਾ: ਗੋਪਾਲ ਸਿੰਘ ਦਰਦੀ | ਵੈਸਟਰਨ ਪੰਜਾਬ ਪਬਲਿਸ਼ਰਜ਼, ਕਰੋਲ ਬਾਗ, ਦਿੱਲੀ- 1950. |

| | | | |
|---|---|---|---|
| 61. | ਪੰਜਾਬੀ ਸਾਹਿਤ ਦਾ ਇਤਿਹਾਸ (ਪੁਰਾਤਨ ਕਾਲ) | | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ- 1963. |
| 62. | ਪੰਜਾਬੀ ਸਾਹਿਤ ਦੀ ਇਤਿਹਾਸ-ਰੇਖਾ | ਡਾ: ਮੋਹਨ ਸਿੰਘ ਦੀਵਾਨਾ | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ- 1958. |
| 63. | ਪੰਜਾਬੀ ਸਾਹਿਤ-ਵਸਤੂ ਤੇ ਵਿਚਾਰ | ਡਾ: ਸੁਰਿੰਦਰ ਸਿੰਘ ਕੋਹਲੀ | ਲਾਹੌਰ ਬੁਕ ਸ਼ਾਪ, ਲੁਧਿਆਣਾ- 1949. |
| 64. | ਪੰਜਾਬੀ ਬੋਲੀ ਦਾ ਇਤਿਹਾਸ | ਪ੍ਰੋ: ਪਿਆਰਾ ਸਿੰਘ ਪਦਮ | ਮਨਜੀਤ ਪ੍ਰਿੰਟਿੰਗ ਐਂਡ ਪਬਲਿਸ਼ਰਜ਼ ਕੰਪਨੀ, ਪਟਿਆਲਾ- 1954. |
| 65. | ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ | ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ- 1955 |
| 66. | ਪੰਜਾਬੀ ਭਾਸ਼ਾ ਦਾ ਇਤਿਹਾਸ | ਪ੍ਰੋ: ਵਿ. ਭਾ. ਅਰੁਣ | ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ- 1956. |
| 67. | ਪੰਜਾਬੀ ਭਾਸ਼ਾ ਦਾ ਵਿਕਾਸ | ਪ੍ਰੋ: ਦੁਨੀ ਚੰਦ | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ- 1959. |
| 68. | ਪੰਜਾਬੀ ਮੁਹਾਵਰਾ ਕੋਸ਼ | ਪ੍ਰਿੰ: ਸਾਹਿਬ ਸਿੰਘ ਤੇ ਡਾ: ਤਾਰਨ ਸਿੰਘ | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ- 1964. |
| 69. | ਪੰਥ ਪ੍ਰਕਾਸ਼ | ਗਿ: ਗਿਆਨ ਸਿੰਘ | ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ- 1923. |
| 70. | ਪੁਰਾਤਨ ਜਨਮ ਸਾਖੀ | ਭਾਈ ਵੀਰ ਸਿੰਘ (ਸੰਪਾਦਕ) | ਖ਼ਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ- 1948. |
| 71. | ਪ੍ਰਤਿਨਿਧ ਅਧਿਆਤਮਕ ਵਾਰਾਂ | ਡਾ: ਰਤਨ ਸਿੰਘ | ਸਿੱਖ ਬੁਕ ਕੰਪਨੀ, ਜਲੰਧਰ, 1970 |
| 72. | ਬਚਿੱਤਰ ਨਾਟਕ | ਗੁਰੂ ਗੋਬਿੰਦ ਸਿੰਘ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ- |
| 73. | ਗੁਰਬਾਣੀ ਬਿਓਰਾ | ਡਾ: ਚਰਨ ਸਿੰਘ | ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ- 1945. |
| 74. | ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ | ਡਾ: ਰਤਨ ਸਿੰਘ ਜੱਗੀ (ਸੰਪਾਦਕ) | ਪਰਖ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ- 1972. |
| 75. | ਭਾਈ ਗੁਰਦਾਸ | ਪ੍ਰੋ: ਸਰਦੂਲ ਸਿੰਘ | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ- 1961 |
| 76. | ਭਾਈ ਗੁਰਦਾਸ | ਗਿ: ਹਰਿੰਦਰ ਸਿੰਘ ਰੂਪ | ਹਿੰਦ ਪਬਲਿਸ਼ਰਜ਼, ਅੰਮ੍ਰਿਤਸਰ- 1952. |

| | | | |
|---|---|---|---|
| 77. | ਭਾਈ ਗੁਰਦਾਸ ਦੀ ਪਹਿਲੀ- ਵਾਰ ਦਾ ਆਲੋਚਨਾਤਮਕ ਅਧਿਐਨ. | ਡਾ: ਜਗਜੀਤ ਸਿੰਘ | ਪੈਪਸੂ ਬੁਕ ਡਿਪੂ, ਪਟਿਆਲਾ- 1974. |
| 78. | ਭਾਈ ਗੁਰਦਾਸ ਦੀਆਂ ਵਾਰਾਂ ਇਕ ਸਾਹਿਤਕ ਅਧਿਐਨ. | ਬੀਬੀ ਰਾਜਿੰਦਰ ਕੌਰ | ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ- 1981. |
| 79. | ਭਾਈ ਗੁਰਦਾਸ ਜੀਵਨੀ ਤੇ ਰਚਨਾ | ਡਾ: ਰਤਨ ਸਿੰਘ ਜੱਗੀ | ਪੰਜਾਬੀ ਯੂਨੀਵਰਸਿਟੀ, ਪਟਿਆਲਾ- 1974 |
| 80. | ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ. | ਡਾ: ਹਰਕੀਰਤ ਸਿੰਘ ਤੇ ਪ੍ਰੋ: ਉਜਲ ਸਿੰਘ ਬਾਹਰੀ. | ਬਾਹਰੀ ਪਬਲੀਕੇਸ਼ਨਜ਼, ਚੰਡੀਗੜ੍ਹ- 1973 |
| 81. | ਮਹਿਮਾ ਪ੍ਰਕਾਸ਼ | ਬਾਵਾ ਸਰੂਪਦਾਸਿ ਭੱਲਾ | MS 1830 BK (AD 1773) |
| 82. | ਮਹਿਮਾ ਪ੍ਰਕਾਸ਼(ਵਾਰਤਕ) | ਬਾਵਾ ਸਰੂਪ ਦਾਸ ਭੱਲਾ | |
| 83. | ਰਸ ਚਮਤਕਾਰ ਚੰਦ੍ਰਿਕਾ | ਗਿ: ਕਰਤਾਰ ਸਿੰਘ ਪੀਯੂਖ | ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ. |
| 84. | ਵਾਰ ਸ੍ਰੀ ਭਗਉਤੀ ਜੀ ਕੀ | ਡਾ: ਕਾਲਾ ਸਿੰਘ ਬੇਦੀ | ਪੰਜਾਬੀ ਬੁਕ ਸਟੋਰ, ਪਹਾੜਗੰਜ, ਦਿੱਲੀ- 1965. |
| 85. | ਵਾਰਾਂ ਭਾਈ ਗੁਰਦਾਸ ਜੀ | ਗਿਆਨੀ ਅਮਰ ਸਿੰਘ ਚਾਕਰ (ਸੰਪਾਦਕ) | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ- 1952. |
| 86. | ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਅਰਥਾਤ ਵਾਰਾਂ ਭਾਈ ਗੁਰਦਾਸ | ਗਿ: ਹਜ਼ਾਰਾ ਸਿੰਘ | ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ- 1951. |
| 87. | ਵਾਰਾਂ ਭਾਈ ਗੁਰਦਾਸ | ਡਾ: ਦਲੀਪ ਸਿੰਘ ਦੀਪ | ਲਾਹੌਰ ਬੁਕ ਸ਼ਾਪ, ਲੁਧਿਆਣਾ- 1971. |
| 88. | ਵਾਰਾਂ ਭਾਈ ਗੁਰਦਾਸ(ਸਟੀਕ) | ਗਿ: ਨਰੈਣ ਸਿੰਘ | ਭਾਈ ਸੁੱਖਾ ਸਿੰਘ ਐਂਡ ਸਨਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ- 1949. |
| 89. | ਵਾਰਾਂ ਭਾਈ ਗੁਰਦਾਸ(ਸਟੀਕ) | ਗਿ: ਬਿਸ਼ਨ ਸਿੰਘ | " " " " |
| 90. | ਵਾਰਾਂ ਭਾਈ ਗੁਰਦਾਸ ਜੀ ਦਾ ਤੁਕ ਤਤਕਰਾ. | ਕਰਤਾਰ ਸਿੰਘ | ਕਰਤਾਰ ਸਿੰਘ ਗਵਰਨਮੈਂਟ ਪੈਨਸ਼ਨਰ, ਈ. ਜੀ. - 1085- ਸ੍ਰੀ ਗੋਬਿੰਦ ਗੜ੍ਹ, ਜਲੰਧਰ- 1963. |
| 91. | ਵਾਰਾਂ ਭਾਈ ਗੁਰਦਾਸ- ਸ਼ਬਦ ਅਨੁਕ੍ਰਮਣਿਕਾ ਤੇ ਕੋਸ਼. | ਡਾ: ਰਤਨ ਸਿੰਘ ਜੱਗੀ | ਪੰਜਾਬੀ ਯੂਨੀਵਰਸਿਟੀ, ਪਟਿਆਲਾ- 1966. |

| | | | |
|---|---|---|---|
| 92. | ਵਿਚਾਰ ਧਾਰਾ | ਡਾ: ਸ਼ੇਰ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ 1951. |
| 93. | ਵਿਚਾਰ ਧਾਰਾ | ਡਾ: ਰਤਨ ਸਿੰਘ ਜੱਗੀ | ਮਦਾਨ ਪਬਲਿਸ਼ਰਜ਼, ਪਟਿਆਲਾ 1966 |
| 94. | ਸ਼ਬਦ ਚਮਤਕਾਰ | ਪ੍ਰੋ: ਰਾਮ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ 1950. |
| 95. | ਖ਼ਾਲਸਾ ਜੀ ਦੇ ਪੰਜ ਹੀਰੇ | ਉਜਾਗਰ ਸਿੰਘ | ਲਾਭ ਸਿੰਘ ਐਂਡ ਸਨਜ਼, ਅੰਮ੍ਰਿਤਸਰ 1926. |


—

## ਹਿੰਦੀ/ ਸੰਸਕ੍ਰਿਤ

| | ਪੁਸਤਕ | ਲੇਖਕ | ਪ੍ਰਕਾਸ਼ਕ |
|---|---|---|---|
| 1. | ਆਧੁਨਿਕ ਹਿੰਦੀ ਕਾਵਯ ਮੇਂ ਪ੍ਰਤੀਕ-ਵਿਧਾਨ. | ਡਾ: ਨਿਤਯਾ ਨੰਦ ਸ਼ਰਮਾ | ਸਾਹਿਤਯ ਸਦਨ, ਡੇਹਰਾਦੂਨ-ਨੰ: 2023, ਪਹਿਲਾ ਐਡੀਸ਼ਨ |
| 2. | ਸਾਹਿਤਯ ਦਰਪਣ | ਕਵਿਰਾਜ ਵਿਸ਼ਵ ਨਾਥ | ਨਿਰਣਯ ਸਾਗਰ ਪ੍ਰੈਸ, 23 ਕੋਲਭਾਟ ਲੇਨ, ਬੰਬਈ. 1915 (ਤੀਜਾ ਐਡੀਸ਼ਨ) |
| 3. | ਸੰਸਕ੍ਰਿਤ ਆਲੋਚਨਾ | ਪੰ: ਬਲਦੇਵ ਉਪਾਧਿਆਇ | ਪ੍ਰਕਾਸ਼ਨ ਬਿਊਰੋ ਸੂਚਨਾ ਵਿਭਾਗ, ਉੱਤਰਪ੍ਰਦੇਸ਼, 1957. |
| 4. | ਹਿੰਦੀ ਅਲੰਕਾਰ ਸਾਹਿਤਯ | ਡਾ: ਓਮ ਪ੍ਰਕਾਸ਼ | ਭਾਰਤੀ ਸਾਹਿਤਯ ਮੰਦਿਰ, ਦਿੱਲੀ, 1956, ਪਹਿਲਾ ਐਡੀਸ਼ਨ |
| 5. | ਹਿੰਦੀ ਸਾਹਿਤਯ ਕੋਸ਼ | ਡਾ: ਧੀਰੇਂਦ੍ਰ ਵਰਮਾ (ਸੰਪਾਦਕ) | ਗਿਆਨ ਮੰਡਲ, ਕਬੀਰ-ਚੌਰਾ, ਬਨਾਰਸ, ਸ:2015, ਪਹਿਲਾ ਐਡੀਸ਼ਨ |
| 6. | ਹਿੰਦੀ ਕਾਵਯ ਮੇਂ ਨਿਰਗੁਣ-ਸੰਪ੍ਰਦਾਇ. | ਡਾ: ਪੀਤਾਂਬਰ ਦੱਤ-ਬੜਥਵਾਲ, | ਅਵਧ ਪਬਲਿਸ਼ਿੰਗ ਹਾਊਸ, ਲਖਨਊ-ਸੰ 2007, ਪਹਿਲਾ ਐਡੀਸ਼ਨ |
| 7. | ਹਿੰਦੀ ਕਾਵਯ ਮੇਂ ਪ੍ਰਤੀਕਵਾਦ-ਕਾ ਵਿਕਾਸ. | ਡਾ: ਵੀਰੇਂਦ੍ਰ ਸਿੰਹ | ਪ੍ਰਯਾਗ ਵਿਸ਼ਵ ਵਿਦਯਾਲਯ-ਪ੍ਰਯਾਗ 1964, ਪਹਿਲਾ ਐਡੀਸ਼ਨ |
| 8. | ਹਿੰਦੀ ਕਾਵਯ ਮੇਂ ਰਸ ਸਿਧਾਂਤ | ਡਾ: ਸੱਚਦਾ ਨੰਦ ਚੌਧਰੀ | ਅਨੁਸੰਧਾਨ ਪ੍ਰਕਾਸ਼ਨ, ਕਾਨਪੁਰ-1965 ਪਹਿਲਾ ਐਡੀਸ਼ਨ |
| 9. | ਕਾਵਯਾਦਰਸ਼ | ਆਚਾਰਯ ਦੰਡੀ | |
| 10. | ਕਾਵਯ ਦਰਪਣ | ਪੰ: ਰਾਮ ਦਹਿਨ ਮਿਸ਼੍ਰ | ਗ੍ਰੰਥਮਾਲਾ ਕਾਰਯਾਲਯ, ਪਟਨਾ,1955-ਤੀਜਾ ਐਡੀਸ਼ਨ. |
| 11. | ਕਾਵਯ ਪ੍ਰਕਾਸ਼ | ਆਚਾਰਯ ਮੰਮਟ | ਭੰਡਾਰਕਰ ਓਰੀਐਂਟਲ ਰੀਸਰਚ-ਇਨਸਟੀਚਿਊਟ, ਪੂਨਾ 1933, ਪੰਜਵਾਂ ਐਡੀਸ਼ਨ- 1965 |
| 12. | ਕਾਵਯ ਪ੍ਰਕਾਸ਼(ਹਿੰਦੀ ਟੀਕਾ) | ਡਾ: ਸਤਯਵ੍ਰਤ ਸਿੰਹ | |

| | | | |
|---|---|---|---|
| 13. | ਚੰਦ੍ਰ ਲੋਕ | ਜੈ ਦੇਵ | ਚੌਖੰਭਾ ਸੰਸਕ੍ਰਿਤ ਸੀਰੀਜ਼, ਕਾਸ਼ੀ. |
| 14. | ਦਸਮ ਗ੍ਰੰਥ ਕੀ ਪੌਰਾਣਿਕ- ਪ੍ਰਿਸ਼ਠਭੂਮੀ | ਡਾ: ਰਤਨ ਸਿੰਘ ਜੱਗੀ | ਭਾਰਤੀ ਸਾਹਿਤ ਮੰਦਿਰ- ਦਿੱਲੀ- 1965 |
| 15. | ਪੁਸ਼ਟੀ ਸੰਪ੍ਰਦਾਇ ਔਰ ਉਸ ਕੇ ਸਿਧਾਂਤ (ਭਾਗ ਪਹਿਲਾ) | ਡਾ: ਭੋਲਾ ਸ਼ੰਕਰ ਵਯਾਸ | ਨਾਗਰੀ ਪ੍ਰਚਾਰਣੀ ਸਭਾ., ਕਾਸ਼ੀ- ਸੰ: 2013 ਪਹਿਲਾ ਐਡੀਸ਼ਨ |
| 16. | ਨਾਟਯ ਸ਼ਾਸਤ੍ਰ | ਆਚਾਰਯ ਭਰਤ ਮੁਨੀ | |
| 17. | ਰਜਸਥਾਨੀ ਭਾਸ਼ਾ | ਡਾ: ਸੁਨੀਤੀ ਕੁਮਾਰ- ਚੈਟਰਜੀ. | ਮਾਡਰਨ ਪ੍ਰਿੰਟਰਜ਼ , ਇੰਦੌਰ. |
| 18. | ਰੀਤਿ ਕਾਵਯ ਕੀ ਭੂਮਿਕਾ | ਡਾ: ਨਗੇਂਦ੍ਰ | ਗੌਤਮ ਬੁਕ ਡਿਪੋ, ਦਿੱਲੀ- 1953 ਦੂਜਾ ਐਡੀਸ਼ਨ |
| 19. | ਲੋਕੋਕਤੀਆਂ ਔਰ ਮੁਹਾਵਰੇ | ਡਾ: ਬਹਦ੍ਰ ਚੰਦ੍ਰ ਸ਼ਾਸਤ੍ਰੀ | ਹਿੰਦੀ ਭਵਨ, ਜਲੰਧਰ- 1955 |
| 20. | ਲੋਕੋਕਤੀ ਕੋਸ਼ | ਵਿਸ਼ੰਭਰ ਨਾਥ ਖਤਰੀ | ਹਨੂਮਾਨ ਪ੍ਰੈਸ, ਨੰ: 3- ਮਾਧਵ ਸੇਠ ਲੇਨ, ਕਲਕਤਾ- ਸੰਮਤ 1980. |


—

## ਫੁਟਕਲ

1. ਖੁਲਾਸਾ ਤੁਤ ਤਵਾਰੀਖ਼ — ਲਾਲਾ ਸੁਜਾਨ ਰਾਏ

2. ਪੰਜਾਬੀ ਦੁਨੀਆਂ ਵਾਦ ਅੰਕ — ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।

3. ਪੰਜਾਬੀ ਦੁਨੀਆਂ
   ਭਾਈ ਗੁਰਦਾਸ ਅੰਕ- 1968. — ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।

4. ਸਾਹਿਤ ਸਮਾਚਾਰ
   ਕਵਿਤਾ ਅੰਕ — ਲਾਹੌਰ ਬੁਕ ਸ਼ਾਪ, ਲੁਧਿਆਣਾ।

5. ਆਲੋਚਨਾ, ਅਕਤੂਬਰ 1958 — ਪੰਜਾਬੀ ਸਾਹਿਤ ਅਕਾਡਮੀ- ਲੁਧਿਆਣਾ।

6. ਆਲੋਚਨਾ, ਜੁਲਾਈ ਅਗਸਤ, 1959. — ਪੰਜਾਬੀ ਸਾਹਿਤ ਅਕਾਡਮੀ- ਲੁਧਿਆਣਾ।

## ENGLISH


1. Advance study of the History of the Panjab — G.S.Chhabra, New Academic Publishing Co., Jullundur, 1960.

2. The Concise Oxford Dictionary of Current English.

3. Comparative Aesthetics vol.I — Dr.K.C.Pandey, Chowkhamba Sanskrit Series Office, Varanasi, 1959.

4. A Critical Study of Adi Granth. — Dr.S.S.Kohli, The Panjabi Writers Cooperative Industrial Society, New Delhi, 1961, 1st Ed.

5. Cultural Heritage of India (vol.III) — Edited by Hari Das Bhattacharya, Rama Krishna Institute of Culture, Calcutta-1953.

6. Encyclopaedia of Poetry and Poetics. — Alex Preminger (Editor), Princeton University Press, Princeton, New Jersey, USA, 1965 (1st Ed)

7. Essays in Sikhism. — Teja Singh, Sikh University Press, Lahore. 1944

8. Evolution of the Khalsa — Dr.I.B.Chatterjee, A.Mukherjee & Co., 2-Bankem Chatterjee Street, Calcutta, 1962.

9. Ethics of the Sikhs — Dr.Avtar Singh, Panjabi University, Patiala, 1970, 1st Ed.

| | | |
|---|---|---|
| 10. | Ghate's Lecturers on Rigveda. | V.S.Ghate The Oriental Book Agency Poona, 1926, 2nd Ed. |
| 11. | Hindu Mysticism | S.N.Das Gupta, Fredrick Ungar Publishing C New York,1939. |
| 12. | Hints for Self Culture | Har Dyal Raj Kamal Publication Ltd., Delhi,1948. |
| 13. | History of the Panjab | Sayad Mohd. Latif,Eurasia Publishing House,New Delhi, 1964. |
| 14. | History of Jahangir | Beni Parsad Indian Press,Allahabad,1962. |
| 15. | A History of Panjabi Literature | Dr.Mohan Singh Diwana, Kasturi Lal & Sons,Amritsar, 1956. |
| 16. | History and Philosophy of Sikh Religion, Vol.I,II | Khazan Singh, Deptt.of Languages,Panjab, Patiala. |
| 17. | A History of the Sikhs | J.D.Cunningham S.Chand and Co.,New Delhi, 1955. |
| 18. | The Indian Concept of the Beautiful | K.S.Rama Swamy Sastri, University of Tramancore,19 |
| 19. | Indian Philosophy | Dr.Radha Krishnan George Allen & Unwin Ltd., London,1966. |
| 20. | Indo Aryan & Hindi | Dr.Suniti Kumar Chatterjee Gujrat Vernacular Society Ahmedabad,2nd Ed.,1960. |

| | | |
|---|---|---|
| 21. | Influence of Islam on Indian Culture | Dr.Tara Chand<br>Indian Press,Allahabad,1 |
| 22. | Introduction to Prakrit | A.C.Woolner<br>Panjab University,Lahore |
| 23. | Prakrit Parvesika | Translated by<br>Banarsi Das,Jain. |
| 24. | A Introduction to Panjabi Literature. | Dr.Mohan Singh Diwana,<br>Nanak Singh Pustakmala<br>Amritsar,1951. |
| 25. | fe of the Bhai Gurdas (he Khalsa) | Dr.Ganda Singh. |
| 26. | dieval India Under hammedan rule. | Stenley Lanopoole<br>Universal Publication Delhi<br>1963. |
| 27. | ghal Rule in India | Edwardes & Garrett<br>S.Chand & Co., Delhi,1962. |
| 28. | ort History of Muslim le in India. | Dr.Ishwari Parsad,<br>Indian Press,Allahabad,1965. |
| 29. | e Nature of Mysticism | C.Jinarajadasa,Theosophical<br>Publishing House,Adyar,Madras<br>1934. |
| 30. | tlines of Sikh Thought | Dr.S.S.Kohli,<br>Panjabi Parkashik,Karol<br>Bagh,New Delhi,1966, 1st E |
| 31. | ilosophy of Guru Nanak | Dr.S.S.Kohli,<br>Panjab University,Chandigar<br>1969, 1st Ed. |
| 32. | ilosophy of Sikhism | Dr.Sher Singh,<br>Sterling Publishers Ltd.,<br>Jullundur,1966, 2nd Ed. |